## PUNJAB VIDHAN SABHA

***Thursday, the 17th July, 2014***

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10:00 A.M. Mr. Speaker (Doctor Charnjit Singh Atwal) in the Chair.*

-------------------

## STARRED QUESTIONS AND ANSWERS

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ। ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ ਜੀ ।

### ਲੁਧਿਆਣਾ ਵਿੱਚ ਕਲੋਨੀਆਂ ਨੂੰ ਪੁੱਡਾ ਵੱਲੋਂ ਨਿਰਧਾਰਤ ਸਹੂਲਤਾਂ ਦੇਣਾ

***1463. ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਕੀ ਉੱਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਪੁੱਡਾ ਕੋਲੋਂ ਕਲੋਨੀ ਅਪਰੂਵ ਕਰਾਉਣ ਅਤੇ ਲਾਇਸੈਂਸ ਲੈਣ ਲਈ ਕਲੋਨੀਆਂ ਵਿੱਚ ਕਿਹੜੀਆਂ ਕਿਹੜੀਆਂ ਸਹੂਲਤਾਂ ਮੁਹੱਈਆ ਕਰਵਾਉਣੀਆਂ ਜ਼ਰੂਰੀ ਹਨ ;

(ਅ) ਕੀ ਲੁਧਿਆਣਾ ਦੀਆਂ ਜੀ. ਕੇ. ਵਿਹਾਰ, ਬਸੰਤ ਐਵੀਨਿਊ, ਜਨਤਾ ਇਨਕਲੇਵ, ਫਲਾਵਰ ਇਨਕਲੇਵ, ਕੈਨਾਲ ਵਿਊ, ਸਰਾਭਾ ਨਗਰ ਐਕਸਟੈਨਸ਼ਨ, ਸਾਊਥ ਸਿਟੀ ਅਤੇ ਬਸੰਤ ਸਿਟੀ ਕਲੋਨੀਆਂ ਵਿੱਚ ਪੁੱਡਾ ਵੱਲੋਂ ਨਿਰਧਾਰਤ ਕੀਤੀਆਂ ਸਹੂਲਤਾਂ ਉਪਲਬਧ ਹਨ;

(ੲ) ਕੀ ਉਪਰੋਕਤ ਭਾਗ (ਅ) ਵਿੱਚ ਵਰਣਿਤ ਕਲੋਨੀਆਂ ਨੂੰ ਪੁੱਡਾ ਵੱਲੋਂ ਟੇਕਓਵਰ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਸੁਖਬੀਰ ਸਿੰਘ ਬਾਦਲ :** (ੳ) ਪੁੱਡਾ ਕੋਲੋਂ ਕਲੋਨੀ ਅਪਰੂਵ ਕਰਵਾਉਣ ਅਤੇ ਲਾਇਸੈਂਸ ਲੈਣ ਲਈ ਕਲੋਨੀਆਂ ਵਿੱਚ ਕਾਲੋਨੀਕਾਰ ਵੱਲੋਂ ਪਾਪਰਾ ਐਕਟ ਦੀ ਧਾਰਾ 2(ਆਰ) ਅਨੁਸਾਰ "ਅੰਦਰੂਨੀ ਵਿਕਾਸ ਕਾਰਜ" ਭਾਵ ਕਲੋਨੀ ਅੰਦਰ ਸੜਕਾਂ, ਫੁੱਟਪਾਥ, ਪਾਣੀ ਦੀ ਸਪਲਾਈ, ਸੀਵਰੇਜ, ਡਰੇਨੇਜ, ਬਾਗਬਾਨੀ ਦਾ ਕੰਮ, ਬਿਜਲੀਕਰਨ ਅਤੇ ਕਮਿਊਨਿਟੀ ਇਮਾਰਤਾਂ ਦੀ ਵਿਵਸਥਾ ਅਤੇ ਕੋਈ ਵੀ ਹੋਰ ਕੰਮ ਜੋ ਉਸ ਕਲੋਨੀ ਵਾਸਤੇ ਜ਼ਰੂਰੀ ਹੋਵੇ,

[ ਉਪ ਮੁੱਖ ਮੰਤਰੀ ]

ਮੁਹੱਈਆ ਕਰਵਾਉਣੀਆਂ ਜ਼ਰੂਰੀ ਹਨ।

(ਅ) ਜਨਤਾ ਇਨਕਲੇਵ, ਫਲਾਵਰ ਇਨਕਲੇਵ ਅਤੇ ਕੈਨਾਲ ਵਿਊ ਵਿੱਚ ਪੁੱਡਾ ਵਲੋਂ ਨਿਰਧਾਰਤ ਕੀਤੀਆਂ ਸਹੂਲਤਾਂ ਉਪਲਬਧ ਹਨ। ਜੀ.ਕੇ. ਵਿਹਾਰ, ਸਰਾਭਾ ਨਗਰ ਐਕਸਟੈਨਸ਼ਨ, ਸਾਊਥ ਸਿਟੀ, ਬਸੰਤ ਐਵੀਨਿਊ ਅਤੇ ਬਸੰਤ ਸਿਟੀ ਕਲੋਨੀਆਂ ਦੀਆਂ ਸਹੂਲਤਾਂ ਵਿੱਚ ਕੁਝ ਘਾਟ ਪਾਈ ਗਈ। ਗਲਾਡਾ/ਪਰਮੋਟਰ ਨੂੰ ਇਨ੍ਹਾਂ ਨੂੰ ਦੂਰ ਕਰਨ ਦੇ ਨਿਰਦੇਸ਼ ਦੇ ਦਿੱਤੇ ਗਏ ਹਨ।

(ੲ) ਹਾਂ ਜੀ, ਗਲਾਡਾ, ਲੁਧਿਆਣਾ ਦੇ ਅਧਿਕਾਰ ਖੇਤਰ ਵਿੱਚ ਵਿਕਸਤ ਕੀਤੀਆਂ ਗਈਆਂ ਕਲੋਨੀਆਂ ਵਿੱਚ ਜਿਹੜੇ ਕਾਲੋਨੀਕਾਰਾਂ ਵੱਲੋਂ ਵਿਕਾਸ ਕਾਰਜ ਪੂਰੇ ਕਰ ਲਏ ਗਏ ਹਨ, ਉਨ੍ਹਾਂ ਕਲੋਨੀਆਂ ਦੇ ਕੰਪਲੀਸ਼ਨ ਸਰਟੀਫਿਕੇਟ ਜਾਰੀ ਕਰਨ ਸਬੰਧੀ ਅਤੇ ਟੇਕਓਵਰ ਕਰਨ ਸਬੰਧੀ ਕਾਰਵਾਈ ਗਲਾਡਾ ਵੱਲੋਂ ਆਰੰਭੀ ਜਾ ਚੁੱਕੀ ਹੈ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਹੜਾ ਥੱਲਿਓਂ ਜਵਾਬ ਆਇਆ ਹੈ, ਉਸ ਵਿੱਚ ਲਿਖਿਆ ਗਿਆ ਹੈ ਕਿ ਉਨ੍ਹਾਂ ਕਲੋਨੀਆਂ ਨੂੰ ਲਾਇਸੰਸ ਦਿੱਤਾ ਜਾਂਦਾ ਹੈ ਜਿਨ੍ਹਾਂ ਵਿੱਚ ਇਹ ਸਹੂਲਤਾਂ ਹੁੰਦੀਆਂ ਹਨ ਲੇਕਿਨ ਜੀ.ਕੇ. ਵਿਹਾਰ ਵਿੱਚ ਜਿਹੜੀਆਂ ਸੜਕਾਂ ਹਨ, ਉਹ 75 ਪ੍ਰਤੀਸ਼ਤ ਕੱਚੀਆਂ ਹਨ, ਫੁੱਟਪਾਥ ਵੀ ਨਹੀਂ ਹੈ ਤੇ ਪਾਣੀ ਦੀ ਸਪਲਾਈ 6 ਮਹੀਨੇ ਤੋਂ ਬੰਦ ਪਈ ਹੈ। ਉਥੇ ਟਿਊਬਵੈੱਲ ਕੁੰਡੀ ਨਾਲ ਚੱਲ ਰਿਹਾ ਸੀ ਜਿਸ ਕਰਕੇ ਬਿਜਲੀ ਦਾ 75,000 ਰੁਪਏ ਦਾ ਜੁਰਮਾਨਾ ਹੋ ਗਿਆ ਹੈ। ਉਥੇ 6 ਮਹੀਨਿਆਂ ਤੋਂ ਲੋਕਾਂ ਨੂੰ ਪਾਣੀ ਨਹੀਂ ਮਿਲ ਰਿਹਾ। ਸੀਵਰੇਜ ਦਾ ਤਾਂ ਅਜੇ ਸੈਪਟੈਕ ਟੈਂਕ ਹੀ ਨਹੀਂ ਬਣਿਆ, ਸੀਵਰੇਜ ਪਲਾਂਟ ਤਾਂ ਬਹੁਤ ਦੂਰ ਦੀ ਗੱਲ ਹੈ। ਇਸ ਵਿੱਚ ਬਾਗਬਾਨੀ ਦਾ ਕੋਈ ਕੰਮ ਨਹੀਂ ਹੋਇਆ। ਬਿਜਲੀ ਦਾ ਉਥੇ ਕੋਈ ਸਿਸਟਮ ਨਹੀਂ ਹੈ। ਕੋਈ ਕਮਿਊਨਿਟੀ ਸੈਂਟਰ ਨਹੀਂ ਹੈ। ਜਿਹੜੀ ਸਕੂਲ ਵਾਸਤੇ ਜਗ੍ਹਾ ਰੱਖੀ ਸੀ, ਉਹ ਵੀ ਉਨ੍ਹਾਂ ਨੇ ਵੇਚ ਦਿੱਤੀ ਹੈ। ਕਹਿਣ ਦਾ ਭਾਵ ਹੈ ਕਿ ਸਭ ਤੋਂ ਮੇਨ ਸਮੱਸਿਆ ਪਾਣੀ ਅਤੇ ਸੀਵਰੇਜ ਦੀ ਹੈ। ਇਹ ਦੋਨੋਂ ਸਹੂਲਤਾਂ ਉਥੇ ਨਹੀਂ ਹਨ ਅਤੇ 6 ਮਹੀਨੇ ਤੋਂ ਲਗਾਤਾਰ ਪੁੱਡਾ ਦੇ ਅਧਿਕਾਰੀਆਂ ਕੋਲ ਲੋਕ ਜਾ ਰਹੇ ਹਨ, ਮੈਂ ਵੀ ਦੋ ਮੀਟਿੰਗਾਂ ਕਰਵਾਈਆਂ ਹਨ ਅਤੇ ਸਤਿਕਾਰਯੋਗ ਡਿਪਟੀ ਮੁੱਖ ਮੰਤਰੀ ਜੀ ਦੇ ਸੰਗਤ ਦਰਸ਼ਨ ਦੇ ਵਿੱਚ ਵੀ ਲੋਕਾਂ ਨੇ ਜਾ ਕੇ ਬੇਨਤੀ

ਕੀਤੀ ਸੀ ਲੇਕਿਨ ਮਾਮਲਾ ਉਥੇ ਦਾ ਉਥੇ ਹੀ ਖੜ੍ਹਾ ਹੈ। ਸੋ, ਮੇਰੀ ਬੇਨਤੀ ਹੈ ਕਿ ਇਹ ਸਾਰੀਆਂ ਸਹੂਲਤਾਂ ਦਿੱਤੀਆਂ ਜਾਣ। ਫਿਰ ਉਸ ਬੰਦੇ ਨੇ ਚਾਰ ਏਕੜ ਵਿੱਚ ਕਲੋਨੀ ਪਾਸ ਕਰਵਾਈ ਹੋਈ ਹੈ ਜਦ ਕਿ 25 ਏਕੜ ਵਿੱਚ ਕਲੋਨੀ ਪਾਸ ਹੁੰਦੀ ਹੈ ਜੀ।

**ਮਾਨਯੋਗ ਸਪੀਕਰ :** ਕੁਐਸਚਨ ਵੀ ਕੋਈ ਪੁੱਛੋ। ਕੀ ਤੁਹਾਡਾ ਕੋਈ ਕੁਐਸਚਨ ਵੀ ਹੈ ਜਾਂ ਨਹੀਂ ?

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** 1463 ਜੀ।

**ਮਾਨਯੋਗ ਸਪੀਕਰ :** ਨਹੀਂ ਜੀ ਨਹੀਂ। ਇਹ ਤਾਂ ਤੁਹਾਡਾ ਸਵਾਲ ਨੰਬਰ ਹੈ। ਤੁਸੀਂ ਸਪਲੀਮੈਂਟਰੀ ਵਿੱਚ ਤਾਂ ਕੋਈ ਕੁਐਸਚਨ ਪੁੱਛਿਆ ਹੀ ਨਹੀਂ। ਇਸ ਕਰਕੇ ਸਪਲੀਮੈਂਟਰੀ ਤਾਂ ਤੁਹਾਡੀ ਕੋਈ ਹੋਈ ਨਹੀਂ। ਤੁਸੀਂ ਤਾਂ ਸੁਜੈਸ਼ਨ ਹੀ ਦੇ ਦਿੱਤੀ ਹੈ ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਮੈਂ ਤਾਂ ਇਹੀ ਚਾਹੁੰਦਾ ਹਾਂ ਜੀ .......

**ਮਾਨਯੋਗ ਸਪੀਕਰ :** ਚਾਹੁੰਦੇ ਨਹੀਂ ਜੀ, ਤੁਸੀਂ ਕੁਐਸਚਨ ਪੁੱਟ ਕਰੋ। ਤੁਸੀਂ ਪੁੱਛਣਾ ਕੀ ਚਾਹੁੰਦੇ ਹੋ, ਉਹ ਪੁੱਛੋ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਮੈਂ ਇਹੀ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਹੂਲਤਾਂ ਕਦੋਂ ਤੱਕ ਮਿਲਣਗੀਆਂ ਅਤੇ ਉਨ੍ਹਾਂ ਦੇ ਖਿਲਾਫ ਕਦੋਂ ਤੱਕ ਕੋਈ ਕਾਰਵਾਈ ਹੋਵੇਗੀ ? ਲੋਕਾਂ ਨੇ ਸ਼ਿਕਾਇਤ ਕੀਤੀ ਹੈ ਪਰ ਪ੍ਰਸਾਸ਼ਨ ਨੇ ਅੱਜ ਤੱਕ ਉਸ ਦੇ ਖਿਲਾਫ਼ ਕੋਈ ਕਾਰਵਾਈ ਨਹੀਂ ਕੀਤੀ ਹੈ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਜੀ.ਕੇ. ਵਿਹਾਰ ਦੀ ਗੱਲ ਕਰ ਰਹੇ ਹਨ । ਸਪੀਕਰ ਸਾਹਿਬ, ਪੁੱਡਾ ਪਹਿਲਾਂ ਲਾਇਸੰਸ ਦਿੰਦੀ ਹੈ। ਫਿਰ ਉਸ ਤੋਂ ਬਾਅਦ ਕਾਲੋਨਾਈਜ਼ਰ ਡਿਵੈਲਪ ਕਰਦਾ ਹੈ। ਜਦੋਂ ਉਹ ਡਿਵੈਲਪ ਕਰਦਾ ਹੈ, ਫਿਰ ਉਹ ਕੰਪਲੀਸ਼ਨ ਸਰਟੀਫਿਕੇਟ ਵਾਸਤੇ ਅਪਲਾਈ ਕਰਦਾ ਹੈ। ਫਿਰ ਪੁੱਡਾ ਚੈੱਕ ਕਰਦੀ ਹੈ ਕਿ ਕੀ ਸਾਰੀਆਂ ਕੰਡੀਸ਼ਨਜ਼ ਪੂਰੀਆਂ ਕੀਤੀਆਂ ਹਨ। ਜਦੋਂ ਉਸ ਨੂੰ ਕੰਪਲੀਸ਼ਨ ਸਰਟੀਫਿਕੇਟ ਮਿਲ ਜਾਂਦਾ ਹੈ, ਉਸ ਦੇ ਬਾਅਦ ਫਿਰ ਉਸ ਨੂੰ ਪੰਜ ਸਾਲ ਕਾਨੂੰਨ ਮੁਤਾਬਕ ਮੇਨਟੇਨ ਕਰਨਾ ਪੈਂਦਾ ਹੈ। ਮੈਂ ਪਹਿਲਾਂ

[ ਉਪ ਮੁੱਖ ਮੰਤਰੀ ]

ਹੀ ਆਪਣੇ ਜਵਾਬ ਵਿੱਚ ਜ਼ਿਕਰ ਕੀਤਾ ਹੈ ਕਿ ਜੀ.ਕੇ. ਵਿਹਾਰ ਅਤੇ ਸਾਰਿਆਂ ਨੇ ਅਜੇ ਕੋਈ ਕੰਪਲੀਸ਼ਨ ਸਰਟੀਫਿਕੇਟ ਨਹੀਂ ਦਿੱਤਾ ਅਤੇ ਨਾਲੇ ਇਨ੍ਹਾਂ ਨੇ ਕੰਮ ਪੂਰਾ ਨਹੀਂ ਕੀਤਾ। ਅਸੀਂ ਇਮੀਜੇਟਲੀ ਇੰਸਟ੍ਰਕਸ਼ਨਜ਼ ਦਿੱਤੀਆਂ ਹਨ, ਅੱਜ ਮੈਂ ਮੀਟਿੰਗ ਵੀ ਕੀਤੀ ਸੀ ਕਿ ਜਿੰਨੇ ਵੀ ਪੰਜਾਬ ਵਿੱਚ ਕਾਲੋਨਾਈਜ਼ਰ ਹਨ ਜਿਨ੍ਹਾਂ ਨੇ ਲਾਇਸੰਸ ਲਿਆ ਹੈ ਪਰ ਜਿਨ੍ਹਾਂ ਨੇ ਆਪਣੇ ਟਾਈਮ ਵਿਚ ਕੰਮ ਨਹੀਂ ਕੀਤਾ, ਉਨ੍ਹਾਂ ਨੂੰ ਅਸੀਂ ਨੋਟਿਸ ਕੱਢਾਂਗੇ। ਜੇ ਉਹ ਫਿਰ ਵੀ ਨਹੀਂ ਕਰਦੇ, ਫਿਰ ਸਟੇਟ ਗੌਰਮਿੰਟ ਉਨ੍ਹਾਂ ਤੋਂ ਸਾਰਾ ਪੈਸਾ ਰਿਕਵਰ ਕਰੇਗੀ, As per law, we will take all actions. I have given directions. ਪਹਿਲਾਂ ਵਾਲਿਆਂ ਨੂੰ ਵੀ ਨੋਟਿਸ ਚਲੇ ਗਏ ਹਨ। ਜੀ.ਕੇ. ਵਿਹਾਰ ਵਾਲਿਆਂ ਨੂੰ ਵੀ ਨੋਟਿਸ ਚਲੇ ਗਏ ਹਨ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਡਿਪਟੀ ਮੁੱਖ ਮੰਤਰੀ ਸਾਹਿਬ ਜੀ ਨੂੰ ਇਹੋ ਹੀ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਉਸ ਕਾਲੋਨਾਈਜ਼ਰ ਦੇ ਖਿਲਾਫ ਕਾਰਵਾਈ ਹੋਵੇਗੀ, ਜਿਸ ਨੇ ਚਾਰ ਏਕੜ ਦੀ ਬਜਾਏ 25 ਏਕੜ ਵਿੱਚ ਕਾਲੋਨੀ ਬਣਾਈ ਹੈ ਪਰ ਉਸ ਨੇ ਲੋਕਾਂ ਨੂੰ ਪਾਣੀ ਵੀ ਨਹੀਂ ਦਿੱਤਾ ?

**ਉਪ ਮੁੱਖ ਮੰਤਰੀ :** ਮੈਂ ਐਸ਼ਿਓਰ ਕਰਦਾ ਹਾਂ ਕਿ ਮੈਂ ਅੱਜ ਦੀ ਮੀਟਿੰਗ ਵਿਚ ਡਿਪਾਰਟਮੈਂਟ ਨੂੰ ਇੰਸਟ੍ਰਕਸ਼ਨਜ਼ ਦਿੱਤੀਆਂ ਹਨ ਕਿ ਸਟਰਿਕਟ ਐਕਸ਼ਨ ਲਿਆ ਜਾਵੇ ਅਤੇ ਦੂਜਾ ਲਾਇਸੰਸ ਵੇਖੋ ਕਿ ਜਿਸ ਨੇ ਲਾਇਸੰਸ ਲਏ ਤੋਂ ਐਕਸਟਰਾ ਕੰਮ ਕੀਤਾ ਹੈ ਤਾਂ ਉਸ ਦੇ ਖਿਲਾਫ ਵੀ ਅਸੀਂ ਐਕਸ਼ਨ ਲਵਾਂਗੇ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਧੰਨਵਾਦ ਜੀ।

**Mr. Speaker :** Thank you.

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਸਪਲੀਮੈਂਟਰੀ ।

**ਮਾਨਯੋਗ ਸਪੀਕਰ :** ਕੰਗ ਸਾਹਿਬ, ਆਪਣਾ ਮਸਲਾ ਕਿਧਰ ਆ ਗਿਆ, ਉਨ੍ਹਾਂ ਨੇ ਤਾਂ ਸਵਾਲ ਲੁਧਿਆਣਾ ਬਾਰੇ ਪੁੱਛਿਆ ਸੀ ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਡਿਪਟੀ ਸੀ.ਐਮ. ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬਹੁਤ ਸਾਰੇ ਗਾਹੇ

ਬਗਾਹੇ ਕਾਲੋਨਾਈਜ਼ਰ ਮਿਲਦੇ ਰਹਿੰਦੇ ਹਨ ਅਤੇ ਜਦੋਂ ਉਹ ਪੁੱਡਾ ਨੂੰ ਲਾਇਸੰਸ ਲੈਣ ਵਾਸਤੇ ਅਪਲਾਈ ਕਰਦੇ ਹਨ ਤਾਂ ਉਸ ਤੋਂ ਬਾਅਦ ਉਨ੍ਹਾਂ ਨੂੰ ਬਹੁਤ ਗੇੜੇ ਮਾਰਨੇ ਪੈਂਦੇ ਹਨ, ਰਿਸ਼ਵਤ ਚਲਦੀ ਹੈ, ਦੇਣ-ਲੈਣ ਕਰਨਾ ਪੈਂਦਾ ਹੈ। ਕੀ ਉੱਪ ਮੁੱਖ ਮੰਤਰੀ ਜੀ ਇਸ ਨੂੰ ਮਿਤੀਬੱਧ ਕਰਨਗੇ ਕਿ ਇੰਨੇ ਸਮੇਂ ਦੇ ਅੰਦਰ ਅੰਦਰ ਲਾਇਸੰਸ ਪ੍ਰਾਪਤ ਹੋ ਜਾਇਆ ਕਰੇਗਾ ?

**ਮਾਨਯੋਗ ਸਪੀਕਰ :** ਨਹੀਂ ਜੀ, ਤੁਸੀਂ ਬੈਠੋ। ਹਾਂ ਜੀ, ਅਗਲਾ ਸਵਾਲ, ਸਰਦਾਰ ਦਰਸ਼ਨ ਸਿੰਘ ਜੀ ਕੋਟਫੱਤਾ ।

---

## ਪ੍ਰਾਈਵੇਟ ਬੱਸ ਰੂਟਾਂ ਨੂੰ ਚਾਲੂ ਕਰਨ ਬਾਰੇ

* **1447. ਸਰਦਾਰ ਦਰਸ਼ਨ ਸਿੰਘ ਕੋਟਫੱਤਾ :** ਕੀ ਟਰਾਂਸਪੋਰਟ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਬਠਿੰਡਾ ਦੇ ਪਿੰਡ ਸੰਗਤ ਤੋਂ ਡੱਬਵਾਲੀ ਤੱਕ ਪ੍ਰਾਈਵੇਟ ਬੱਸਾਂ ਦੇ ਕਿੰਨੇ ਮਨਜ਼ੂਰਸ਼ੁਦਾ ਪਰਮਿਟ ਹਨ ਅਤੇ ਬਾਕੀ ਰੂਟਾਂ ਤੇ ਬੱਸਾਂ ਕਦੋਂ ਤੱਕ ਚਲਾ ਦਿੱਤੀਆਂ ਜਾਣਗੀਆਂ ?

**ਸਰਦਾਰ ਅਜੀਤ ਸਿੰਘ ਕੋਹਾੜ :** ਜ਼ਿਲ੍ਹਾ ਬਠਿੰਡਾ ਦੇ ਪਿੰਡ ਸੰਗਤ ਤੋਂ ਡੱਬਵਾਲੀ ਤੱਕ ਰੂਟ ਬਠਿੰਡਾ ਤੋਂ ਡਬਵਾਲੀ ਪੀ.ਆਰ.ਟੀ.ਸੀ. ਦਾ ਮੋਨੋਪਲੀ ਰੂਟ ਹੈ ਅਤੇ ਇਸ ਰੂਟ ਤੇ ਪ੍ਰਾਈਵੇਟ ਬੱਸ ਨੂੰ ਪਰਮਿਟ ਨਹੀਂ ਦਿੱਤਾ ਜਾ ਸਕਦਾ। ਇਸ ਰੂਟ ਤੇ ਕੇਵਲ ਸਟੇਟ ਟਰਾਂਸਪੋਰਟ ਅੰਡਰਟੇਕਿੰਗ (ਪੀ.ਆਰ.ਟੀ.ਸੀ.) ਜਾਂ ਪੰਜਾਬ ਰੋਡਵੇਜ਼ ਨੂੰ ਹੀ ਪਰਮਿਟ ਦਿੱਤੇ ਜਾ ਸਕਦੇ ਹਨ।

ਜਿਥੋਂ ਤੱਕ ਬਾਕੀ ਰੂਟਾਂ ਤੇ ਬੱਸਾਂ ਚਲਾਉਣ ਦਾ ਸਬੰਧ ਹੈ, ਇਸ ਬਾਰੇ ਦੱਸਿਆ ਜਾਂਦਾ ਹੈ ਕਿ ਮਾਨਯੋਗ ਸੁਪਰੀਮ ਕੋਰਟ ਵਲੋਂ ਨਵੇਂ ਪਰਮਿਟ ਜਾਰੀ ਕਰਨ ਤੇ ਰੋਕ ਲਗਾਈ ਹੋਈ ਹੈ। ਇਸ ਲਈ ਅਜੇ ਬਾਕੀ ਰੂਟਾਂ ਤੇ ਬੱਸਾਂ ਚਲਾਉਣ ਸਬੰਧੀ ਪਰਮਿਟ ਜਾਰੀ ਨਹੀਂ ਕੀਤੇ ਜਾ ਸਕਦੇ। ਜਦੋ ਹੀ ਮਾਨਯੋਗ ਸੁਪਰੀਮ ਕੋਰਟ ਵਲੋਂ ਸਟੇਅ ਹਟਾ ਦਿੱਤੀ ਗਈ ਤਾਂ ਬਾਕੀ ਦੇ ਰੂਟਾਂ ਤੇ ਪਰਮਿਟ ਜਾਰੀ ਕਰ ਦਿੱਤੇ ਜਾਣਗੇ।

**ਮਾਨਯੋਗ ਸਪੀਕਰ :** ਸਟੇਅ ਹਟਾ ਦਿੱਤੀ ਗਈ ਹੈ, ਇਸ ਦਾ ਮਤਲਬ ਕੰਮ ਹੀ ਨਿਬੜ ਗਿਆ ।

**ਸਰਦਾਰ ਦਰਸ਼ਨ ਸਿੰਘ ਕੋਟਫੱਤਾ :** ਸਰ, ਕੰਮ ਨਹੀਂ ਨਿਬੜਿਆ। ਇੰਜ ਨਾ ਕਰੋ, ਇੰਨਾ ਛੇਤੀ ਨਾ ਨਿਬੇੜੋ। (ਹਾਸਾ)

**ਮਾਨਯੋਗ ਸਪੀਕਰ :** ਨਹੀਂ ਅਜਿਹੀ ਕੋਈ ਗੱਲ ਨਹੀਂ ਹੈ ।

**ਸਰਦਾਰ ਦਰਸ਼ਨ ਸਿੰਘ ਕੋਟਫੱਤਾ :** ਸਪੀਕਰ ਸਾਹਿਬ, ਇਹ ਸੰਗਤ ਮੰਡੀ ਮੇਰੇ ਹਲਕੇ ਦੀ ਇਕੋ ਹੀ ਸਬ ਡਵੀਜ਼ਨ ਹੈ ਤੇ ਇਹ ਇਕਦਮ ਪੰਜਾਬ ਦੇ ਕਾਰਨਰ ਉਤੇ ਹੈ । ਇਸ ਵਿੱਚ ਕੀ ਹੈ ਕਿ ਇਹ ਸਬ ਡਵੀਜ਼ਨ ਛੋਟੇ-ਛੋਟੇ ਪਿੰਡਾਂ ਨਾਲ ਵੀ ਕੁਨੈਕਟਿਡ ਹੈ । ਇਸ ਵਿੱਚ ਕੀ ਹੁੰਦਾ ਹੈ ਕਿ ਉਸ ਉਤੇ ਮੰਨ ਲਵੋ ਕਿ ਪ੍ਰਾਈਵੇਟ ਬੱਸ ਵਾਲਾ ਇੱਕ ਬੰਦਾ ਹੀ ਤਿੰਨ ਜਾਂ ਚਾਰ ਰੂਟ ਲੈ ਲੈਂਦਾ ਹੈ ਪਰ ਉਹ ਚਾਰ ਰੂਟਾਂ ਦੀ ਬਜਾਏ ਇੱਕ ਹੀ ਰੂਟ ਚਲਾਉਂਦਾ ਹੈ ਤੇ ਕਈ ਵਾਰ ਬੱਸ ਰੂਟ ਪੂਰਾ ਨਹੀਂ ਕਰਦੀ ਤੇ ਵਿਚਾਲੇ ਹੀ ਵਾਪਸ ਆ ਜਾਂਦੀ ਹੈ । ਇਸ ਨਾਲ ਕੀ ਹੁੰਦਾ ਹੈ ਕਿ ਲੋਕ ਵਿਚਾਰੇ ਜਾਂ ਤਾਂ ਦੋ-ਤਿੰਨ ਘੰਟੇ ਉਡੀਕ ਕੇ ਆਪਣੇ ਘਰ ਹੀ ਵਾਪਸ ਆ ਜਾਂਦੇ ਹਨ ਤੇ ਜਾਂ ਫਿਰ ਉਨ੍ਹਾਂ ਨੂੰ ਇੱਕ ਬੱਸ ਕਰਕੇ ਇੰਨੀ ਪ੍ਰੇਸ਼ਾਨੀ ਹੁੰਦੀ ਹੈ ਕਿ ਉਹ ਬੱਸ ਵਿੱਚ ਚੜ੍ਹ ਵੀ ਨਹੀਂ ਸਕਦੇ। ਉਸ ਦੇ ਲਈ ਬੇਨਤੀ ਹੈ ਕਿ ਇਹ ਜਿਹੜੀਆਂ ਪ੍ਰਾਈਵੇਟ ਬੱਸਾਂ ਥਰੂਆਊਟ ਏਰੀਆ ਰਿਮੂਵ ਕਰਦੀਆਂ ਹਨ ਉਨ੍ਹਾਂ ਦਾ ਕੋਈ ਹੱਲ ਕੀਤਾ ਜਾਵੇ।

**ਮਾਨਯੋਗ ਸਪੀਕਰ :** ਵੈਸੇ ਮਨਿਸਟਰ ਸਾਹਿਬ ਇਹ ਤਾਂ ਮੇਰੇ ਹਲਕੇ ਦੀ ਵੀ ਪ੍ਰਾਬਲਮ ਹੈ ਕਿ ਕਈ ਥਾਵਾਂ ਤੇ ਜਿਧਰ ਬੱਸਾਂ ਦੇ ਰੂਟ ਹਨ, ਉਹ ਉਧਰ ਜਾਂਦੇ ਹੀ ਨਹੀਂ ਹਨ ਤੇ ਉਹ ਉਰੇ ਤੋਂ ਹੀ ਵਾਪਸ ਆ ਜਾਂਦੇ ਹਨ।

**ਮੰਤਰੀ :** ਸਪੀਕਰ ਸਾਹਿਬ, ਟਰਾਂਸਪੋਰਟ ਪਾਲਿਸੀ ਅਨੁਸਾਰ ਬਠਿੰਡਾ ਤੋਂ ਡੱਬਵਾਲੀ ਵਾਇਆ ਡੂਮਵਾਲੀ ਮੋਨੋਪਲੀ ਰੂਟ ਹੈ । ਇਸ ਰੂਟ ਤੇ ਕੇਵਲ ਸਟੇਟ ਟਰਾਂਸਪੋਰਟ ਅੰਡਰਟੇਕਿੰਗ (ਪੀ.ਆਰ.ਟੀ.ਸੀ.) ਜਾਂ ਪੰਜਾਬ ਰੋਡਵੇਜ਼ ਦੀਆਂ ਬੱਸਾਂ ਹੀ ਚਲਾਈਆਂ ਜਾ ਸਕਦੀਆਂ ਹਨ ਅਤੇ ਇਸ ਰੂਟ ਤੇ ਟਰਾਂਸਪੋਰਟ ਪਾਲਿਸੀ ਅਨੁਸਾਰ ਕਿਸੇ ਵੀ ਪ੍ਰਾਈਵੇਟ ਬੱਸ ਨੂੰ ਪਰਮਿਟ ਨਹੀਂ ਦਿੱਤਾ ਜਾ ਸਕਦਾ ਹੈ ਅਤੇ ਨਾ ਹੀ ਪ੍ਰਾਈਵੇਟ ਬੱਸ ਸਰਵਿਸ ਚਲਾਈ ਜਾ ਸਕਦੀ ਹੈ ਪਰੰਤੂ 3 ਮਿੰਨੀ ਬੱਸਾਂ ਜੋ ਸੰਗਤ ਤੋਂ ਪਿੰਡਾਂ ਵਿਚੋਂ ਦੀ ਹੋ ਕੇ ਡੂਮਵਾਲੀ ਤੱਕ ਜਾਂਦੀਆਂ ਹਨ, ਉਹ ਕੁਝ ਕਿਲੋਮੀਟਰ ਇਸ ਮੋਨੋਪਲੀ ਰੂਟ ਦੇ ਵਿੱਚੋਂ ਦੀ ਹੋ ਕੇ ਪਿੰਡਾਂ ਵਿਚ ਜਾਂਦੀਆਂ ਹਨ । ਜੋ ਮਿੰਨੀ ਬੱਸਾਂ ਇਸ ਰੂਟ ਤੇ ਕੁਝ ਕਿਲੋਮੀਟਰ ਤੱਕ ਚਲਦੀਆਂ ਹਨ, ਉਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ. | ਰੂਟ ਦਾ ਨਾਂ | ਮਿੰਨੀ ਬੱਸ ਨੰ. |
|---|---|---|
| 1. | ਸੰਗਤ ਤੋਂ ਕਿਲਿਆਂ ਵਾਲੀ ਵਾਇਆ ਕੁੱਟੀ ਰੁਲਦੂ ਸਿੰਘ ਵਾਲਾ ਪਥਰਾਲਾ ਡੂਮਵਾਲੀ | ਪੀ.ਬੀ.03 ਯੂ 8511 |
| 2. | ਸੰਗਤ ਤੋਂ ਕਿਲਿਆਂ ਵਾਲੀ ਵਾਇਆ ਕੁੱਟੀ ਰੁਲਦੂ ਸਿੰਘ ਵਾਲਾ ਪਥਰਾਲਾ ਡੂਮਵਾਲੀ | ਪੀ.ਬੀ.03 ਐਸ 8711 |
| 3. | ਸੰਗਤ ਤੋਂ ਕਿਲਿਆਂ ਵਾਲੀ ਵਾਇਆ ਜੱਸੀ ਕੁੱਟੀ ਰੁਲਦੂ ਸਿੰਘ ਵਾਲਾ ਪਥਰਾਲਾ ਡੂਮਵਾਲੀ | ਪੀ.ਬੀ.10 ਏ ਜੀ 9708 |

ਜਿਥੋਂ ਤੱਕ ਬਾਕੀ ਰੂਟਾਂ ਤੇ ਬੱਸਾਂ ਚਲਾਉਣ ਦਾ ਸਬੰਧ ਹੈ, ਇਸ ਬਾਰੇ ਦੱਸਿਆ ਜਾਂਦਾ ਹੈ ਕਿ ਮਾਨਯੋਗ ਸੁਪਰੀਮ ਕੋਰਟ ਵੱਲੋਂ ਨਵੇਂ ਪਰਮਿਟ ਜਾਰੀ ਕਰਨ ਤੇ ਰੋਕ ਲਗਾਈ ਹੋਈ ਹੈ। ਇਸ ਲਈ ਅਜੇ ਬਾਕੀ ਰੂਟਾਂ ਤੇ ਬੱਸਾਂ ਚਲਾਉਣ ਸਬੰਧੀ ਪਰਮਿਟ ਜਾਰੀ ਨਹੀਂ ਕੀਤੇ ਜਾ ਸਕਦੇ। ਜਦੋਂ ਹੀ ਮਾਨਯੋਗ ਸੁਪਰੀਮ ਕੋਰਟ ਵੱਲੋਂ ਸਟੇਅ ਹਟਾ ਦਿੱਤੀ ਤਾਂ ਬਾਕੀ ਦੇ ਰੂਟਾਂ ਤੇ ਪਰਮਿਟ ਜਾਰੀ ਕਰ ਦਿੱਤੇ ਜਾਣਗੇ।

**ਸਰਦਾਰ ਦਰਸ਼ਨ ਸਿੰਘ ਕੋਟਫੱਤਾ :** ਸਰ, ਮੈਂ ਤਾਂ ਜਿਹੜੀਆਂ ਬੱਸਾਂ ਪਹਿਲਾਂ ਚਲਦੀਆਂ ਹਨ ਉਨ੍ਹਾਂ ਦੀ ਗੱਲ ਕਰ ਰਿਹਾ ਹਾਂ। ਉਨ੍ਹਾਂ ਨੇ ਐਸਾ ਢੰਗ ਬਣਾਇਆ ਹੋਇਆ ਹੈ ਕਿ 4-5 ਟਾਈਮ ਬਣਾ ਕੇ ਉਨ੍ਹਾਂ ਵਿਚੋਂ ਇਕ ਕੱਢ ਲੈਂਦੇ ਹਨ ਜਿਸ ਕਰਕੇ ਲੋਕਾਂ ਨੂੰ ਪ੍ਰੇਸ਼ਾਨੀ ਹੁੰਦੀ ਹੈ। ਇਸ ਇਲਾਕੇ ਤੋਂ ਅੱਗੇ ਅਸੀਂ ਹਰਿਆਣੇ ਨਾਲ ਕੁਨੈਕਟਿਡ ਹੁੰਦੇ ਹਾਂ ਪਰ ਇਸ ਕਾਰਨ ਸਾਰਾ ਕੰਮ ਡੀਲਿੰਕ ਹੋਇਆ ਪਿਆ ਹੈ। ਮੈਂ ਐਸ.ਡੀ.ਐਮ. ਅਤੇ ਡੀ.ਟੀ.ਓ. ਨੂੰ ਵੀ ਦੋ-ਤਿੰਨ ਵਾਰੀ ਕਿਹਾ ਹੈ ਕਿ ਤੁਸੀਂ ਆਪ ਪਰਸਨਲੀ ਇਸ ਵਿੱਚ ਇੰਟਰਸਟ ਲਓ ਪਰ ਇਸ ਦੀ ਵੀ ਕੋਈ ਆਊਟ-ਪੁੱਟ ਨਹੀਂ ਹੈ। ਸੋ, ਸਪੀਕਰ ਸਾਹਿਬ, ਮੇਰੀ ਆਪ ਜੀ ਦੇ ਥਰੂ ਮੰਤਰੀ ਜੀ ਨੂੰ ਬੇਨਤੀ ਹੈ ਕਿ ਜਿਵੇਂ ਨਵੇਂ ਰੂਟਾਂ ਬਾਰੇ ਹਾਈ ਕੋਰਟ ਜਾਂ ਸੁਪਰੀਮ ਕੋਰਟ ਦੀ ਰੂਲਿੰਗ ਹੈ ਕਿ ਜਿੰਨੇ ਰੂਟ ਹਨ, ਉਨ੍ਹਾਂ ਨੂੰ ਬਹਾਲ ਕੀਤਾ ਜਾਵੇ, ਉਸ ਰੂਲਿੰਗ ਅਨੁਸਾਰ ਇਹ ਰੂਟ ਬਹਾਲ ਕੀਤੇ ਜਾਣ । ਅਜਿਹਾ ਹੋਣ ਨਾਲ ਹੀ ਸਾਡਾ ਮਤਲਬ ਸਿੱਧਾ ਹੋ ਜਾਵੇਗਾ।

**ਮੰਤਰੀ :** ਸਪੀਕਰ ਸਾਹਿਬ, ਰਿਕਾਰਡ ਦੇ ਮੁਤਾਬਿਕ ਚਾਲੂ ਕਰ ਦੇਵਾਂਗੇ।

---

## ਸੰਤ ਪ੍ਰੇਮ ਸਿੰਘ ਮੈਮੋਰੀਅਲ ਪੋਲੀਟੈਕਨਿਕ ਕਾਲਜ, ਬੇਗੋਵਾਲ ਵਿੱਚ ਦਾਖ਼ਲਾ ਸ਼ੁਰੂ ਕਰਨਾ

***1457. ਬੀਬੀ ਜਗੀਰ ਕੌਰ :** ਕੀ ਤਕਨੀਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਕਪੂਰਥਲਾ ਵਿੱਚ ਸੰਤ ਪ੍ਰੇਮ ਸਿੰਘ ਮੈਮੋਰੀਅਲ ਪੋਲੀਟੈਕਨਿਕ ਕਾਲਜ, ਬੇਗੋਵਾਲ ਦੀ ਬਿਲਡਿੰਗ ਦੋ ਸਾਲ ਪਹਿਲਾਂ ਮੁਕੰਮਲ ਹੋ ਚੁੱਕੀ ਹੈ ਅਤੇ ਹੋਰ ਬੁਨਿਆਦੀ ਢਾਂਚਾ ਵੀ ਉਪਲਬਧ ਹੈ ਪਰ ਵਿਦਿਆਰਥੀਆਂ ਦਾ ਦਾਖਲਾ ਹਾਲੇ ਤੱਕ ਸ਼ੁਰੂ ਨਹੀ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਦਾਖਲਾ ਕਦੋਂ ਤੱਕ ਸ਼ੁਰੂ ਕਰ ਦਿੱਤਾ ਜਾਵੇਗਾ?

**ਸ਼੍ਰੀ ਮਦਨ ਮੋਹਨ ਮਿੱਤਲ :** ਹਾਂ ਜੀ, ਸੰਤ ਪ੍ਰੇਮ ਸਿੰਘ ਮੈਮੋਰੀਅਲ ਪੋਲੀਟੈਕਨਿਕ ਕਾਲਜ, ਬੇਗੋਵਾਲ ਦੇ ਮੇਨ ਬਲਾਕ ਇਕ ਮੰਜ਼ਲ, ਨੀਹਾਂ ਚਾਰ ਮੰਜ਼ਲਾਂ ਲਈ ਅਤੇ ਵਰਕਸ਼ਾਪ ਬਲਾਕ ਇਕ ਮੰਜ਼ਲ ਲਈ (ਕੁਲ ਪਲਿੰਥ ਏਰੀਆ 6000 ਵਰਗ ਮੀਟਰ) ਦੀ ਉਸਾਰੀ ਮੁਕੰਮਲ ਕਰ ਲਈ ਗਈ ਹੈ। ਸਰਵ ਭਾਰਤੀ ਤਕਨੀਕੀ ਸਿੱਖਿਆ ਕੌਂਸਲ ਤੋਂ ਪ੍ਰਾਪਤ ਪ੍ਰਵਾਨਗੀ ਅਨੁਸਾਰ ਸਾਲ 2012-13 ਤੋਂ ਇਸ ਬਹੁ ਤਕਨੀਕੀ ਕਾਲਜ ਲਈ ਦੋ ਡਿਪਲੋਮਾ ਕੋਰਸਾਂ ਵਿੱਚ ਦਾਖ਼ਲਾ ਸੈਂਟਰ ਇੰਸਟੀਚਿਊਟ ਸਰਕਾਰੀ ਬਹੁਤਕਨੀਕੀ ਕਾਲਜ, ਅੰਮ੍ਰਿਤਸਰ ਵਿੱਚ ਕੀਤਾ ਜਾ ਰਿਹਾ ਹੈ। ਸਰਵ ਭਾਰਤੀ ਤਕਨੀਕੀ ਸਿੱਖਿਆ ਕੌਂਸਲ ਤੋਂ ਸੰਸਥਾ ਦੀ ਆਪਣੀ ਜਗ੍ਹਾ ਤੇ ਕਲਾਸਾਂ ਸ਼ੁਰੂ ਕਰਨ ਦੀ ਪ੍ਰਵਾਨਗੀ ਲੈਣ ਦੇ ਉਪਰਾਲੇ ਕੀਤੇ ਜਾ ਰਹੇ ਹਨ।

**ਬੀਬੀ ਜਗੀਰ ਕੌਰ :** ਸਪੀਕਰ ਸਾਹਿਬ, ਇਹ ਕਾਲਜ ਬਣਾਉਣ ਲਈ 10 ਏਕੜ ਜ਼ਮੀਨ ਬਿਨਾਂ ਕਿਸੇ ਕੀਮਤ ਤੋਂ ਦਿੱਤੀ ਗਈ ਸੀ । ਉਂਜ ਇਸ ਜ਼ਮੀਨ ਦੀ ਕੀਮਤ ਤਕਰੀਬਨ 10 ਕਰੋੜ ਸੀ ਤੇ ਇਹ ਇਸ ਕਰਕੇ ਦਿੱਤੀ ਗਈ ਸੀ ਤਾਂ ਕਿ ਕਾਲਜ ਇਮੀਜੀਏਟ ਸ਼ੁਰੂ ਹੋਵੇ ਪਰ ਕਾਲਜ ਅਜੇ ਤੱਕ ਚੱਲ ਨਹੀਂ ਸਕਿਆ। ਜਿਹੜੀਆਂ ਦੋ ਕਲਾਸਾਂ ਬਾਰੇ ਇਨ੍ਹਾਂ ਨੇ ਕਿਹਾ ਹੈ ਕਿ ਦਿਨ ਦੀਆਂ ਕਲਾਸਾਂ ਬਾਰੇ ਮਨਜ਼ੂਰੀ ਹੋਈ ਹੈ, ਉਹ ਅੰਮ੍ਰਿਤਸਰ ਚੱਲ ਰਹੀਆਂ ਹਨ। ਜੇ ਅਸੀਂ ਬੱਚਿਆਂ ਨੂੰ ਅੰਮ੍ਰਿਤਸਰ ਹੀ ਪੜ੍ਹਾਉਣਾ ਸੀ ਤਾਂ ਕਾਲਜ ਬੇਗੋਵਾਲ ਬਣਾਉਣ

ਦੀ ਲੋੜ ਹੀ ਨਹੀਂ ਸੀ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹਾਂਗੀ, ਮੈਨੂੰ ਇਸ ਗੱਲ ਦਾ ਅਹਿਸਾਸ ਹੈ ਕਿ ਪਿਛਲੀ ਸੈਂਟਰ ਸਰਕਾਰ ਨੇ ਇਸ ਬਾਰੇ ਮਨਜ਼ੂਰੀ ਨਹੀਂ ਦਿੱਤੀ ਸੀ, ਉਥੋਂ ਕੇਸ ਦੋ ਵਾਰ ਵਾਪਸ ਆਇਆ ਹੈ, ਹੁਣ ਤਾਂ ਉੱਪਰ ਆਪਣੀ ਸਰਕਾਰ ਬਣ ਗਈ ਹੈ। ਕੀ ਇਹ ਇਸ ਵਾਸਤੇ ਜਲਦੀ ਉਪਰਾਲਾ ਕਰਨਗੇ ਤਾਂ ਕਿ ਇਸ ਸੈਸ਼ਨ ਵਿੱਚ ਬੱਚਿਆਂ ਨੂੰ ਉਸ ਕਾਲਜ ਵਿੱਚ ਦਾਖਲਾ ਦਿਵਾ ਸਕੀਏ ?

**ਮੰਤਰੀ :** ਇਨ੍ਹਾਂ ਨੇ ਬਿਲਕੁਲ ਠੀਕ ਕਿਹਾ ਹੈ। ਅਸੀਂ ਉਪਰਾਲਾ ਕਰ ਰਹੇ ਹਾਂ ਅਤੇ ਮੈਂ ਪਰਸਨਲੀ ਸੈਂਟਰ ਸਰਕਾਰ ਨਾਲ ਇਸ ਕੇਸ ਨੂੰ ਟੇਕ ਅੱਪ ਕਰਕੇ ਜਲਦੀ ਹੀ ਚਾਲੂ ਕਰਵਾਵਾਂਗਾ ।

---

## ਰੇਲਵੇ ਓਵਰ ਬਰਿੱਜ ਦੀ ਉਸਾਰੀ ਕਰਨਾ

*1455. **ਸਰਦਾਰ ਰਣਦੀਪ ਸਿੰਘ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਲਕਾ ਅਮਲੋਹ ਵਿੱਚ ਭਾਦਲਾ ਪੁਲ ਵਜੋਂ ਜਾਣੀ ਜਾਂਦੀ ਰੇਲਵੇ ਲਾਈਨ ਤੇ ਉਸਾਰੇ ਜਾ ਰਹੇ ਰੇਲਵੇ ਬਰਿੱਜ ਨੂੰ ਕਦੋਂ ਤੱਕ ਮੁਕੰਮਲ ਕਰ ਦਿੱਤਾ ਜਾਵੇਗਾ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ, ਹਲਕਾ ਅਮਲੋਹ ਵਿਚ ਭਾਦਲਾ ਪੁਲ ਵਜੋਂ ਜਾਣੀ ਜਾਂਦੀ ਰੇਲਵੇ ਲਾਈਨ ਤੇ ਉਸਾਰੇ ਜਾ ਰਹੇ ਰੇਲਵੇ ਓਵਰ ਬਰਿਜ ਦੇ ਅਪ੍ਰੈਲ, 2015 ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਮੈਨੂੰ ਇਹ ਜਾਣ ਕੇ ਖੁਸ਼ੀ ਹੋਈ ਹੈ ਕਿ ਮੰਤਰੀ ਜੀ ਨੇ.....

**ਮਾਨਯੋਗ ਸਪੀਕਰ :** ਤੁਹਾਨੂੰ ਇਨ੍ਹਾਂ ਦਾ ਧੰਨਵਾਦ ਕਰਨਾ ਚਾਹੀਦਾ ਹੈ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਮੰਤਰੀ ਜੀ ਨੇ ਆਸ਼ਵਾਸਨ ਦਿੱਤਾ ਹੈ ਕਿ ਉਮੀਦ ਹੈ ਕਿ ਇਹ ਪੁਲ 31.4.2015 ਤੱਕ ਮੁਕੰਮਲ ਹੋਣ ਜਾ ਰਿਹਾ ਹੈ। ਸਪੀਕਰ ਸਾਹਿਬ, ਇਸ ਬਰਿਜ ਦੀ ਆਰ.ਓ.ਬੀ. ਦੇ ਤਹਿਤ ਕੇਂਦਰ ਸਰਕਾਰ ਨੇ ਸਾਲ 2012 ਦੇ 8ਵੇਂ ਮਹੀਨੇ ਵਿੱਚ ਪ੍ਰਵਾਨਗੀ ਦਿੱਤੀ ਸੀ। ਅਸੀਂ ਨਕਸ਼ਾ ਅਤੇ ਐਸਟੀਮੇਟ ਬਣਾ ਕੇ ਲੈ ਕੇ ਗਏ ਸੀ ਅਤੇ ਮੇਰਾ ਖਿਆਲ ਹੈ ਕਿ ਡਿਪਟੀ ਸੀ.ਐਮ. ਸਾਹਿਬ ਇਸ ਦਾ ਨੀਂਹ ਪੱਥਰ ਰੱਖ ਕੇ ਆਏ ਸੀ। ਵੈਸੇ ਤਾਂ

[ ਸਰਦਾਰ ਰਣਦੀਪ ਸਿੰਘ ]

ਸਾਡੇ ਹਲਕਾ ਵਾਸੀਆਂ ਨੇ ਰੌਲਾ ਪਾਇਆ ਸੀ ਕਿ ਤੁਸੀਂ ਨੀਂਹ ਪੱਥਰ ਲੋੜੀਂਦੀ ਫਾਰਮੈਲਿਟੀ ਤੋਂ ਬਾਅਦ ਕਰ ਲਓ ਲੇਕਿਨ ਚਲੋ, ਮੈਨੂੰ ਖੁਸ਼ੀ ਹੋਈ ਹੈ ਕਿ ਡਿਪਟੀ ਸੀ.ਐਮ. ਸਾਹਿਬ ਨੇ ਇਸ ਦਾ ਨੀਂਹ ਪੱਥਰ ਰੱਖਿਆ ਲੇਕਿਨ ਮੈਨੂੰ ਦੁੱਖ ਵੀ ਹੋਇਆ। ਇਨ੍ਹਾਂ ਨੇ ਲਿਖਿਆ ਹੈ ਕਿ ਉਮੀਦ ਹੈ ਕਿ ਡਿਪਟੀ ਸੀ.ਐਮ. ਸਾਹਿਬ ਦੁਆਰਾ ਰੱਖੇ ਗਏ ਨੀਂਹ ਪੱਥਰ ਵਾਲਾ ਪੁਲ 2015 ਤੱਕ ਮੁਕੰਮਲ ਹੋ ਜਾਵੇਗਾ। ਮੈਂ ਆਸ਼ਵਾਸਨ ਚਾਹੁੰਦਾ ਹਾਂ ਕਿ ਸਾਲ 2015 ਤੱਕ ਇਹ ਭਾਦਲੇ ਵਾਲਾ ਪੁਲ ਮੁਕੰਮਲ ਹੋ ਜਾਵੇ।

ਸਪੀਕਰ ਸਾਹਿਬ, ਜਿਹੜਾ 156 ਨੰਬਰ ਅੰਡਰ ਪਾਸ ਹੈ, ਇਸ ਬਾਰੇ ਤੁਹਾਨੂੰ ਪਤਾ ਹੋਵੇਗਾ ਕਿਉਂਕਿ ਇਹ ਅੰਡਰ ਪਾਸ ਤੁਹਾਡੇ ਏਰੀਏ ਵਿੱਚ ਪੈਂਦਾ ਹੈ। ਇਸ ਦੇ ਪਾਰਲੇ ਪਾਸੇ ਗੋਬਿੰਦਗੜ੍ਹ ਦੇ 18 ਪਿੰਡ ਪੈਂਦੇ ਹਨ ਅਤੇ ਇਨ੍ਹਾਂ ਪਿੰਡਾਂ ਦੇ ਲੋਕਾਂ ਲਈ ਆਉਣ-ਜਾਣ ਦਾ ਕੋਈ ਸਾਧਨ ਨਹੀਂ ਹੈ। ਅੰਡਰ ਪਾਸ 156 ਨੰਬਰ ਮੁਕੰਮਲ ਕੀਤਾ ਗਿਆ ਹੈ ਪਰ ਇਹ 153 ਨੰਬਰ ਜਿਸ ਨੂੰ ਭਾਦਲੇ ਵਾਲਾ ਪੁਲ ਕਹਿੰਦੇ ਹਨ, ਇਸ ਦਾ ਨਕਸ਼ਾ ਬਣਾ ਕੇ ਭੇਜਿਆ ਜਾਵੇ ਤਾਂ ਕਿ ਉਸ ਦਾ ਲਿੰਕ ਇਸ ਦੇ ਨਾਲ ਜੁੜ ਜਾਵੇ ਜਿਸ ਵਿੱਚ ਪੰਜ ਸੜਕਾਂ ਨਾਲ ਲਗਦੀਆਂ ਹਨ। ਮੇਰੀ ਪਹਿਲੀ ਬੇਨਤੀ ਹੈ ਕਿ ਇਸ ਨੂੰ ਸਾਲ 2015 ਤੱਕ 100% ਮੁਕੰਮਲ ਕੀਤਾ ਜਾਵੇ। ਦੂਜੀ ਗੁਜ਼ਾਰਿਸ਼ ਹੈ ਕਿ ਕਿਉਂਕਿ ਇਸ ਦੇ ਤਹਿਤ ਤਿੰਨ ਪਿੰਡਾਂ ਦੀ ਜ਼ਮੀਨ ਐਕਵਾਇਰ ਹੋਈ ਹੈ, ਸ਼ਾਇਦ ਤੁਹਾਨੂੰ ਇਸ ਬਾਰੇ ਨਾਲੇਜ ਹੈ ਜਾਂ ਨਹੀਂ ਪਰ ਜਿਹੜੇ ਇਹ ਪਿੰਡ ਹਨ: ਭਾਦਲਾ, ਨੀਚਾ, ਮੁਗਲ ਮਾਜਰਾ ਅਤੇ ਇੱਕ ਸਾਡੇ ਮਾਨਯੋਗ ਮੈਂਬਰ ਸਰਦਾਰ ਗੁਰਕੀਰਤ ਸਿੰਘ ਜੀ ਦੇ ਏਰੀਏ ਦਾ ਖੰਨੇ ਦਾ ਪਿੰਡ ਹੈ ਜਿਸ ਦਾ ਨਾਮ ਲੌਟ ਹੈ, ਇਨ੍ਹਾਂ ਪਿੰਡਾਂ ਦੇ ਕਿਸਾਨਾਂ ਨੂੰ ਹਾਲੇ ਤੱਕ ਮੁਆਵਜ਼ੇ ਦਾ ਪੈਸਾ ਨਹੀਂ ਦਿੱਤਾ ਗਿਆ।

**ਮਾਨਯੋਗ ਸਪੀਕਰ:** ਨਹੀਂ ਜੀ। ਇਸ ਦਾ ਸਵਾਲ ਨਾਲ ਕੋਈ ਕਨਸਰਨ ਨਹੀਂ ਹੈ। No, No, this has no concern. That is a seprate issue.

**ਸਰਦਾਰ ਰਣਦੀਪ ਸਿੰਘ :** ਨਹੀਂ ਸਰ। ਜੇਕਰ ਪਹਿਲਾਂ ਪ੍ਰੋਸੈਸ ਕੀਤਾ ਗਿਆ ਹੈ ਤਾਂ ਹੀ ਪੁਲ ਦਾ ਨੀਂਹ ਪੱਥਰ ਰੱਖਿਆ ਗਿਆ ਹੈ ਜੀ। ਸਰ, ਮੈਂ ਤਾਂ ਚਾਹੁੰਦਾ ਹਾਂ ਕਿ ਸਰਕਾਰ ਇੰਨਾ ਆਸ਼ਵਾਸਨ ਦੇ ਦੇਵੇ ਕਿ ਉਨ੍ਹਾਂ ਕਿਸਾਨਾਂ ਦੇ ਖਾਤਿਆਂ ਵਿੱਚ ਪੈਸਾ ਜਲਦੀ ਦਿੱਤਾ ਜਾਵੇ ਅਤੇ ਇਸ ਪੁਲ ਨੂੰ 2015 ਤੱਕ

ਜ਼ਰੂਰ ਮੁਕੰਮਲ ਕੀਤਾ ਜਾਵੇ। ਸਪੀਕਰ ਸਾਹਿਬ, ਮੈਂ ਬੜੀ ਉਮੀਦ ਨਾਲ ਇਹ ਸਵਾਲ ਲਗਾਇਆ ਹੈ। ਸਾਲ ਵਿੱਚ ਇੱਕ ਅੱਧਾ ਸਾਡਾ ਸਵਾਲ ਲਗਦਾ ਹੈ ਜੀ। ਜੇਕਰ ਜਵਾਬ ਨਾ ਦਿਵਾਇਆ ਜਾਵੇ ਤਾਂ ਫਿਰ ਸਵਾਲ ਲਗਾਉਣ ਦਾ ਕੀ ਫਾਇਦਾ ਹੋਵੇਗਾ ਜੀ।

**ਮਾਨਯੋਗ ਸਪੀਕਰ :** ਤੁਸੀਂ ਸਮਝੇ ਨਹੀਂ, ਜੇਕਰ ਇਸ ਸਵਾਲ ਨਾਲ ਇਸ ਸਪਲੀਮੈਂਟਰੀ ਦਾ ਲਿੰਕ ਹੁੰਦਾ ਤਾਂ ਮੈਂ ਜ਼ਰੂਰ ਅਲਾਓ ਕਰਦਾ ।

**ਮੰਤਰੀ :** ਸਪੀਕਰ ਸਾਹਿਬ, ਇਸ ਦਾ 15 ਮਹੀਨੇ ਦਾ ਟਾਈਮ ਹੈ। ਬਿਲਕੁਲ 15 ਮਹੀਨਿਆਂ ਦੇ ਵਿੱਚ ਵਿੱਚ ਅਸੀਂ ਇਸ ਨੂੰ ਕੰਪਲੀਟ ਕਰ ਦਿਆਂਗੇ ਜੀ।

**ਮਾਨਯੋਗ ਸਪੀਕਰ :** ਇਨ੍ਹਾਂ ਦੀ ਸੈਕਿੰਡ ਰਿਕੁਐਸਟ ਤੇ ਵੀ ਵਿਚਾਰ ਕਰ ਲੈਣਾ ਜੀ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਬੜਾ ਸਤਿਕਾਰ ਕਰਦਾ ਹਾਂ। ਇਨ੍ਹਾਂ ਦਾ ਧੰਨਵਾਦ ਵੀ ਕਰਾਂਗਾ। ਲੇਕਿਨ ਮੇਰੀ ਬੇਨਤੀ ਹੈ ਕਿ ਜਿਹੜਾ ਪੈਸਾ ਕੇਂਦਰ ਸਰਕਾਰ ਵੱਲੋਂ ਆਇਆ ਹੈ, ਇਹ ਪੈਸਾ ਉਨ੍ਹਾਂ ਕਿਸਾਨਾਂ ਦੇ ਖਾਤਿਆਂ ਵਿੱਚ ਜ਼ਰੂਰ ਦਿੱਤਾ ਜਾਵੇ ਕਿਉਂਕਿ ਉਹ ਵਿਚਾਰੇ ਰੋਜ਼ ਧਰਨੇ ਦਿੰਦੇ ਹਨ। ਮੇਰੀ ਇੰਨੀ ਕੁ ਬੇਨਤੀ ਹੈ ਕਿ ਇਸ ਦਾ ਵੀ ਜਲਦੀ ਪ੍ਰਬੰਧ ਕਰ ਦਿੱਤਾ ਜਾਵੇ ।

---

## ਜ਼ਿਲ੍ਹਾ ਮਾਨਸਾ ਵਿੱਚ ਕੈਂਸਰ / ਹੈਪੇਟਾਈਟਸ ਬੀ ਅਤੇ ਸੀ ਦੇ ਮਰੀਜ਼ਾਂ ਦੀ ਗਿਣਤੀ

***1451. ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਪਿਛਲੇ ਛੇ ਮਹੀਨਿਆਂ ਦੌਰਾਨ ਜ਼ਿਲ੍ਹਾ ਮਾਨਸਾ ਵਿੱਚ ਦਰਜ ਹੋਏ ਕੈਂਸਰ ਅਤੇ ਹੈਪੇਟਾਈਟਸ ਬੀ ਅਤੇ ਸੀ ਦੇ ਮਰੀਜ਼ਾਂ ਦੀ ਕੁੱਲ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਵਰਣਿਤ ਮਰੀਜ਼ਾਂ ਨੂੰ ਸਰਕਾਰ ਦੁਆਰਾ ਮੁਹੱਈਆ ਕਰਵਾਈ ਗਈ ਮਾਲੀ ਸਹਾਇਤਾ ਦੇ ਵੇਰਵੇ ਕੀ ਹਨ?

**ਸ਼੍ਰੀ ਸੁਰਜੀਤ ਕੁਮਾਰ ਜਿਆਨੀ :** (ੳ) ਪਿਛਲੇ ਛੇ ਮਹੀਨੇ ਦੌਰਾਨ ਜ਼ਿਲ੍ਹਾ ਮਾਨਸਾ ਵਿੱਚ ਕੈਂਸਰ ਦੇ 83, ਹੈਪੇਟਾਈਟਸ-ਬੀ ਦੇ 22 ਅਤੇ ਹੈਪੇਟਾਈਟਸ-ਸੀ ਦੇ 35 ਮਰੀਜ਼ ਦਰਜ ਹੋਏ।

(ਅ) ਉਪਰੋਕਤ ਵਰਣਿਤ 83 ਕੈਂਸਰ ਦੇ ਮਰੀਜ਼ਾਂ ਵਿੱਚੋਂ 53 ਕੈਂਸਰ ਦੇ ਮਰੀਜ਼ਾਂ ਨੂੰ ਸਰਕਾਰ ਦੁਆਰਾ ਦਿੱਤੀ ਗਈ ਮਾਲੀ ਸਹਾਇਤਾ ਦੇ ਵੇਰਵੇ ਅਨੁਲੱਗ -ੳ** ** ਤੇ ਹਨ । ਹੈਪੇਟਾਈਟਸ-ਬੀ ਅਤੇ ਸੀ ਦੇ ਮਰੀਜ਼ਾਂ ਨੂੰ ਸਰਕਾਰ ਦੁਆਰਾ ਕੋਈ ਮਾਲੀ ਸਹਾਇਤਾ ਨਹੀਂ ਦਿੱਤੀ ਗਈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਆਨਰੇਬਲ ਮੰਤਰੀ ਜੀ ਨੇ ਜੋ ਜਵਾਬ ਦਿੱਤਾ ਹੈ, ਉਸ ਅਨੁਸਾਰ ਚਲੋ ਸ਼ੁਕਰ ਹੈ ਕਿ 53 ਮਰੀਜ਼ਾਂ ਨੂੰ ਤਾਂ ਕੁਝ ਮਿਲਿਆ। ਵੈਸੇ ਹਜ਼ਾਰਾਂ ਮਰੀਜ਼ ਕੈਂਸਰ, ਹੈਪੇਟਾਈਟਸ ਬੀ ਅਤੇ ਸੀ ਦੇ ਰੁਲ ਰਹੇ ਹਨ। ਇਹ ਤਾਂ ਮੈਂ ਛੇ ਮਹੀਨੇ ਦਾ ਹੀ ਵੇਰਵਾ ਮੰਗਿਆ ਹੈ ਜਿਸ ਦੀ ਰਿਪੋਰਟ ਆਈ ਹੈ। ਸਪੀਕਰ ਸਾਹਿਬ, ਮੈਂ ਜਾਣਨਾ ਚਾਹੁੰਦਾ ਹਾਂ ਕਿ ਪੈਸੇ ਦੇਣ ਦਾ ਕਰਾਈਟੇਰੀਆ ਕੀ ਹੈ ? ਮੈਂ ਇਹ ਵੀ ਜਾਣਨਾ ਚਾਹੁੰਦਾ ਹਾਂ ਕਿ ਇਹ ਕੇਸ ਕਿਸ ਤੋਂ ਰਿਕੁਮੈਂਡ ਹੁੰਦਾ ਹੈ ਅਤੇ ਇਹ ਪੈਸੇ ਕਿਵੇਂ ਦਿੱਤੇ ਜਾਂਦੇ ਹਨ? ਇਸ ਤੋਂ ਇਲਾਵਾ ਜਿਹੜੇ ਵਿਚਾਰੇ ਮਰੀਜ਼ ਰਹਿ ਜਾਂਦੇ ਹਨ, ਕੀ ਉਨ੍ਹਾਂ ਦਾ ਬਕਾਇਦਾ ਰਿਕਾਰਡ ਰੱਖਿਆ ਜਾਂਦਾ ਹੈ ਜਾਂ ਨਹੀਂ? ਕਿਸੇ ਵਿਚਾਰੇ ਨੂੰ ਬਰੈਸਟ ਕੈਂਸਰ ਹੈ, ਕਿਸੇ ਨੂੰ ਪੈਲਵਿਸ ਦਾ ਹੈ ਅਤੇ ਕਿਸੇ ਨੂੰ ਕੋਈ ਹੋਰ ਅੰਗ ਦਾ ਕੈਂਸਰ ਹੈ। ਮੈਂ ਮੰਤਰੀ ਜੀ ਤੋਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਮਰੀਜ਼ ਪੈਸੇ ਦੇਣ ਤੋਂ ਛੱਡੇ ਗਏ ਹਨ, ਉਹ ਕਿਉਂ ਛੱਡੇ ਗਏ ਹਨ? ਇਸ ਵਾਸਤੇ ਕਿਸ ਦੀ ਰਿਕੁਮੈਂਡੇਸ਼ਨ ਮੰਨੀ ਜਾਂਦੀ ਹੈ? ਕੀ ਮੰਤਰੀ ਜੀ ਦੱਸਣਗੇ ਕਿ ਕਿਸੇ ਐਮ.ਐਲ.ਏ. ਦੀ ਰਿਕੁਮੈਂਡੇਸ਼ਨ ਤੇ ਵੀ ਪੈਸੇ ਦਿੱਤੇ ਜਾਣਗੇ? ਕੀ ਐਮ.ਐਲ.ਏ. ਦੀ ਨਾਲਿਜ ਵਿੱਚ ਇਹ ਕੇਸ ਆਉਣਗੇ ਜਾਂ ਨਹੀਂ? ਸਾਡੇ ਕੋਲ ਲੋਕ ਆ ਕੇ ਪ੍ਰਾਬਲਮ ਦੱਸ ਕੇ ਰੋਂਦੇ ਰਹਿੰਦੇ ਹਨ।

ਇਸ ਤੋਂ ਬਾਅਦ ਮੈਂ ਕਹਿਣਾ ਚਾਹੁੰਦਾ ਹਾਂ ਕਿ ਹੈਪੇਟਾਈਟਸ ਬੀ ਅਤੇ ਸੀ ਦੇ ਹਜ਼ਾਰਾਂ ਮਰੀਜ਼ ਤੜਪ ਰਹੇ ਹਨ ਪਰ ਅਸੀਂ ਇਸ ਬਿਮਾਰੀ ਬਾਰੇ ਅਜੇ ਤੱਕ ਅਨੈਲਸਿਜ਼ ਹੀ ਨਹੀਂ ਕਰ ਸਕੇ ਕਿ ਇਹ ਬਿਮਾਰੀ ਪਾਣੀ ਨਾਲ ਹੋ ਰਹੀ ਹੈ ਜਾਂ

**Placed in the Revisor Branch.

ਕਿਸੇ ਹੋਰ ਕਾਰਨ ਹੋ ਰਹੀ ਹੈ। ਕੀ ਮੰਤਰੀ ਜੀ ਦੱਸਣਗੇ ਕਿ ਇਹ ਜਿਹੜੀ ਬਿਮਾਰੀ ਹੈ, ਇਹ ਕਿਸ ਚੀਜ਼ ਨਾਲ ਜਾਂ ਕਿਸ ਕਾਰਨ ਹੁੰਦੀ ਹੈ? ਕੀ ਮੰਤਰੀ ਜੀ ਇਹ ਵੀ ਦੱਸਣਗੇ ਕਿ ਇਸ ਬਿਮਾਰੀ ਦੇ ਮਰੀਜ਼ਾਂ ਨੂੰ ਪੈਸੇ ਕਿਉਂ ਨਹੀਂ ਦਿੱਤੇ ਜਾਂਦੇ ਕਿਉਂਕਿ ਲੱਖਾਂ ਰੁਪਿਆ ਇਲਾਜ ਤੇ ਲੱਗ ਜਾਂਦਾ ਹੈ ?

**ਮਾਨਯੋਗ ਸਪੀਕਰ :** ਇੱਕੋ ਟਾਈਮ ਤੇ ਇੱਕ ਹੀ ਸਪਲੀਮੈਂਟਰੀ ਕੀਤੀ ਜਾਣੀ ਚਾਹੀਦੀ ਹੈ।

**ਮੰਤਰੀ :** ਸਪੀਕਰ ਸਾਹਿਬ, ਜਿਹੜੇ 30 ਮਰੀਜ਼ ਛੱਡੇ ਗਏ ਹਨ, ਇੱਕ ਤਾਂ ਇਹ ਕਾਰਨ ਹੈ ਕਿ ਕਿਸੇ ਦਾ ਬੀਮਾ ਕਰਵਾਇਆ ਹੋਇਆ ਹੁੰਦਾ ਹੈ ਜਾਂ ਮਰੀਜ਼ ਸਰਕਾਰੀ ਮੁਲਾਜ਼ਮ ਹੁੰਦਾ ਹੈ। ਇਨ੍ਹਾਂ 30 ਮਰੀਜ਼ਾਂ ਦੇ ਵਿੱਚ ਉਹ ਕੇਸ ਵੀ ਹਨ, ਜਿਨ੍ਹਾਂ ਨੇ ਦੁਬਾਰਾ ਅਪਲਾਈ ਕੀਤਾ ਸੀ, ਉਨ੍ਹਾਂ ਨੂੰ ਵੀ ਪੈਸੇ ਨਹੀਂ ਦਿੱਤੇ ਗਏ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਨਹੀਂ ਜੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪੈਸੇ ਦੇਣ ਦਾ ਕਰਾਈਟੇਰੀਆ ਕੀ ਹੈ ? ਇਸ ਬਾਰੇ ਦੱਸਿਆ ਜਾਵੇ ਕਿ ਪੈਸੇ ਦੇਣ ਦਾ ਸਿਸਟਮ ਕੀ ਹੈ ? ਕੀ ਤੁਹਾਡੇ ਕੋਲ ਪੈਸੇ ਲੈਣ ਲਈ ਸਿੱਧੇ ਤੌਰ ਤੇ ਮਰੀਜ਼ ਆਉਂਦੇ ਹਨ ਅਤੇ ਉਹ ਕਿਹੜੇ ਮਹਿਕਮੇ ਕੋਲ ਪੈਸੇ ਲੈਣ ਲਈ ਜਾਂਦੇ ਹਨ? ਇਸ ਬਾਰੇ ਸਾਨੂੰ ਵੀ ਪਤਾ ਹੋਣਾ ਚਾਹੀਦਾ ਹੈ।

**ਮੰਤਰੀ :** ਸਪੀਕਰ ਸਾਹਿਬ, ਜਿਹੜਾ ਕੋਈ ਮਰੀਜ਼ ਹੁੰਦਾ ਹੈ, ਉਹ ਆਪਣੀ ਐਪਲੀਕੇਸ਼ਨ ਜ਼ਿਲ੍ਹੇ ਦੇ ਸੀ.ਐਮ.ਓ. ਨੂੰ ਦਿੰਦਾ ਹੈ, ਉਸ ਦੀ ਕੰਡੀਸ਼ਨ ਹੈ ਕਿ ਉਸ ਦੀ ਹੈੱਲਥ ਇੰਸ਼ੋਰੈਂਸ ਨਾ ਹੋਈ ਹੋਵੇ, ਉਹ ਸਰਕਾਰੀ ਮੁਲਾਜ਼ਮ ਨਾ ਹੋਵੇ ਔਰ ਡੇਢ ਲੱਖ ਰੁਪਏ ਤੱਕ ਉਸ ਨੂੰ ਇਲਾਜ ਵਾਸਤੇ ਪੈਸਾ ਮਿਲਦਾ ਹੈ। ਅਸੀਂ ਪੰਜਾਬ ਦੇ 16 ਹਸਪਤਾਲ ਇਨ੍ਹਾਂ ਕੇਸਾਂ ਵਾਸਤੇ ਚੂਜ਼ ਕੀਤੇ ਹੋਏ ਹਨ, ਜਿੱਥੇ ਮਰੀਜ਼ ਸਿੱਧਾ ਜਾ ਕੇ ਆਪਣਾ ਇਲਾਜ ਸ਼ੁਰੂ ਕਰਵਾ ਸਕਦਾ ਹੈ। ਉਥੋਂ ਫਾਈਲ ਬਣ ਕੇ ਸੀ.ਐਮ.ਓ. ਕੋਲੋਂ ਮਨਜ਼ੂਰੀ ਮਿਲਦੀ ਹੈ, ਪੈਸੇ ਮਿਲਣੇ ਸ਼ੁਰੂ ਹੋ ਜਾਂਦੇ ਹਨ, ਉਸ ਦਾ ਆਟੋਮੈਟੀਕਲੀ ਇਲਾਜ ਸ਼ੁਰੂ ਹੋ ਜਾਂਦਾ ਹੈ ਅਤੇ ਜਿਹੜਾ ਉਸ ਦਾ ਇਲਾਜ ਹੈ, ਉਸ ਵਾਸਤੇ ਅਸੀਂ ਡੇਢ ਲੱਖ ਰੁਪਿਆ ਦਿੰਦੇ ਹਾਂ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਠੀਕ ਹੈ ਜੀ, ਇਹ ਤਾਂ ਜਿਵੇਂ ਇਹ ਦੇ ਰਹੇ ਹਨ ਪਰ ਇਸ ਅਮਾਊਂਟ ਨੂੰ ਹੋਰ ਵਧਾ ਦਿਉ ਅਤੇ ਇਲਾਜ ਦਾ ਸਿਸਟਮ ਹੋਰ ਸੌਖਾ ਕਰ ਦਿਉ ਤਾਂ ਕਿ ਲੋਕ ਇਕੱਲੇ

[ ਸਰਦਾਰ ਅਜੀਤ ਇੰਦਰ ਸਿੰਘ ਮੋਫਰ ]

ਸੀ.ਐਮ.ਓ. ਤੱਕ ਹੀ ਸੀਮਤ ਨਾ ਰਹਿਣ, ਇਸ ਸਿਸਟਮ ਨੂੰ ਹੋਰ ਸਿੰਪਲੀਫਾਈ ਕਰ ਦਿਉ। ਸੈਕਿੰਡ ਇਹ ਹੈ ਕਿ ਜਿਹੜੀ ਹੈਪੇਟਾਈਟਸ-ਬੀ ਅਤੇ ਸੀ ਦੀ ਬਿਮਾਰੀ ਹੈ, ਕੀ ਇਸ ਦੇ ਬਾਰੇ ਤੁਸੀਂ ਕੋਈ ਪੈਸੇ ਰੱਖਣ ਦੀ ਤਜਵੀਜ਼ ਰੱਖੋਗੇ ਅਤੇ ਮਰੀਜ਼ਾਂ ਨੂੰ ਇਲਾਜ ਲਈ ਪੈਸੇ ਦੇਣ ਦੀ ਸੁਵਿਧਾ ਕਰੋਗੇ ? ਇਸ ਦੇ ਨਾਲ ਹੀ ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਜੀ ਇਸ ਬਾਰੇ ਪੜਤਾਲ ਕਰਵਾਉਣਗੇ ਕਿ ਇਹ ਬਿਮਾਰੀ ਕਿਉਂ ਅਤੇ ਕਿਵੇਂ ਹੁੰਦੀ ਹੈ ?

**ਮੰਤਰੀ :** ਅਸੀਂ ਕੈਂਸਰ ਦੀਆਂ 118 ਦਵਾਈਆਂ ਕੰਟਰੈਕਟ ਰੇਟ ਤੇ ਕਰਕੇ ਸਸਤੀਆਂ ਕੀਤੀਆਂ ਹਨ।

**ਮਾਨਯੋਗ ਸਪੀਕਰ :** ਨਹੀਂ ਜੀ, ਉਨ੍ਹਾਂ ਨੇ ਹੈਪੀਟਾਈਟਸ ਬੀ ਅਤੇ ਸੀ ਬਾਰੇ ਪੁੱਛਿਆ ਹੈ।

**ਮੰਤਰੀ :** ਸਪੀਕਰ ਸਾਹਿਬ, ਹਾਂ ਜੀ, ਮੈਂ ਵੀ ਉਹੀ ਦੱਸ ਰਿਹਾ ਹਾਂ ਕਿ ਹੈਪੀਟਾਈਟਸ ਬੀ ਅਤੇ ਸੀ ਵਾਸਤੇ ਅਸੀਂ ਸਸਤੀਆਂ ਦਵਾਈਆਂ ਕੰਟਰੈਕਟ ਰੇਟ ਤੇ ਕਰਵਾ ਰਹੇ ਹਾਂ, ਇਸ ਦਾ ਟੈਂਡਰ ਹੋ ਗਿਆ ਹੈ। ਇਹ ਦਵਾਈਆਂ ਬਹੁਤ ਹੀ ਘੱਟ ਰੇਟਾਂ ਤੇ ਮਿਲਣੀਆਂ ਸ਼ੁਰੂ ਹੋ ਜਾਣਗੀਆਂ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਕੁਝ ਦਿਨ ਪਹਿਲਾਂ ਟ੍ਰਿਬਿਊਨ ਅਖਬਾਰ ਵਿਚ ਬੜੀ ਵੱਡੀ ਖਬਰ ਛਪੀ ਸੀ ਕਿ ਪੰਜਾਬ ਨੇ ਸੈਂਟਰ ਤੋਂ ਕੈਂਸਰ ਦੇ ਖਾਤੇ ਵਿੱਚ ਇਕ ਰੁਪਿਆ ਵੀ ਹਾਸਲ ਨਹੀਂ ਕੀਤਾ ਜਦੋਂ ਕਿ ਹੋਰ ਸਟੇਟਾਂ ਨੇ 100-100 ਕਰੋੜ ਰੁਪਿਆ ਹਾਸਲ ਕੀਤਾ ਹੈ । ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਸਰਕਾਰ ਸੈਂਟਰ ਸਰਕਾਰ ਨਾਲ ਇਸ ਬਾਰੇ ਕੋਈ ਤਾਲਮੇਲ ਨਹੀਂ ਕਰਦੀ ਕਿ ਜਿਹੜਾ ਕੈਂਸਰ ਦੇ ਮਰੀਜ਼ਾਂ ਨੂੰ ਸੈਂਟਰ ਸਰਕਾਰ ਵਲੋਂ ਰਿਲੀਫ ਮਿਲਦਾ ਹੈ, ਉਹ ਪੰਜਾਬ ਦੇ ਲੋਕਾਂ ਨੂੰ ਮਿਲ ਸਕੇ ?

**ਮਾਨਯੋਗ ਸਪੀਕਰ :** ਸਿੱਧੂ ਸਾਹਿਬ, ਤੁਸੀਂ ਬੈਠੋ, ਹਾਂ ਜੀ, ਕਾਲੀਆ ਜੀ।

**ਸ਼੍ਰੀ ਮਨੋਰੰਜਨ ਕਾਲੀਆ :** ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਡੇਢ ਲੱਖ ਰੁਪਿਆ ਸਰਕਾਰ ਵਲੋਂ ਕੈਂਸਰ ਦੇ ਮਰੀਜ਼ ਨੂੰ ਦਿੱਤਾ ਜਾਂਦਾ ਹੈ। ਇਹ ਠੀਕ ਹੈ ਪਰ ਅਸਲੀਅਤ ਇਹ ਹੈ ਕਿ ਹਸਪਤਾਲਾਂ ਵਿੱਚ ਦਵਾਈਆਂ ਮਰੀਜ਼ਾਂ ਨੂੰ ਮਹਿੰਗੀਆਂ ਮਿਲਦੀਆਂ ਹਨ ਅਤੇ ਮਾਰਕਿਟ ਵਿਚ ਸਸਤੀਆਂ ਮਿਲਦੀਆਂ ਹਨ। ਮਰੀਜ਼ ਜਿਹੜੇ ਹਸਪਤਾਲ ਵਿਚ ਇਲਾਜ ਕਰਵਾ

ਰਿਹਾ ਹੁੰਦਾ ਹੈ ਉਥੇ ਉਸ ਨੂੰ ਦਵਾਈਆਂ ਮਹਿੰਗੀਆਂ ਮਿਲਦੀਆਂ ਹਨ। ਕੀ ਮੰਤਰੀ ਜੀ ਇਸ ਦਾ ਕੋਈ ਅਜਿਹਾ ਸਿਸਟਮ ਬਣਾਉਣਗੇ ਕਿ ਹਸਪਤਾਲਾਂ ਵਿਚ ਮਰੀਜ਼ਾਂ ਨੂੰ ਦਵਾਈਆਂ ਸਸਤੀਆਂ ਮਿਲਣ ਅਤੇ ਜਿਥੇ ਮਹਿੰਗੀਆਂ ਮਿਲਦੀਆਂ ਹਨ, ਉਥੇ ਚੈੱਕ ਕੀਤਾ ਜਾਵੇ। ਮੰਤਰੀ ਸਾਹਿਬ ਨੇ ਗੱਲ ਕੀਤੀ ਕਿ 118 ਦਵਾਈਆਂ ਦੇ ਰੇਟ ਕੰਟਰੈਕਟ ਕੀਤੇ ਹਨ। ਇਹ ਤਾਂ ਠੀਕ ਹੈ ਪਰ ਜਿਹੜੇ ਹਸਪਤਾਲ ਵਿਚ ਇਲਾਜ ਹੁੰਦਾ ਹੈ, ਉਥੇ ਮਰੀਜ਼ਾਂ ਨੂੰ ਮਹਿੰਗੀਆਂ ਦਵਾਈਆਂ ਮਿਲਦੀਆਂ ਹਨ। ਇਸ ਬਾਰੇ ਮੰਤਰੀ ਜੀ ਦੱਸਣ ਦੀ ਖੇਚਲ ਕਰਨ।

**ਮੰਤਰੀ :** ਸਪੀਕਰ ਸਾਹਿਬ, ਅਸੀਂ ਜਨ ਔਸ਼ਧੀ ਸਟੋਰ ਖੋਲ੍ਹੇ ਹੋਏ ਹਨ। ਉਥੇ ਇਹ 118 ਪ੍ਰਕਾਰ ਦੀਆਂ ਦਵਾਈਆਂ ਮਿਲਦੀਆਂ ਹਨ। ਕੋਈ ਵੀ ਮਰੀਜ਼ ਉਥੇ ਜਾ ਕੇ ਬੜੇ ਹੀ ਘੱਟ ਰੇਟ ਤੇ ਦਵਾਈ ਲੈ ਸਕਦਾ ਹੈ। ਜਿਹੜਾ 16 ਹਜ਼ਾਰ ਦਾ ਇੰਜੈਕਸ਼ਨ ਆਉਂਦਾ ਸੀ ਉਹ ਉਥੇ ਕੇਵਲ ਦੋ ਹਜ਼ਾਰ ਰੁਪਏ ਦਾ ਮਿਲਦਾ ਹੈ।

**ਮਾਨਯੋਗ ਸਪੀਕਰ :** ਹਾਂ ਜੀ, ਚੰਨੀ ਸਾਹਿਬ। (ਵਿਘਨ...ਸ਼ੋਰ)

**ਸ਼੍ਰੀ ਮਨੋਰੰਜਨ ਕਾਲੀਆ :** ਸਪੀਕਰ ਸਾਹਿਬ, ਮੇਰਾ ਜਵਾਬ ਨਹੀਂ ਆਇਆ। (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਹਾਂ ਜੀ, ਚੰਨੀ ਸਾਹਿਬ ਤੁਸੀਂ ਦੱਸੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੇਰੇ ਜ਼ਿਲ੍ਹੇ ਰੋਪੜ ਵਿੱਚ ਜਿੰਨੇ ਵੀ ਕੈਂਸਰ ਦੇ ਮਰੀਜ਼ ਹਨ, ਉਹ ਜਦੋਂ ਹਸਪਤਾਲ ਵਿਚ ਦਾਖਲ ਹੁੰਦੇ ਹਨ ਤਾਂ ਹੀ ਉਨ੍ਹਾਂ ਨੂੰ ਕੈਂਸਰ ਫੰਡ ਵਿੱਚੋਂ ਸੁਵਿਧਾ ਮਿਲਦੀ ਹੈ। ਜਿਹੜੇ ਹਸਪਤਾਲ ਵਾਲੇ ਹਨ ਉਹ ਮਰੀਜ਼ਾਂ ਨੂੰ ਇਸ ਕਰਕੇ ਛੇਤੀ ਛੇਤੀ ਦਾਖਲ ਹੀ ਨਹੀਂ ਕਰਦੇ। ਇਸ ਲਈ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੂਰੇ ਪੰਜਾਬ ਵਿਚ ਕੈਂਸਰ ਫੰਡ ਦੀ ਸੁਵਿਧਾ ਕਿਸੇ ਨੂੰ ਮਿਲ ਹੀ ਨਹੀਂ ਰਹੀ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਮਰੀਜ਼ ਇਕ ਵਾਰ ਹਸਪਤਾਲ ਵਿਚ ਐਨਰੋਲ ਹੋ ਗਿਆ ਉਹ ਚਾਹੇ ਦਾਖਲ ਹੋਵੇ ਜਾਂ ਨਾ ਹੋਵੇ, ਕੀ ਮੰਤਰੀ ਜੀ ਉਸ ਨੂੰ ਡੇਢ ਲੱਖ ਰੁਪਏ ਦੀ ਸਹੂਲਤ ਦੇਣ ਦੀ ਅਨਾਊਂਸਮੈਂਟ ਕਰਨਗੇ?

**ਮੰਤਰੀ :** ਸਪੀਕਰ ਸਾਹਿਬ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਬੜਾ ਹੀ ਸਰਲ ਤਰੀਕਾ ਬਣਾਇਆ ਹੈ। ਪਹਿਲਾਂ ਫਾਈਲ ਭਰਨੀ ਪੈਂਦੀ ਸੀ

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

ਅਤੇ ਮਰੀਜ਼ ਨੂੰ ਬੜਾ ਖੱਜਲ-ਖੁਆਰ ਹੋਣਾ ਪੈਂਦਾ ਸੀ ਪਰ ਹੁਣ ਅਸੀਂ ਪੰਜਾਬ ਵਿੱਚ 16 ਅਜਿਹੇ ਹਸਪਤਾਲ ਸਿਲੈਕਟ ਕੀਤੇ ਹਨ, ਜਿਨ੍ਹਾਂ ਵਿਚ ਮਰੀਜ਼ ਸਿੱਧਾ ਜਾਵੇ ਅਤੇ ਜਾਂਦੇ ਹੀ ਉਸ ਦਾ ਇਲਾਜ ਸ਼ੁਰੂ ਹੋ ਜਾਂਦਾ ਹੈ।

**ਮਾਨਯੋਗ ਸਪੀਕਰ :** ਧੰਨਵਾਦ ਜੀ। ਹਾਂ ਜੀ ਸਾਧੂ ਸਿੰਘ ਜੀ। (ਵਿਘਨ...ਸ਼ੋਰ)

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਕਾਲੀਆ ਜੀ ਨੇ ਇਹ ਸਵਾਲ ਕੀਤਾ ਸੀ ਕਿ ਜਿਹੜੀਆਂ ਹਸਪਤਾਲਾਂ ਦੇ ਅੰਦਰ ਦੁਕਾਨਾਂ ਹਨ ਉਥੇ ਮਹਿੰਗੇ ਭਾਅ ਤੇ ਦਵਾਈਆਂ ਦਿੱਤੀਆਂ ਜਾਂਦੀਆਂ ਹਨ ਜਦੋਂ ਕਿ ਬਜ਼ਾਰ ਵਿੱਚ ਖੁੱਲ੍ਹੀ ਮਾਰਕਿਟ ਵਿੱਚ ਉਹੀ ਦਵਾਈਆਂ ਸਸਤੀਆਂ ਮਿਲਦੀਆਂ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਅਜਿਹਾ ਹੁੰਦਾ ਹੈ ਕਿ ਹਸਪਤਾਲਾਂ ਵਿੱਚ ਮਹਿੰਗੀਆਂ ਦਵਾਈਆਂ ਮਿਲਦੀਆਂ ਹਨ ਅਤੇ ਬਜ਼ਾਰ ਵਿਚ ਸਸਤੀਆਂ ਮਿਲਦੀਆਂ ਹਨ ਤਾਂ ਕੀ ਇਹ ਉਨ੍ਹਾਂ ਖਿਲਾਫ ਕਾਰਵਾਈ ਕਰਨਗੇ ਜੋ ਮਹਿੰਗੀਆਂ ਦਵਾਈਆਂ ਵੇਚਦੇ ਹਨ ?

**ਮੰਤਰੀ :** ਸਪੀਕਰ ਸਾਹਿਬ, ਅਗਰ ਇਨ੍ਹਾਂ ਦੇ ਧਿਆਨ ਵਿਚ ਅਜਿਹਾ ਕੋਈ ਕੇਸ ਹੈ ਤਾਂ ਇਹ ਦੱਸ ਦੇਣ। ਇਕ ਮਿੰਟ ਵਿੱਚ ਹੀ ਕਾਰਵਾਈ ਕਰਕੇ ਲਾਇਸੈਂਸ ਕੈਂਸਲ ਕਰ ਦਿਆਂਗੇ। (ਥੰਪਿੰਗ)

---

## ਦਾਣਾ ਮੰਡੀ ਦਮੂਲੀਆਂ (ਨਡਾਲਾ) ਨੂੰ ਚਾਲੂ ਕਰਨਾ

***1460. ਬੀਬੀ ਜਗੀਰ ਕੌਰ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਦਾਣਾ ਮੰਡੀ ਦਮੂਲੀਆਂ (ਨਡਾਲਾ) ਜ਼ਿਲ੍ਹਾ ਕਪੂਰਥਲਾ ਦਾ ਨੀਂਹ ਪੱਥਰ ਕਿਸ ਮਿਤੀ ਨੂੰ ਰੱਖਿਆ ਗਿਆ ਸੀ ਅਤੇ ਹਾਲੇ ਤੱਕ ਇਸ ਨੂੰ ਚਾਲੂ ਨਾ ਕਰਨ ਦੇ ਕੀ ਕਾਰਨ ਹਨ;

(ਅ) ਦਾਣਾ ਮੰਡੀ, ਬੇਗੋਵਾਲ, ਜ਼ਿਲ੍ਹਾ ਕਪੂਰਥਲਾ ਦਾ ਹੁਣ ਤੱਕ ਕਿੰਨਾ ਕੰਮ ਹੋ ਚੁੱਕਾ ਹੈ ਅਤੇ ਕਿੰਨਾ ਬਾਕੀ ਰਹਿੰਦਾ ਹੈ; ਬਾਕੀ ਰਹਿੰਦਾ ਕੰਮ ਕਦੋਂ ਤੱਕ ਮੁਕੰਮਲ ਕਰ ਦਿੱਤਾ ਜਾਵੇਗਾ ?

**ਸਰਦਾਰ ਤੋਤਾ ਸਿੰਘ :** ਸ਼੍ਰੀਮਾਨ ਜੀ,

(ੳ) ਦਾਣਾ ਮੰਡੀ ਦਮੂਲੀਆਂ (ਨਡਾਲਾ) ਜ਼ਿਲ੍ਹਾ ਕਪੂਰਥਲਾ ਦਾ ਨੀਂਹ ਪੱਥਰ ਮਾਨਯੋਗ ਉਪ ਮੁੱਖ ਮੰਤਰੀ, ਪੰਜਾਬ ਜੀ ਵੱਲੋਂ ਮਿਤੀ 08-02-2011 ਨੂੰ ਰੱਖਿਆ ਗਿਆ ਸੀ। ਇਹ ਮੰਡੀ ਮਾਰਕਿਟ ਕਮੇਟੀ ਭੁਲੱਥ ਦਾ ਸਬ-ਯਾਰਡ ਹੈ। ਮੁਕੰਮਲ ਜਗ੍ਹਾ ਦਾ ਕਬਜ਼ਾ ਨਾ ਮਿਲਣ ਅਤੇ ਫੰਡਾਂ ਦੀ ਘਾਟ ਕਰਕੇ ਕੰਮ ਸ਼ੁਰੂ ਨਹੀਂ ਕੀਤਾ ਜਾ ਸਕਿਆ।

(ਅ) ਮੌਕੇ ਦੀ ਲੋੜ ਅਨੁਸਾਰ ਦਾਣਾ ਮੰਡੀ ਬੇਗੋਵਾਲ ਜ਼ਿਲ੍ਹਾ ਕਪੂਰਥਲਾ ਵਿਖੇ 50% ਮੰਡੀ ਦੀ ਉਸਾਰੀ ਦਾ ਕੰਮ ਹੋ ਚੁੱਕਾ ਹੈ ਅਤੇ 50% ਕੰਮ ਬਾਕੀ ਰਹਿੰਦਾ ਹੈ। ਹੋਰ ਲੋੜ ਅਤੇ ਫੰਡਾਂ ਦੀ ਉਪਲਬਧਤਾ ਨੂੰ ਵੇਖ ਕੇ ਰਹਿੰਦਾ ਕੰਮ ਕਰਨ ਸਬੰਧੀ ਵਿਚਾਰ ਕਰ ਲਿਆ ਜਾਵੇਗਾ।

**ਬੀਬੀ ਜਗੀਰ ਕੌਰ :** ਸਪੀਕਰ ਸਾਹਿਬ, ਪਹਿਲਾਂ ਤਾਂ ਇਨ੍ਹਾਂ ਨੇ ਦਮੂਲੀਆਂ ਦਾ ਜਵਾਬ ਦਿੱਤਾ ਹੈ, ਇਹ ਤਾਂ ਠੀਕ ਹੈ ਕਿ ਸਾਲ 2011 ਵਿੱਚ ਡਿਪਟੀ ਸੀ.ਐਮ. ਸਾਹਿਬ ਨੇ ਉਸ ਦਾ ਨੀਂਹ ਪੱਥਰ ਰੱਖਿਆ ਸੀ। ਉਸ ਤੋਂ ਬਾਅਦ ਜਿਹੜੀ ਜਗ੍ਹਾ ਦੀ ਗੱਲ ਕਰਦੇ ਹਨ, ਇਹ ਅਫ਼ਸਰਾਂ ਨੇ ਗੁੰਮਰਾਹਕੁੰਨ ਜਵਾਬ ਤਿਆਰ ਕੀਤਾ ਹੈ। ਅਸੀਂ 15 ਏਕੜ ਜਗ੍ਹਾ ਖਾਲੀ ਛੱਡੀ ਹੋਈ ਹੈ, ਜਿਹੜੀ ਦੋ ਕਨਾਲ ਕਿਸੇ ਦੂਸਰੇ ਪਿੰਡ ਤੋਂ ਲੈਣੀ ਸੀ ਉਹ ਵੀ ਮੈਂ ਉਨ੍ਹਾਂ ਨੂੰ ਐਕੁਆਇਰ ਕਰਵਾ ਦਿੱਤੀ ਹੈ, ਭਾਵੇਂ ਲੋਕਾਂ ਨੂੰ ਪੈਸੇ ਨਹੀਂ ਮਿਲੇ ਪਰ ਸਾਡੇ ਵੱਲੋਂ ਅਤੇ ਪੰਚਾਇਤਾਂ ਵੱਲੋਂ ਜ਼ਮੀਨ ਦੀ ਕੋਈ ਕਮੀ ਨਹੀਂ। ਸਰਕਾਰੀ ਰੇਟ ਤੇ 1 ਕਰੋੜ 25 ਲੱਖ ਦੀ ਜ਼ਮੀਨ ਲਈ। ਬਾਦਲ ਸਾਹਿਬ ਨੇ ਮੇਰੀ ਬੇਨਤੀ ਤੇ ਕਈ ਵਾਰ ਹਦਾਇਤਾਂ ਵੀ ਕੀਤੀਆਂ ਪਰ ਮੈਨੂੰ ਅਫਸੋਸ ਹੈ ਕਿ ਇਹ ਮੰਡੀ ਸ਼ੁਰੂ ਨਹੀਂ ਹੋਈ। ਮੈਂ ਅੱਗੇ ਸਵਾਲ ਵੀ ਕਰਾਂਗੀ ਪਰ ਮੈਂ ਇਸ ਬਾਰੇ ਥੋੜ੍ਹੀ ਜਿਹੀ ਬੇਨਤੀ ਕਰਨੀ ਚਾਹੁੰਦੀ ਹਾਂ। ਇਹ ਦਾਣਾ ਮੰਡੀ ਕਿੰਨੀ ਜ਼ਰੂਰੀ ਹੈ। ਨਡਾਲਾ ਕਸਬਾ ਦੇ ਤਕਰੀਬਨ 25-30 ਪਿੰਡ ਉਥੇ ਦਾਣੇ ਲੈ ਕੇ ਆਉਂਦੇ ਹਨ। ਸਾਰੀਆਂ ਮੰਡੀਆਂ ਕੱਚੀਆਂ ਹਨ ਅਤੇ ਕਿਸਾਨਾਂ ਦਾ ਬੜਾ ਨੁਕਸਾਨ ਹੁੰਦਾ ਹੈ। ਇਸ ਕਰਕੇ ਲੋਕਾਂ ਦੀ ਮੰਗ ਨੂੰ ਮੁੱਖ ਰੱਖ ਕੇ ਉਹ ਜ਼ਮੀਨ ਜਿਹੜੀ ਡੇਢ ਕਰੋੜ ਏਕੜ ਨੂੰ ਹੋਵੇਗੀ ਪਰ ਅਸੀਂ ਸੱਤ ਲੱਖ ਜਾਂ ਸਾਢੇ ਸੱਤ ਲੱਖ ਰੁਪਏ ਪ੍ਰਤੀ ਏਕੜ ਨੂੰ ਦਿੱਤੀ ਹੈ। ਇਹ ਮੰਡੀ ਇੰਨੀ ਜ਼ਰੂਰੀ ਬਣਨ ਵਾਲੀ ਹੈ ਅਤੇ ਡਿਪਟੀ ਸੀ.ਐਮ. ਸਾਹਿਬ ਨੇ ਬੜੀ ਸ਼ਿੱਦਤ ਨਾਲ ਇਸ ਗੱਲ ਨੂੰ ਲੈ ਕੇ ਉਸ ਦਾ ਨੀਂਹ ਪੱਥਰ ਰੱਖਿਆ ਹੈ । ਇਸ

[ ਬੀਬੀ ਜਗੀਰ ਕੌਰ ]

ਲਈ ਮੇਰੀ ਬੇਨਤੀ ਹੈ ਕਿ ਇੱਕ ਤਾਂ ਮੰਤਰੀ ਜੀ ਇਸ ਦੀ ਕਲੈਰੀਫਿਕੇਸ਼ਨ ਲੈਣ ਕਿ ਕਬਜ਼ਾ ਕਿਉਂ ਨਹੀਂ ਮਿਲਿਆ ਕਿਉਂਕਿ ਅਸੀਂ ਤਾਂ ਜ਼ਮੀਨ ਖਾਲੀ ਰੱਖੀ ਹੈ ਅਤੇ ਤੁਸੀਂ ਕਬਜ਼ਾ ਹੀ ਨਹੀਂ ਲੈ ਰਹੇ ਹੋ।

**ਮਾਨਯੋਗ ਸਪੀਕਰ :** ਬੀਬੀ ਜੀ, ਤੁਸੀਂ ਹੁਣ ਸਪਲੀਮੈਂਟਰੀ ਕਰੋ।

**ਬੀਬੀ ਜਗੀਰ ਕੌਰ :** ਮੈਨੂੰ ਪਤਾ ਹੈ ਕਿ ਮੰਤਰੀ ਜੀ ਦੀ ਖੇਤੀਬਾੜੀ ਵਿੱਚ ਬੜੀ ਰੁਚੀ ਹੈ ਅਤੇ ਮੈਨੂੰ ਇਨ੍ਹਾਂ ਤੋਂ ਆਸ ਹੈ ਕਿ ਇਹ ਇਸ ਤੇ ਜ਼ਰੂਰ ਕਾਰਵਾਈ ਕਰਨਗੇ। ਇਸ ਦੇ ਨਾਲ ਹੀ ਮੈਂ ਇਹ ਵੀ ਪੁੱਛਣਾ ਚਾਹੁੰਦੀ ਹਾਂ ਕਿ ਕੀ ਇਹ ਦੱਸਣਗੇ ਕਿ ਇਸ ਮੰਡੀ ਲਈ ਬਜਟ ਮੁਹੱਈਆ ਕਰਵਾਇਆ ਜਾਵੇਗਾ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਬਹੁਤ ਹੀ ਸਤਿਕਾਰਯੋਗ ਬੀਬੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜ਼ਮੀਨ 115 ਕਨਾਲ 18 ਮਰਲੇ ਤੁਸੀਂ ਪੰਚਾਇਤ ਦੀ ਦਿੱਤੀ ਸੀ ਅਤੇ ਮੰਡੀ ਬੋਰਡ ਨੇ ਇਸ ਜ਼ਮੀਨ ਦਾ 1 ਕਰੋੜ 27 ਲੱਖ ਰੁਪਿਆ ਪੰਚਾਇਤ ਨੂੰ ਦੇ ਦਿੱਤਾ ਹੈ। ਇਸ ਵਿੱਚੋਂ 3 ਕਨਾਲ 1 ਮਰਲਾ ਜ਼ਮੀਨ ਜਿਹੜੀ ਹੋਰ ਲੈਣੀ ਸੀ, ਉਸ ਦੀ ਰਜਿਸਟਰੀ ਹਾਲੇ ਮੰਡੀ ਬੋਰਡ ਦੇ ਨਾਂ ਤੇ ਨਹੀਂ ਹੋਈ। ਹੈਰਾਨੀ ਇਸ ਗੱਲ ਦੀ ਹੈ ਕਿ ਮੈਂ ਜਦੋਂ ਮੰਡੀ ਬੋਰਡ ਦਾ ਚੇਅਰਮੈਨ ਸਾਲ 1985 ਵਿੱਚ ਬਣਿਆ ਸੀ, ਮੈਨੂੰ ਪਤਾ ਹੈ ਕਿ ਨੀਵੇਂ ਥਾਂ ਤੇ ਕਿਸਾਨਾਂ ਦੀ ਮੰਡੀ ਨਹੀਂ ਬਣ ਸਕਦੀ ਕਿਉਂਕਿ ਨੀਵੇਂ ਥਾਂ ਤੇ ਪਾਣੀ ਆਉਣ ਨਾਲ ਕਿਸਾਨਾਂ ਦਾ ਅਨਾਜ ਬਰਬਾਦ ਹੋ ਜਾਂਦਾ ਹੈ । ਮੈਂ ਉਸ ਸਮੇਂ ਇੱਕ ਮਤਾ ਪਾਇਆ ਸੀ ਕਿ ਕਿਸੇ ਏਰੀਏ ਵਿੱਚ ਸਰਵੇ ਕੀਤਾ ਜਾਵੇਗਾ ਅਤੇ ਸਰਵੇ ਕਰਕੇ ਉਚੇ ਥਾਂ ਤੇ ਮੰਡੀ ਬਣਾਈ ਜਾਵੇਗੀ। ਜੇਕਰ ਅਸੀਂ 10 ਏਕੜ ਵਿੱਚ ਫੜ੍ਹ ਲਗਾਉਂਦੇ ਹਾਂ, ਕਿਉਂਕਿ ਫਸਲ 20-20 ਏਕੜ ਵਿੱਚ ਸੁੱਟੀ ਜਾਂਦੀ ਹੈ, ਜੇਕਰ ਮੰਡੀ ਉਚੇ ਥਾਂ ਤੇ ਹੋਵੇਗੀ ਤਾਂ ਪਾਣੀ ਉਚੇ ਥਾਂ ਤੋਂ ਢਲ ਕੇ ਨੀਵੇਂ ਥਾਂ ਤੇ ਚਲਾ ਜਾਵੇਗਾ ਅਤੇ ਕਿਸਾਨ ਦਾ ਅਨਾਜ ਖਰਾਬ ਨਹੀਂ ਹੋਵੇਗਾ। ਇਸ ਲਈ ਇਹ ਮੰਡੀਆਂ ਸਰਵੇ ਕਰਕੇ ਬਣਾਈਆਂ ਜਾਂਦੀਆਂ ਹਨ। ਮੈਨੂੰ ਹੈਰਾਨੀ ਇਸ ਗੱਲ ਦੀ ਹੈ ਕਿ ਮੈਂ ਇਸ ਜ਼ਮੀਨ ਨੂੰ ਦੇਖਿਆ ਹੈ ਅਤੇ ਇਹ ਜ਼ਮੀਨ ਭੱਠੇ ਵਾਲੀ ਜ਼ਮੀਨ ਹੈ । ਇਸ ਜ਼ਮੀਨ ਵਿੱਚ 8 ਫੁੱਟ ਅਰਥ ਵਰਕ ਹੈ। ਪਾਣੀ ਦਾ ਨਿਕਾਸ ਨਹੀਂ ਹੋ ਸਕਦਾ। ਪਤਾ ਨਹੀਂ ਇਹ ਕਿਸ ਹਿਸਾਬ ਨਾਲ ਪਾਸ ਕੀਤੀ ਗਈ ਹੈ। ਮੈਂ ਅੱਜ ਵੀ ਇਸ ਲਈ ਮਹਿਕਮੇ ਨਾਲ ਬਹਿਸ ਕਰ ਰਿਹਾ ਸੀ ਕਿ ਤੁਸੀਂ 1985

ਦਾ ਮਤਾ ਪਾਇਆ ਦੇਖੋ ਕਿ ਹਮੇਸ਼ਾ ਏਰੀਏ ਦਾ ਸਰਵੇ ਕਰਕੇ ਉਚੇ ਥਾਂ ਤੇ ਮੰਡੀ ਬਣਾਈ ਜਾਂਦੀ ਹੈ ਤਾਂ ਕਿ ਪਾਣੀ ਢਲ ਸਕੇ ਅਤੇ ਮੰਡੀ ਦਾ ਖਰਚਾ ਘੱਟ ਹੋਵੇ। ਅਰਥ ਵਰਕ ਦਾ ਕੋਈ ਪੈਸਾ ਨਾ ਲੱਗੇ। ਇਸ ਜਗ੍ਹਾ ਤੇ ਤਾਂ ਅਰਥ ਵਰਕ ਉਤੇ ਹੀ ਸਾਰਾ ਪੈਸਾ ਲੱਗ ਜਾਣਾ ਹੈ। ਇਸ ਤੇ ਇੱਟਾਂ ਦਾ ਫੜ੍ਹ ਲਗਾਉਣ ਵਾਸਤੇ 10 ਕਰੋੜ ਰੁਪਏ ਦਾ ਖਰਚ ਹੋ ਜਾਣਾ ਹੈ। ਇਸ ਲਈ ਬੀਬੀ ਜੀ ਮੈਂ ਤੁਹਾਡੇ ਨਾਲ ਵਿਚਾਰ ਕਰ ਲਵਾਂਗਾ ਅਤੇ ਜਿਹੜਾ ਵੀ ਇਸ ਦਾ ਚੰਗਾ ਹੱਲ ਨਿਕਲਦਾ ਹੋਵੇਗਾ, ਉਸ ਅਨੁਸਾਰ ਕੱਢਣ ਦੀ ਕੋਸ਼ਿਸ਼ ਕਰ ਲਵਾਂਗੇ। ਇਹ ਪੰਚਾਇਤ ਦੀ ਜ਼ਮੀਨ ਦਿੱਤੀ ਗਈ ਹੈ ਅਤੇ ਇਹ ਭੱਠੇ ਵਾਲੀ ਜ਼ਮੀਨ ਹੈ ਅਤੇ ਉਸ ਵਿੱਚ 8 ਫੁੱਟ ਅਰਥ ਵਰਕ ਹੋਣ ਵਾਲਾ ਹੈ, ਇਹ ਸਭ ਕੁਝ ਦੇਖਣ ਵਾਲੀ ਗੱਲ ਹੈ। ਦੂਜਾ ਜਿਹੜਾ ਬੇਗੋਵਾਲ ਵਾਲਾ ਫੜ੍ਹ ਸੀ, ਉਹ 5.67 ਏਕੜ ਹੈ, ਉਨ੍ਹਾਂ ਵਿੱਚੋਂ ਦੋ ਫੜ੍ਹ 50% ਤੱਕ ਪੱਕੇ ਕਰ ਦਿੱਤੇ ਹਨ ਅਤੇ ਉਨ੍ਹਾਂ ਤੇ 4 ਕਰੋੜ ਰੁਪਏ ਲੱਗੇ ਹਨ। ਦੋ ਫੜ੍ਹ ਜਿਹੜੇ ਰਹਿੰਦੇ ਹਨ, ਉਨ੍ਹਾਂ ਤੇ ਸਾਢੇ 3 ਕਰੋੜ ਲੱਗਣਾ ਹੈ, ਉਸ ਦਾ ਪ੍ਰਬੰਧ ਅਸੀਂ ਕਰ ਲਿਆ ਹੈ। ਤੁਹਾਡੀ ਜਿਹੜੀ ਮਾਰਕੀਟ ਕਮੇਟੀ, ਭੁਲੱਥ ਹੈ, ਉਸ ਦੀ ਇਨਕਮ ਦਾ ਸਿਰਫ 50% ਹੀ ਵਿਕਾਸ ਕੰਮਾਂ ਵਾਸਤੇ ਹੈ । ਬਾਕੀ ਸਾਰਾ ਤਨਖਾਹਾਂ ਅਤੇ ਦੂਜੇ ਪਾਸੇ ਜਾਂਦਾ ਹੈ। ਬਾਕੀ ਸਾਰੇ ਪੈਸੇ ਮੰਡੀ ਬੋਰਡ ਨੇ ਦੇਣੇ ਹਨ। ਉਹ ਸਾਰਾ ਅਸੀਂ ਮੁਕੰਮਲ ਕਰ ਦੇਵਾਂਗੇ।

**ਬੀਬੀ ਜਗੀਰ ਕੌਰ :** ਦੇਖੋ, ਦਾਣਾ ਮੰਡੀ ਬਣਾਉਣ ਵਾਸਤੇ ਉਹ ਜਗ੍ਹਾ ਪੂਰੀ ਤਰ੍ਹਾਂ ਦੇਖੀ ਗਈ ਸੀ।

**ਮਾਨਯੋਗ ਸਪੀਕਰ :** ਬੀਬੀ ਜੀ ਮਸਲਾ ਤਾਂ ਇਹ ਹੈ ਕਿ ਨੀਵੀਂ ਜਗ੍ਹਾ ਹੈ।

**ਬੀਬੀ ਜਗੀਰ ਕੌਰ :** ਸਪੀਕਰ ਸਾਹਿਬ, ਜੇ ਅੱਠ ਫੁੱਟ ਡੂੰਘੀ ਹੋਵੇ ਤਾਂ ਤੁਸੀਂ ਵੈਸੇ ਹੀ ਛੱਡ ਦਿਉ, ਅਸੀਂ ਉਥੇ ਬਣਾਉਂਦੇ ਹੀ ਨਹੀਂ। ਅਫਸੋਸ ਇਸ ਗੱਲ ਦਾ ਹੈ ਕਿ ਅਫ਼ਸਰਾਂ ਨੇ ਜਿਹੜਾ ਗੁੰਮਰਾਹ ਕੀਤਾ ਹੈ ਅਤੇ ਜਿਵੇਂ ਤੁਸੀਂ ਕਹਿੰਦੇ ਹੋ ਕਿ ਦੇਖੀ ਹੈ, ਮੈਨੂੰ ਤਾਂ ਨਹੀਂ ਆਸ ਕਿ ਦੇਖੀ ਹੈ, ਜੇਕਰ ਉਥੇ ਗਏ ਹੁੰਦੇ ਤਾਂ ਮੈਂ ਜ਼ਰੂਰ ਉਨ੍ਹਾਂ ਨੂੰ ਮਿਲਦੀ, ਇਹ ਵੀ ਗੁੰਮਰਾਹ ਕੀਤਾ ਗਿਆ ਹੈ। ਅਸੀਂ ਨਾਲ ਇਨ੍ਹਾਂ ਨੂੰ ਇਹ ਵੀ ਕਿਹਾ ਕਿ ਉਸ ਦੇ ਲਾਗੇ ਪੰਚਾਇਤ ਦੀ ਬੜੀ ਜ਼ਮੀਨ ਹੈ, ਤੁਸੀਂ ਜਾਓ ਤੇ ਉਥੋਂ ਪੰਜ ਕਿੱਲਿਆਂ ਵਿਚੋਂ ਜਾਂ ਦੋ ਕਿੱਲਿਆਂ ਵਿਚੋਂ ਫਰੀ ਮਿੱਟੀ ਪੁੱਟ ਕੇ ਲੈ ਆਉ ਅਤੇ ਉਥੇ ਪਾਓ। ਅਸੀਂ ਤੁਹਾਨੂੰ ਫਰੀ ਮਿੱਟੀ

[ ਬੀਬੀ ਜਗੀਰ ਕੌਰ ]

ਪੁੱਟਣ ਲਈ ਜਗ੍ਹਾ ਦਿਆਂਗੇ। ਜਿਹੜਾ ਮੰਤਰੀ ਜੀ ਨੇ ਇਹ ਕਿਹਾ ਹੈ ਕਿ ਉਥੇ 8 ਫੁੱਟ ਡੂੰਘੀ ਥਾਂ ਹੈ, ਉਹ ਬਿਲਕੁਲ ਗਲਤ ਹੈ। ਮੈਂ ਸਮਝਦੀ ਹਾਂ ਕਿ ਉਥੇ ਕੇਵਲ ਡੇਢ ਜਾਂ ਦੋ ਫੁੱਟ ਹੀ ਡੂੰਘੀ ਥਾਂ ਹੈ। ਜੇਕਰ ਤੁਸੀਂ (ਮੰਤਰੀ ਜੀ) ਉਥੇ ਗਏ ਸੀ ਤਾਂ ਮੈਨੂੰ ਨਾਲ ਕਿਉਂ ਨਹੀਂ ਲੈ ਕੇ ਗਏ ? ਉਥੇ ਹੁਣ ਵੀ ਕੱਚੀ ਮੰਡੀ ਚੱਲ ਰਹੀ ਹੈ, ਜੇਕਰ ਉਥੇ ਕੱਚੀ ਮੰਡੀ ਚੱਲ ਸਕਦੀ ਹੈ ਤਾਂ ਉਥੇ ਪੱਕੀ ਕਿਉਂ ਨਹੀਂ ਚੱਲ ਸਕਦੀ? (ਆਪੋਜ਼ੀਸ਼ਨ ਵੱਲੋਂ ਥੰਪਿੰਗ) ਇਸ ਗੁੰਮਰਾਹਕੁੰਨ ਜਵਾਬ ਦੀ ਮੈਂ ਨਿੰਦਾ ਕਰਦੀ ਹਾਂ। ਮੈਂ ਪੁੱਛਣਾ ਚਾਹੁੰਦੀ ਹਾਂ ਕਿ ਜਿਨ੍ਹਾਂ ਅਫਸਰਾਂ ਨੇ ਇਹ ਰਿਪੋਰਟ ਦਿੱਤੀ ਹੈ ਕਿ ਉਥੇ 8 ਫੁੱਟ ਡੂੰਘੀ ਥਾਂ ਹੈ, ਕੀ ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਲੈਣਗੇ? ਦੂਸਰਾ, ਇਨ੍ਹਾਂ ਨੇ ਬੇਗੋਵਾਲ ਬਾਰੇ ਕਿਹਾ ਹੈ ਕਿ ਉਥੇ ਆੜ੍ਹਤੀਆਂ ਨੂੰ ਦੁਕਾਨਾਂ ਦਿਵਾ ਦਿਉ ਤਾਂ ਅਸੀਂ ਦਫਤਰ ਤੇ ਦੂਸਰਾ ਫੜ੍ਹ ਬਣਵਾ ਦਿਆਂਗੇ। ਅਸੀਂ ਉਨ੍ਹਾਂ ਦੁਕਾਨਾਂ ਦੀ ਵੀ ਬੋਲੀ ਕਰਵਾ ਦਿੱਤੀ ਹੈ ਤਾਂ ਕਿ ਪੈਸਾ ਜਮ੍ਹਾਂ ਹੋ ਜਾਵੇ। ਸਾਡੇ ਹਲਕੇ ਵਿਚ ਕੇਵਲ ਇਕੋ ਇੱਕ ਮੰਡੀ ਭੁਲੱਥ ਦੀ ਹੀ ਪੱਕੀ ਹੈ, ਬਾਕੀ ਸਾਰੀਆਂ ਹੀ ਮੰਡੀਆਂ ਕੱਚੀਆਂ ਹਨ ...

**ਮਾਨਯੋਗ ਸਪੀਕਰ :** ਬੀਬੀ ਜੀ, ਤੁਸੀਂ ਕੋਈ ਕੁਐਸਚਨ ਤਾਂ ਪੁੱਟ ਕਰੋ।

**ਬੀਬੀ ਜਗੀਰ ਕੌਰ :** ਮੈਂ ਪੁੱਛਣਾ ਚਾਹੁੰਦੀ ਹਾਂ ਕਿ ਕੀ ਮੰਤਰੀ ਜੀ ਪ੍ਰਾਇਰਟੀ ਤੇ ਉਸ ਬੇਗੋਵਾਲ ਮੰਡੀ ਨੂੰ ਕੰਪਲੀਟ ਕਰਵਾਉਣਗੇ ਅਤੇ ਨਾਲ ਹੀ ਜਿਨ੍ਹਾਂ ਅਫਸਰਾਂ ਨੇ 8 ਫੁੱਟ ਡੂੰਘੀ ਥਾਂ ਬਾਰੇ ਗਲਤ ਰਿਪੋਰਟ ਦਿੱਤੀ ਹੈ, ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਲੈਣਗੇ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਬੀਬੀ ਜੀ ਨੂੰ ਭਰੋਸਾ ਦਿਵਾਉਣਾ ਚਾਹੁੰਦਾ ਹਾਂ ਕਿ ਮੈਂ ਮੌਕੇ ਤੇ ਨਹੀਂ ਗਿਆ। ਜੇਕਰ ਮੈਂ ਜਾਂਦਾ ਤਾਂ ਇਨ੍ਹਾਂ ਨੂੰ ਜ਼ਰੂਰ ਨਾਲ ਲੈ ਕੇ ਜਾਂਦਾ। ਮੈਂ ਤਾਂ ਫਾਈਲ ਪੜ੍ਹੀ ਹੈ। ਉਥੇ 8 ਫੁੱਟ ਡੂੰਘਾ ਅਰਥ-ਵਰਕ ਹੋਣਾ ਹੈ। 10 ਕਰੋੜ ਰੁਪਏ ਦਾ ਖਰਚਾ ਹੈ। ਬੀਬੀ ਜੀ ਤੁਸੀਂ ਉਥੇ ਮਿੱਟੀ ਪਵਾ ਦਿਉ, ਅਰਥ-ਵਰਕ ਪੂਰਾ ਕਰਵਾ ਦਿਉ। ਮੈਂ ਉਥੇ ਨਾਲ ਦੀ ਨਾਲ ਹੀ ਇੱਟਾਂ ਸੁਟਵਾ ਦਿਆਂਗਾ।

**ਬੀਬੀ ਜਗੀਰ ਕੌਰ :** ਸਪੀਕਰ ਸਾਹਿਬ, ਮੈਂ ਕਿਉਂ ਉਥੇ ਮਿੱਟੀ ਪਵਾਵਾਂ। ਮੰਡੀ ਬੋਰਡ ਜਾਂ ਸਰਕਾਰ ਨੂੰ ਉਥੇ ਮੰਡੀ ਦੀ ਇੰਪਾਰਟੈਂਸ ਨੂੰ ਵੇਖਦੇ ਹੋਏ ਉਥੇ ਆਪ ਮਿੱਟੀ ਪਵਾਉਣੀ ਚਾਹੀਦੀ ਹੈ।

**ਰਾਣਾ ਗੁਰਜੀਤ ਸਿੰਘ :** ਸਪੀਕਰ ਸਾਹਿਬ, ਇਹ ਮੇਰੇ ਹਲਕੇ ਦਾ ਵੀ ਮਸਲਾ ਹੈ ਅਤੇ ਮੇਰਾ ਫਰਜ਼ ਬਣਦਾ ਹੈ ਕਿ ਮੈਂ ਉਨ੍ਹਾਂ ਦੀ ਮਦਦ ਕਰਾਂ.... (ਸ਼ੋਰ) ... (.ਵਿਘਨ) ਮੈਂ ਤੁਹਾਡੇ ਰਾਹੀਂ ਉਪ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ....

**ਮੰਤਰੀ :** ਮੈਂ ਜਵਾਬ ਦੇ ਦਿੰਦਾ ਹਾਂ।

**ਰਾਣਾ ਗੁਰਜੀਤ ਸਿੰਘ :** ਮੰਤਰੀ ਜੀ ਨੂੰ ਜਵਾਬ ਦੇਣ ਦੀ ਬੜੀ ਕਾਹਲੀ ਹੈ ਕਿਉਂਜੋ ਇਹ ਕਾਫੀ ਸਮਾਂ ਮੰਤਰੀ ਮੰਡਲ ਤੋਂ ਬਾਹਰ ਰਹੇ ਹਨ।

**ਮਾਨਯੋਗ ਸਪੀਕਰ :** ਤੁਸੀਂ ਸਪਲੀਮੈਂਟਰੀ ਪੁੱਛੋ।

**ਰਾਣਾ ਗੁਰਜੀਤ ਸਿੰਘ :** ਮੇਰੀ ਬੇਨਤੀ ਹੈ ਕਿ ਪਹਿਲਾਂ ਸਾਈਟ ਸਿਲੈਕਸ਼ਨ ਹੁੰਦੀ ਹੈ ਨਾ ਕਿ ਨੀਂਹ ਪੱਥਰ ਰੱਖਿਆ ਜਾਂਦਾ ਹੈ। ਉਪ ਮੁੱਖ ਮੰਤਰੀ ਖਾਲੀ ਪੱਥਰ ਹੀ ਰੱਖੀ ਜਾਂਦੇ ਹਨ। ਲੋਕ ਇਨ੍ਹਾਂ ਪੱਥਰਾਂ ਤੋਂ ਬੜੇ ਦੁਖੀ ਹੋਏ ਪਏ ਹਨ.....

**ਮਾਨਯੋਗ ਸਪੀਕਰ :** ਤੁਸੀਂ ਚੇਅਰ ਨੂੰ ਐਡਰੈਸ ਕਰੋ। ਇੰਡੀਵਿਜ਼ੂਅਲ ਨੂੰ ਐਡਰੈਸ ਨਾ ਕਰੋ।

**ਰਾਣਾ ਗੁਰਜੀਤ ਸਿੰਘ :** ਸੌਰੀ ਸਰ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਨੇ ਸਾਈਟ ਦੀ ਗਲਤ ਸਿਲੈਕਸ਼ਨ ਕੀਤੀ ਹੈ, ਕੀ ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਲਵੋਗੇ?

**ਮੰਤਰੀ :** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਬੇਗੋਵਾਲ ਸਬ-ਯਾਰਡ ਤੇ ਅਸੀਂ 4.40 ਕਰੋੜ ਲਗਾ ਚੁੱਕੇ ਹਾਂ। 3.50 ਕਰੋੜ ਰੁਪਏ ਇਸ ਸਾਲ ਲਗਵਾ ਦੇਵਾਂਗੇ ਅਤੇ ਬੇਗੋਵਾਲ ਦਾ 100% ਕੰਮ ਪੂਰਾ ਹੋ ਜਾਵੇਗਾ। ਬਾਕੀ ਨਡਾਲਾ ਦੀ ਮੰਡੀ ਵੀ ਇੰਪਾਰਟੈਂਟ ਹੈ। ਇਸ ਬਾਰੇ ਮੈਂ ਤੁਹਾਡੇ ਨਾਲ ਵਿਚਾਰ ਕਰਕੇ, ਜਿਵੇਂ ਤੁਸੀਂ ਕਹੋਗੇ, ਅਸੀਂ ਵੱਧ ਤੋਂ ਵੱਧ ਕੋਸ਼ਿਸ਼ ਕਰਾਂਗੇ ਕਿ ਇਸ ਦਾ ਕੋਈ ਹੱਲ ਨਿਕਲ ਸਕੇ। ਮੈਨੂੰ ਪਤਾ ਹੈ ਕਿ ਉਥੇ ਕੇਵਲ 50 ਲੱਖ ਰੁਪਏ ਦੀ ਇਨਕਮ ਦਾ ਸੋਰਸ ਹੈ । ਫਿਰ ਵੀ ਅਸੀਂ ਤੁਹਾਨੂੰ ਭਰੋਸੇ ਵਿਚ ਲੈ ਕੇ ਹੀ ਕੋਸ਼ਿਸ਼ ਕਰਾਂਗੇ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ. : 1499

(ਸੰਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋ ਸਕਿਆ।)

---

## ਮੁਕੇਰੀਆਂ ਸ਼ਹਿਰ ਵਿੱਚ ਕੂੜਾ-ਕਰਕਟ ਸੁੱਟਣ ਲਈ ਢੁੱਕਵਾਂ ਪ੍ਰਬੰਧ ਕਰਨਾ

* **1456. ਸ਼੍ਰੀ ਰਜਨੀਸ਼ ਕੁਮਾਰ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮੁਕੇਰੀਆਂ ਸ਼ਹਿਰ ਦਾ ਕੂੜਾ-ਕਰਕਟ ਕਿਸ ਥਾਂ ਤੇ ਸੁੱਟਿਆ ਜਾ ਰਿਹਾ ਹੈ ਅਤੇ ਸਰਕਾਰ ਵੱਲੋਂ ਇਸ ਦਾ ਢੁੱਕਵਾਂ ਪ੍ਰਬੰਧ ਕਰਨ ਲਈ ਕੀ ਉਪਰਾਲੇ ਕੀਤੇ ਗਏ ਹਨ ?

**ਸ਼੍ਰੀ ਅਨਿਲ ਜੋਸ਼ੀ :** ਨਗਰ ਕੌਂਸਲ, ਮੁਕੇਰੀਆਂ ਵੱਲੋਂ ਵਰਤਮਾਨ ਸਮੇਂ ਵਿੱਚ ਸ਼ਹਿਰ ਦਾ ਕੂੜਾ ਕਰਕਟ ਤਲਵਾੜਾ ਰੋਡ, ਟਰੱਕ ਯੂਨੀਅਨ ਦੇ ਨਜ਼ਦੀਕ ਡੰਪ ਕੀਤਾ ਜਾ ਰਿਹਾ ਹੈ ।

ਬਦਲਵੇਂ ਪ੍ਰਬੰਧ ਤਹਿਤ ਕੂੜਾ ਸੁੱਟਣ ਲਈ ਜ਼ਮੀਨ ਲੀਜ਼ ਤੇ ਲੈਣ ਲਈ ਮਾਰਚ, 2014 ਵਿੱਚ ਅਖਬਾਰਾਂ ਵਿੱਚ ਪਬਲਿਕ ਨੋਟਿਸ ਦਿੱਤਾ ਗਿਆ ਸੀ ਪਰ ਕਿਸੇ ਵੀ ਵਿਅਕਤੀ/ਫਰਮ ਵੱਲੋਂ ਇਸ ਸਬੰਧੀ ਸੰਪਰਕ ਨਹੀਂ ਕੀਤਾ ਗਿਆ ।

ਰਾਜ ਵਿੱਚ ਮਿਊਂਸਪਲ ਸੋਲਿਡ ਵੇਸਟ ਮੈਨੇਜਮੈਂਟ ਲਈ 8 ਕਲੱਸਟਰ ਬਣਾਏ ਗਏ ਹਨ ਅਤੇ ਮੁਕੇਰੀਆਂ ਨੂੰ ਜਲੰਧਰ ਕਲੱਸਟਰ ਵਿੱਚ ਸ਼ਾਮਲ ਕੀਤਾ ਗਿਆ ਹੈ। ਜਲੰਧਰ ਕਲੱਸਟਰ ਦਾ ਕੰਮ ਮੈਸਰਜ਼ ਜੇ.ਆਈ.ਟੀ.ਐਫ ਨੂੰ ਅਲਾਟ ਕੀਤਾ ਗਿਆ ਹੈ ਅਤੇ ਇਹ ਕੰਮ ਜਲਦੀ ਹੀ ਸ਼ੁਰੂ ਹੋ ਜਾਵੇਗਾ । ਕੰਮ ਸ਼ੁਰੂ ਹੋਣ ਤੇ ਮੁਕੇਰੀਆਂ ਸ਼ਹਿਰ ਦਾ ਕੂੜਾ ਕਲੱਸਟਰ ਅਧੀਨ ਚੁਣੀ ਗਈ ਜਮਸੇਰ ਪਿੰਡ ਵਿਖੇ ਡੰਪਿੰਗ ਤੇ ਪ੍ਰੋਸੈਸਿੰਗ ਲਈ ਲਿਆਂਦਾ ਜਾਵੇਗਾ ।

**ਸ਼੍ਰੀ ਰਜਨੀਸ਼ ਕੁਮਾਰ :** ਸਪੀਕਰ ਸਾਹਿਬ, ਮੰਤਰੀ ਜੀ ਦੱਸਦੇ ਹਨ ਕਿ ਕੂੜਾ ਕਰਕਟ ਟਰੱਕ ਯੂਨੀਅਨ ਦੇ ਪਿੱਛੇ ਸੁੱਟਦੇ ਹਾਂ ਪਰ ਸੱਚਾਈ ਇਹ ਹੈ ਕਿ ਜਿਹੜਾ ਮੁਕੇਰੀਆਂ ਦਾ ਕੂੜਾ ਕਰਕਟ ਹੈ, ਉਹ ਪਹਿਲਾਂ ਪਿੰਡ ਜਾਲ ਵਿੱਚ ਸੁੱਟਿਆ ਜਾਂਦਾ ਹੈ ਤੇ ਲੋਕੀਂ ਉਥੇ ਡਾਂਗਾਂ ਫੜ ਕੇ ਖੜ੍ਹੇ ਹੋ ਜਾਂਦੇ ਹਨ । ਫਿਰ ਕੂੜਾ ਸੁੱਟਣ ਲਈ ਮੋਹਰੀ ਚੱਕ ਜਾਂਦੇ ਹਨ ਤੇ ਲੋਕੀਂ ਉਥੇ ਡਾਂਗਾਂ ਫੜ ਕੇ ਖੜ੍ਹੇ ਹੋ ਜਾਂਦੇ

ਹਨ। ਫਿਰ ਉਹ ਭੀਮਪੁਰ ਜਾਂਦੇ ਹਨ ਤੇ ਲੋਕੀਂ ਉਥੇ ਡਾਂਗਾਂ ਫੜ ਕੇ ਖੜ੍ਹੇ ਹੋ ਜਾਂਦੇ ਹਨ। ਸੱਚਾਈ ਇਹ ਹੈ ਕਿ ਪਿਛਲੀ ਵਾਰੀ ਵੀ ਮੰਤਰੀ ਜੀ ਨੇ ਜਵਾਬ ਦਿੱਤਾ ਸੀ ਕਿ ਸਾਡੇ ਕੋਲ ਜਗ੍ਹਾ ਨਹੀਂ ਹੈ । ਸਾਨੂੰ ਕੋਈ ਜਗ੍ਹਾ ਦਿਓ ਜਾਂ ਐਮ.ਐਲ.ਏ. ਸਾਹਿਬ ਜਗ੍ਹਾ ਲੱਭ ਕੇ ਦੇਣ ਜੋ ਲੀਜ਼ ਤੇ ਹੋਵੇ ਤੇ ਜਿੱਥੇ ਅਸੀਂ ਕੂੜਾ ਸੁੱਟ ਸਕੀਏ। ਮੇਰੀ ਮੰਤਰੀ ਜੀ ਨੂੰ ਬੇਨਤੀ ਹੈ ਕਿ ਤੁਹਾਡਾ ਜਵਾਬ ਗੁੰਮਰਾਹ ਕਰਨ ਵਾਲਾ ਹੈ। ਇਹ ਆਪਣੇ ਅਫਸਰਾਂ ਨੂੰ ਵੀ ਪੁੱਛਣ ਕਿ ਕਿੱਥੇ ਕੂੜਾ ਸੁੱਟਦੇ ਹਨ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਦੀ ਗੱਲ ਠੀਕ ਹੈ ਕਿ ਲੜਾਈ ਝਗੜੇ ਤਾਂ ਹੁੰਦੇ ਹੀ ਹਨ ਜਦੋਂ ਕੂੜਾ ਸੁੱਟਿਆ ਜਾਂਦਾ ਹੈ । ਨਗਰ ਕੌਂਸਲ, ਮੁਕੇਰੀਆਂ ਵੱਲੋਂ ਮਤਾ ਨੰ. 10 ਮਿਤੀ 20.11.2013 ਰਾਹੀਂ ਪਿੰਡ ਮੋਹਰੀ ਚੱਕ ਜੋ ਕਿ ਨਗਰ ਕੌਂਸਲ, ਮੁਕੇਰੀਆਂ ਦੀ ਹਦੂਦ ਤੋਂ 10 ਕਿਲੋਮੀਟਰ ਦੂਰੀ ਤੇ ਸਥਿਤ ਹੈ, ਉਥੇ ਸ਼ਹਿਰ ਦਾ ਕੂੜਾ ਕਰਕਟ ਡੰਪ ਕਰਨ ਲਈ ਦਸ ਏਕੜ ਜ਼ਮੀਨ ਲੀਜ਼ ਤੇ ਲੈਣ ਲਈ ਪ੍ਰਵਾਨਗੀ ਦਿੱਤੀ ਸੀ । ਗੁਰਨਾਮ ਸਿੰਘ ਪੁੱਤਰ ਤੇਜਾ ਸਿੰਘ ਨਾਲ ਮਿਤੀ 6.1.2014 ਨੂੰ ਇਹ ਕੂੜਾ ਕਰਕਟ ਸੁੱਟਣ ਲਈ ਦਸ ਸਾਲਾ ਲੀਜ਼ ਐਗਰੀਮੈਂਟ ਕੀਤਾ ਗਿਆ ਸੀ । ਇੱਥੇ ਕੂੜਾ ਸੁੱਟਣਾ ਸ਼ੁਰੂ ਕੀਤਾ ਗਿਆ ਸੀ । ਦੋ ਕੁ ਮਹੀਨੇ ਉਥੇ ਕੂੜਾ ਸੁੱਟਿਆ ਗਿਆ ਤੇ ਉਥੇ ਉਹੋ ਹੀ ਗੱਲ ਹੋਈ ਜਿਵੇਂ ਕਿ ਇਨ੍ਹਾਂ ਨੇ ਦੱਸਿਆ ਹੈ, ਇਸ ਦਾ ਉਥੇ ਸਖਤ ਵਿਰੋਧ ਹੋਇਆ ਤੇ ਰੌਲਾ-ਰੱਪਾ ਪਿਆ । ਇਸ ਕਰਕੇ ਹੀ ਕਿਹਾ ਹੈ ਕਿ ਅਸਲੀ ਪ੍ਰਬੰਧ ਤੇ ਪੱਕਾ ਪ੍ਰਬੰਧ ਇਹੀ ਹੈ ਕਿ ਜਲੰਧਰ ਕਲੱਸਟਰ ਦਾ ਕੰਮ ਜਲਦੀ ਹੀ ਸ਼ੁਰੂ ਹੋ ਰਿਹਾ ਹੈ । ਉਨ੍ਹਾਂ ਦੀ ਕਪੈਸਿਟੀ ਬਹੁਤ ਜ਼ਿਆਦਾ ਹੈ ਤੇ ਉਨ੍ਹਾਂ ਨੇ ਆਪਣੇ ਆਲੇ-ਦੁਆਲੇ ਦੀਆਂ ਸਾਰੀਆਂ ਕਮੇਟੀਆਂ ਇਸ ਕਲੱਸਟਰ ਵਿੱਚ ਪਾਈਆਂ ਹਨ ਤੇ ਉਸ ਵਿੱਚ ਮੁਕੇਰੀਆਂ ਦੀ ਮਿਊਂਸਿਪਲ ਕਮੇਟੀ ਵੀ ਸ਼ਾਮਲ ਹੈ । ਮੇਰਾ ਖਿਆਲ ਹੈ ਕਿ ਇੱਕ ਮਹੀਨੇ ਦੇ ਵਿੱਚ ਵਿੱਚ ਇਹ ਕੰਮ ਸ਼ੁਰੂ ਹੋ ਜਾਵੇਗਾ ।

**ਮਾਨਯੋਗ ਸਪੀਕਰ :** ਕੀ ਤੁਸੀਂ ਮੁਕੇਰੀਆਂ ਦਾ ਕੂੜਾ ਕਰਕਟ ਵੀ ਜਲੰਧਰ ਲੈ ਆਵੋਗੇ ?

**ਮੰਤਰੀ :** ਹਾਂ ਜੀ। ਉਨ੍ਹਾਂ ਲਈ ਤਾਂ ਪ੍ਰਾਸੈਸਿੰਗ ਵਾਸਤੇ ਇਹ ਰਾਅ ਮੈਟੀਰੀਅਲ ਹੈ। ਉਨ੍ਹਾਂ ਨੂੰ ਤਾਂ ਹੋਰ ਵੀ ਜ਼ਰੂਰਤ ਹੈ ਤੇ ਉਨ੍ਹਾਂ ਨੇ ਆਲੇ-ਦੁਆਲੇ ਤੋਂ ਹੋਰ ਮਿਊਂਸਿਪਲ ਕਮੇਟੀਆਂ ਤੋਂ ਵੀ ਮੰਗਣਾ ਹੈ। ਉਦੋਂ ਇਨ੍ਹਾਂ ਦਾ ਮਸਲਾ ਪੱਕਾ ਹੱਲ ਹੋ ਜਾਵੇਗਾ ।

**ਸ਼੍ਰੀ ਰਜਨੀਸ਼ ਕੁਮਾਰ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿੱਥੇ ਪੰਜਾਹ ਸਾਲ ਤੋਂ ਕੂੜਾ ਕਰਕਟ ਸੁੱਟਦੇ ਸੀ, ਉਥੇ ਰਲ ਕੇ ਹੋਰ ਲੋਕਾਂ ਦਾ ਕਬਜ਼ਾ ਕਰਵਾ ਦਿੱਤਾ ਗਿਆ ਹੈ। ਕੀ ਮੰਤਰੀ ਸਾਹਿਬ ਜਵਾਬ ਦੇਣਗੇ ਕਿ ਉਥੇ ਮਿਊਂਸਿਪਲ ਕਮੇਟੀ ਦਾ ਕਬਜ਼ਾ ਰਹੇਗਾ ?

**ਮਾਨਯੋਗ ਸਪੀਕਰ :** ਨਹੀਂ, ਇਸ ਸਪਲੀਮੈਂਟਰੀ ਦਾ ਇਸ ਸਵਾਲ ਨਾਲ ਕੋਈ ਸੰਬੰਧ ਨਹੀਂ ।

---

## ਲੁਧਿਆਣਾ ਦੇ ਪਿੰਡਾਂ ਨੂੰ ਪੀਣ ਵਾਲਾ ਪਾਣੀ ਮੁਹੱਈਆ ਕਰਵਾਉਣਾ

***1466. ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਲੁਧਿਆਣਾ ਸ਼ਹਿਰ ਦੇ ਨਾਲ ਲੱਗਦੇ ਸ਼ਹੀਦ ਭਗਤ ਸਿੰਘ ਨਗਰ, ਭਗਤ ਸਿੰਘ ਨਗਰ, ਸਤਿਜੋਤ ਨਗਰ, ਗੁਰੂ ਤੇਗ ਬਹਾਦਰ ਨਗਰ, ਚੌਹਾਨ ਨਗਰ, ਹਿੰਮਤ ਸਿੰਘ ਨਗਰ, ਤੇਰਾਂ ਨਗਰ, ਬਾਬਾ ਦੀਪ ਸਿੰਘ ਨਗਰ, ਗੁਰੂ ਨਾਨਕ ਦੇਵ ਨਗਰ, ਜਸਦੇਵ ਨਗਰ, ਦੇਵ ਨਗਰ, ਰੂਪਨਗਰ, ਨਿਤਿਸ਼ ਵਿਹਾਰ, ਵੇਰੀ ਕਲੋਨੀ, ਪ੍ਰੀਤ ਨਗਰ ਅਤੇ ਜਨਤਾ ਕਲੋਨੀ ਆਦਿ ਪਿੰਡਾਂ ਵਿੱਚ ਪੀਣ ਵਾਲਾ ਪਾਣੀ ਮੁਹੱਈਆ ਨਹੀਂ ਕਰਵਾਇਆ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਪਿੰਡਾਂ ਨੂੰ ਪੀਣ ਵਾਲਾ ਪਾਣੀ ਪਹਿਲ ਦੇ ਆਧਾਰ ਤੇ ਉਪਲਬਧ ਕਰਵਾਉਣ ਲਈ ਚੁੱਕੇ ਜਾ ਰਹੇ ਕਦਮਾਂ ਦੇ ਵੇਰਵੇ ਕੀ ਹਨ?

**ਸਰਦਾਰ ਸੁਰਜੀਤ ਸਿੰਘ ਰੱਖੜਾ :** ਜੀ ਹਾਂ, ਇਹ ਠੀਕ ਹੈ ਕਿ ਇਨ੍ਹਾਂ ਪਿੰਡਾਂ ਵਿੱਚ ਪੀਣ ਵਾਲਾ ਪਾਣੀ ਮੁਹੱਈਆ ਨਹੀਂ ਕਰਵਾਇਆ ਗਿਆ ਕਿਉਂ ਜੋ ਇਨ੍ਹਾਂ ਪਿੰਡਾਂ ਦੀਆਂ ਪੰਚਾਇਤਾਂ ਵੱਲੋਂ ਵਿਭਾਗ ਨੂੰ ਜਲ ਘਰ ਬਣਾਉਣ ਲਈ ਕੋਈ ਢੁਕਵੀਂ ਜਗ੍ਹਾ ਉਪਲਬਧ ਨਹੀਂ ਕਰਵਾਈ ਗਈ। ਇਨ੍ਹਾਂ ਪਿੰਡਾਂ ਦੀਆਂ ਪੰਚਾਇਤਾਂ ਨੂੰ ਜਲ ਸਪਲਾਈ ਤੇ ਸੈਨੀਟੇਸ਼ਨ ਵਿਭਾਗ ਨੂੰ ਢੁਕਵੀਂ ਜਗ੍ਹਾ ਦੇਣ ਲਈ ਪ੍ਰੇਰਿਤ ਕੀਤਾ ਜਾ ਰਿਹਾ ਹੈ ਅਤੇ ਜਗ੍ਹਾ ਉਪਲਬਧ ਹੋਣ ਤੇ ਇਨ੍ਹਾਂ ਪਿੰਡਾਂ ਵਿੱਚ ਪਾਈਪਾਂ ਰਾਹੀਂ ਪੀਣ ਵਾਲਾ ਪਾਣੀ ਮੁਹੱਈਆ ਕਰਨ ਲਈ ਨਵੇਂ ਜਲ ਘਰ ਦੀ ਤਜਵੀਜ਼ ਬਣਾ ਦਿੱਤੀ ਜਾਵੇਗੀ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਲਗਭਗ 17 ਪਿੰਡ ਹਨ, ਜਿਨ੍ਹਾਂ ਦੀ ਆਬਾਦੀ 3000 ਤੋਂ ਲੈ ਕੇ

5000 ਤੱਕ ਹੈ। ਇਨ੍ਹਾਂ ਘਰਾਂ ਦੇ ਅੱਗੇ ਲੋਕਾਂ ਨੇ ਆਪਣੀਆਂ ਆਪਣੀਆਂ ਸੀਵਰੇਜ ਖੂਹੀਆਂ ਬਣਾਈਆਂ ਹੋਈਆਂ ਹਨ ਅਤੇ ਖੂਹੀਆਂ ਦੇ ਨਾਲ ਪੀਣ ਵਾਲੇ ਪਾਣੀ ਦੇ ਨਲਕੇ ਲਗਾਏ ਹੋਏ ਹਨ। ਕਹਿਣ ਦਾ ਭਾਵ ਹੈ ਕਿ ਉਹ ਗੰਦਾ ਪਾਣੀ ਪੀ ਰਹੇ ਹਨ। ਉਥੇ ਛੱਪੜ ਵੀ ਨਹੀਂ ਹੈ। ਅਗਰ ਲੋਕ ਜਗ੍ਹਾ ਦੇਣ ਵਾਸਤੇ ਪ੍ਰੇਰਿਤ ਨਾ ਹੋਏ, ਕੀ ਮੰਤਰੀ ਜੀ ਦੱਸਣਗੇ ਕਿ ਕਦੋਂ ਤੱਕ ਇਨ੍ਹਾਂ ਪਿੰਡਾਂ ਨੂੰ ਪਾਣੀ ਦੀ ਸਪਲਾਈ ਦਾ ਸਿਸਟਮ ਦਿੱਤਾ ਜਾਵੇਗਾ ? ਜੇ ਇਨ੍ਹਾਂ ਇਲਾਕਿਆਂ ਵਿੱਚ ਪੀਣ ਵਾਲਾ ਪਾਣੀ ਮੁਹੱਈਆ ਨਾ ਕਰਵਾਇਆ ਗਿਆ ਤਾਂ ਮੈਂ ਸਮਝਦਾ ਹਾਂ ਕਿ ਇਹ ਸਾਰਾ ਏਰੀਆ ਸਲੱਮ ਦਾ ਰੂਪ ਧਾਰਨ ਕਰ ਜਾਵੇਗਾ। ਇਸ ਲਈ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਕਦੋਂ ਤੱਕ ਪੀਣ ਵਾਲਾ ਪਾਣੀ ਇਨ੍ਹਾਂ ਇਲਾਕਿਆਂ ਵਿੱਚ ਮੁਹੱਈਆ ਕਰਵਾ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਠੀਕ ਹੈ ਕਿ ਇਹ ਪਿੰਡ ਬਿਲਕੁਲ ਲੁਧਿਆਣੇ ਦੇ ਨਾਲ ਲਗਦੇ ਹਨ ਪਰ ਜਿਹੜਾ ਬੋਰ ਲੱਗਣਾ ਹੈ, ਉਹ ਤਾਂ ਜ਼ਮੀਨ ਤੇ ਹੀ ਲੱਗਣਾ ਹੈ। ਮੈਂ ਮੈਂਬਰ ਸਾਹਿਬ ਨੂੰ ਵੀ ਕਹਾਂਗਾ ਅਤੇ ਅਸੀਂ ਵੀ ਕੋਸ਼ਿਸ਼ ਕਰਦੇ ਹਾਂ ਕਿ ਚਾਹੇ ਜਗ੍ਹਾ ਘੱਟ ਮਿਲ ਜਾਵੇ ਪਰ ਬੋਰ ਲਗਾਉਣ ਲਈ ਜਗ੍ਹਾ ਮਿਲ ਜਾਵੇ । ਜਗ੍ਹਾ ਮਿਲਣ ਤੇ ਹੀ ਅਸੀਂ ਪਾਣੀ ਦੀ ਸਪਲਾਈ ਸ਼ੁਰੂ ਕਰ ਦੇਵਾਂਗੇ। ਕੋਈ ਦਿੱਕਤ ਵਾਲੀ ਗੱਲ ਨਹੀਂ ਹੈ ਪਰ ਜਗ੍ਹਾ ਤਾਂ ਜ਼ਰੂਰ ਚਾਹੀਦੀ ਹੈ। ਜਗ੍ਹਾ ਤੋਂ ਬਗੈਰ ਤਾਂ ਅਸੀਂ ਜਲ ਘਰ ਲਗਾ ਨਹੀਂ ਸਕਦੇ।

**ਮਾਨਯੋਗ ਸਪੀਕਰ :** ਜਗ੍ਹਾ ਤੋਂ ਬਗੈਰ ਤਾਂ ਗੱਲ ਬਣਨੀ ਨਹੀਂ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ.....

**ਮਾਨਯੋਗ ਸਪੀਕਰ :** ਕੋਈ ਪਾਰਕ ਨਹੀਂ ਹੈ ਉਥੇ ?

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਅਗਰ ਜਗ੍ਹਾ ਦੇ ਦੇਈਏ ਤਾਂ ਇਹ ਕਦੋਂ ਤੱਕ ਪਾਣੀ ਦੀ ਸਮੱਸਿਆ ਦਾ ਹੱਲ ਕਰ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਜਦੋਂ ਵੀ ਜਗ੍ਹਾ ਦੇ ਦੇਣਗੇ, ਉਦੋਂ ਹੀ ਐਸਟੀਮੇਟਸ ਬਣਾ ਕੇ, ਮੇਰਾ ਖਿਆਲ ਹੈ ਜਲਦੀ ਤੋਂ ਜਲਦੀ ਅਸੀਂ ਇਹ ਸਮੱਸਿਆ ਹੱਲ ਕਰਵਾ ਦੇਵਾਂਗੇ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਧੰਨਵਾਦ ਜੀ।

----------

## ਸਰਹਿੰਦ ਅਤੇ ਰਾਜਸਥਾਨ ਫੀਡਰ ਨਹਿਰ ਦੀ ਲਾਈਨਿੰਗ ਕਰਨਾ

*1440. **ਸ਼੍ਰੀਮਤੀ ਕਰਨ ਕੌਰ ਬਰਾੜ :** ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਹਿੰਦ ਅਤੇ ਰਾਜਸਥਾਨ ਫੀਡਰ ਨਹਿਰ ਦੀ ਲਾਈਨਿੰਗ ਦਾ ਕੰਮ ਕਦੋਂ ਆਰੰਭ ਕੀਤਾ ਜਾਵੇਗਾ ਅਤੇ ਇਸ ਨੂੰ ਕਦੋਂ ਤੱਕ ਮੁਕੰਮਲ ਕੀਤਾ ਜਾਵੇਗਾ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਸਰਹਿੰਦ ਅਤੇ ਰਾਜਸਥਾਨ ਫੀਡਰ ਨਹਿਰਾਂ ਦੀ ਰੀਲਾਈਨਿੰਗ ਕਰਨ ਦਾ ਕੰਮ ਭਾਰਤ ਸਰਕਾਰ ਤੋਂ ਮੁਕੰਮਲ ਲੋੜੀਂਦੇ ਫੰਡ ਉਪਲਬਧ ਹੋਣ ਤੇ ਸਾਲ 2014-15 ਦੌਰਾਨ ਇਕੱਠੇ ਤੌਰ ਤੇ ਆਰੰਭ ਕਰਨ ਦੀ ਤਜਵੀਜ਼ ਹੈ ਅਤੇ ਇਹ ਕੰਮ ਹਰ ਸਾਲ ਨਹਿਰਾਂ ਦੀ 60 ਦਿਨਾਂ ਦੀ ਬੰਦੀ ਲੈ ਕੇ ਚਾਰ ਸਾਲਾਂ ਦੇ ਸਮੇਂ ਦੌਰਾਨ, ਸਾਲ 2017-18 ਤੱਕ ਮੁਕੰਮਲ ਕਰਨ ਦੀ ਤਜਵੀਜ਼ ਹੈ।

**ਸ਼੍ਰੀਮਤੀ ਕਰਨ ਕੌਰ ਬਰਾੜ :** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਮੁਕੰਮਲ ਲੋੜੀਂਦੇ ਫੰਡ ਉਪਲਬਧ ਹੋਣ ਤੋਂ ਬਾਅਦ ਇਹ ਕੰਮ ਸ਼ੁਰੂ ਹੋਵੇਗਾ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਕੀ ਹੁਣ ਤੱਕ ਕੋਈ ਫੰਡਜ਼ ਆਏ ਹਨ ?

**ਮੰਤਰੀ :** ਸਪੀਕਰ ਸਾਹਿਬ, ਪਹਿਲੇ ਸਾਲ ਲਈ ਭਾਰਤ ਸਰਕਾਰ ਵੱਲੋਂ ਲੋੜੀਂਦੀ ਰਾਸ਼ੀ 244 ਕਰੋੜ ਰੁਪਏ ਵਿਚੋਂ ਕੇਵਲ 106 ਕਰੋੜ ਰੁਪਏ ਦੀ ਰਾਸ਼ੀ ਫਰਵਰੀ, 2011 ਵਿੱਚ ਜਾਰੀ ਕੀਤੀ ਗਈ ਹੈ। ਪੂਰੀ ਰਾਸ਼ੀ ਜਾਰੀ ਨਾ ਹੋਣ ਕਰਕੇ ਇਹ ਪ੍ਰਾਜੈਕਟ 2010-11 ਵਿੱਚ ਅਤੇ ਬਾਅਦ ਦੇ ਦੋ ਸਾਲਾਂ ਵਿੱਚ ਹੁਣ ਤੱਕ ਸ਼ੁਰੂ ਨਹੀਂ ਕੀਤੇ ਜਾ ਸਕੇ। ਬਾਕੀ 138 ਕਰੋੜ ਰੁਪਏ ਦੀ ਰਾਸ਼ੀ ਜਾਰੀ ਕਰਵਾਉਣ ਲਈ ਉਪਰਾਲੇ ਕੀਤੇ ਜਾ ਰਹੇ ਹਨ। ਭਾਰਤ ਸਰਕਾਰ ਵੱਲੋਂ ਸਰਹਿੰਦ ਫੀਡਰ ਲਈ ਰਾਜਸਥਾਨ ਨੂੰ ਸਪੈਸ਼ਲ ਕੈਟਾਗਰੀ ਅਧੀਨ 90 ਪ੍ਰਤੀਸ਼ਤ ਗ੍ਰਾਂਟ ਅਤੇ ਪੰਜਾਬ ਨੂੰ ਕੇਵਲ 25 ਪ੍ਰਤੀਸ਼ਤ ਗ੍ਰਾਂਟ ਮਨਜ਼ੂਰ ਕੀਤੀ ਹੈ। ਭਾਰਤ ਸਰਕਾਰ ਵੱਲੋਂ 166 ਕਰੋੜ ਰੁਪਏ ਦੀ ਵਾਧੂ ਗ੍ਰਾਂਟ ਮਨਜ਼ੂਰ ਕੀਤੀ ਗਈ ਹੈ।

**ਸ਼੍ਰੀਮਤੀ ਕਰਨ ਕੌਰ ਬਰਾੜ :** ਸਪੀਕਰ ਸਾਹਿਬ, ਮੈਂ ਉਮੀਦ ਕਰਦੀ ਹਾਂ ਕਿ ਇਹ ਕੰਮ ਜਲਦੀ ਸ਼ੁਰੂ ਹੋ ਜਾਵੇਗਾ। ਮੈਂ ਮੰਤਰੀ ਜੀ ਨੂੰ ਇੱਕ ਦਰਖਾਸਤ ਵੀ ਕਰਨੀ ਸੀ ਕਿ ਜਿਹੜਾ ਸਾਰਾ ਇਕੱਠਾ ਕੰਮ ਕਰਨ ਦੀ ਇਨ੍ਹਾਂ ਨੇ ਸਕੀਮ ਬਣਾਈ ਹੈ, ਉਸ ਦੀ ਬਜਾਏ ਜੇ ਇਹ ਜਿਥੇ ਵਾਟਰ ਲਾਗਿੰਗ ਜ਼ਿਆਦਾ ਹੈ, ਉਥੇ

ਪਹਿਲਾਂ ਖਤਮ ਕਰਨ ਤਾਂ ਉਹ ਜ਼ਿਆਦਾ ਚੰਗਾ ਹੋਵੇਗਾ। ਕੀ ਇਸ ਦੇ ਬਾਰੇ ਇਨ੍ਹਾਂ ਨੇ ਕੋਈ ਸੋਚ ਵਿਚਾਰ ਕੀਤਾ ਹੈ ?

**ਮੰਤਰੀ :** ਸਪੀਕਰ ਸਾਹਿਬ, ਇਸ ਦੇ ਬਾਰੇ ਬਿਲਕੁਲ ਵਿਚਾਰ ਕਰ ਰਹੇ ਹਾਂ। ਦੋਹਾਂ ਪ੍ਰਾਜੈਕਟਾਂ ਦੇ ਬਿੱਡ ਡਾਕੂਮੈਂਟ, ਡੀ.ਆਈ.ਐਨ.ਟੀ. ਸਬੰਧੀ ਮੁੱਖ ਸਕੱਤਰ, ਪੰਜਾਬ ਦੀ ਪ੍ਰਧਾਨਗੀ ਹੇਠ ਇੱਕ ਕਮੇਟੀ ਗਠਿਤ ਕੀਤੀ ਗਈ ਹੈ। ਬਿੱਡ ਡਾਕੂਮੈਂਟ ਨੂੰ ਖਤਾਨ ਕੰਪਨੀ ਲਿਮਟਿਡ, ਦਿੱਲੀ ਨੂੰ ਕਾਨੂੰਨੀ ਤੌਰ ਤੇ ਵੈਟ ਕੀਤੇ ਜਾਣ ਉਪਰੰਤ ਉਸ ਨੂੰ ਦਿੱਤਾ ਜਾ ਰਿਹਾ ਹੈ। ਬਿੱਡ ਡਾਕੂਮੈਂਟ ਨੂੰ ਅੰਤਿਮ ਰੂਪ ਦੇਣ ਉਪਰੰਤ ਗਲੋਬਲ ਟੈਂਡਰ ਲਗਾਏ ਜਾਣਗੇ। ਇਹ ਕੰਮ 2014-15 ਵਿੱਚ ਸ਼ੁਰੂ ਕਰਕੇ ਚਾਰ ਸਾਲਾਂ ਦੌਰਾਨ ਸਾਲ 2018 ਤੱਕ ਮੁਕੰਮਲ ਕੀਤੇ ਜਾਣਗੇ। ਜਿਥੇ ਜ਼ਿਆਦਾ ਪ੍ਰਾਬਲਮ ਹੋਵੇਗੀ, ਉਥੇ ਇਨ੍ਹਾਂ ਤੋਂ ਪੁੱਛ ਕੇ ਉਸ ਨੂੰ ਪਹਿਲ ਦੇਵਾਂਗੇ।

**Mr. Speaker :** Thank you.

---------

## ਬੱਚਿਆਂ ਨੂੰ ਨਾ ਫੇਲ੍ਹ ਕਰਨ ਸੰਬੰਧੀ ਕਾਨੂੰਨ ਬਣਾਉਣਾ

***1536. ਸ਼੍ਰੀ ਤਰਲੋਚਨ ਸਿੰਘ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਸਿੱਖਿਆ ਇੱਕ ਸਟੇਟ ਸਬਜੈਕਟ ਹੈ ਅਤੇ ਇਸ ਖੇਤਰ ਵਿੱਚ ਰਾਜ ਸਰਕਾਰ ਆਪਣਾ ਅਲੱਗ ਕਾਨੂੰਨ ਬਣਾ ਸਕਦੀ ਹੈ,

(ਅ) ਕੀ ਪਹਿਲੀ ਤੋਂ ਅੱਠਵੀਂ ਤੱਕ ਦੇ ਬੱਚਿਆਂ ਨੂੰ ਬਗੈਰ ਫੇਲ੍ਹ ਕੀਤੇ ਅਗਲੀ ਕਲਾਸ ਵਿੱਚ ਦਾਖਲਾ ਦੇਣ ਸੰਬੰਧੀ ਅਲੱਗ ਕਾਨੂੰਨ ਬਣਾਉਣ ਲਈ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ਤਾਂ ਜੋ ਪਾਸ ਬੱਚਿਆਂ ਨੂੰ ਹੀ ਅਗਲੀ ਕਲਾਸ ਵਿੱਚ ਦਾਖਲਾ ਮਿਲ ਸਕੇ; ਜੇਕਰ ਅਜਿਹਾ ਹੋਵੇ ਤਾਂ ਇਸ ਸੰਬੰਧੀ ਕਦੋਂ ਤੱਕ ਫੈਸਲਾ ਲਏ ਜਾਣ ਦੀ ਸੰਭਾਵਨਾ ਹੈ ?

**ਡਾਕਟਰ ਦਲਜੀਤ ਸਿੰਘ ਚੀਮਾ :** (ੳ) ਸਿੱਖਿਆ ਇੱਕ ਕੰਨਕਰੰਟ ਸਬਜੈਕਟ ਹੈ । ਬੱਚਿਆਂ ਦਾ ਮੁਫਤ ਅਤੇ ਲਾਜ਼ਮੀ ਸਿੱਖਿਆ ਦਾ ਅਧਿਕਾਰ ਐਕਟ, 2009 ਇੱਕ ਕੇਂਦਰੀ ਐਕਟ ਹੈ । ਇਹ ਪਹਿਲੀ ਜਮਾਤ ਤੋਂ ਲੈ ਕੇ

[ ਸਿੱਖਿਆ ਮੰਤਰੀ ]

ਅੱਠਵੀਂ ਜਮਾਤ ਤੱਕ ਲਾਗੂ ਹੁੰਦਾ ਹੈ । ਐਕਟ ਦੀ ਧਾਰਾ 20 ਅਨੁਸਾਰ ਇਸ ਵਿੱਚ ਸੋਧ ਕਰਨ ਜਾਂ ਨਾ ਕਰਨ ਦਾ ਅਧਿਕਾਰ ਕੇਂਦਰੀ ਸਰਕਾਰ ਕੋਲ ਹੈ ।

(ਅ) ਪੰਜਾਬ ਸਰਕਾਰ ਦੇ ਸਕੂਲ ਸਿੱਖਿਆ ਵਿਭਾਗ ਵੱਲੋਂ ਨੋਟੀਫਿਕੇਸ਼ਨ ਨੰ. 10/26/11-2 ਸਿੱਖਿਆ-7/474 ਮਿਤੀ 8.3.2011 ਰਾਹੀਂ ਕਿਸੇ ਵੀ ਬੱਚੇ ਨੂੰ ਜਿਸ ਨੇ ਸਕੂਲ ਵਿੱਚ ਦਾਖਲਾ ਲਿਆ ਹੋਇਆ ਹੈ, ਉਸ ਨੂੰ ਮੁੱਢਲੀ ਸਿੱਖਿਆ (ਪਹਿਲੀ ਤੋਂ ਅੱਠਵੀਂ ਤੱਕ) ਪ੍ਰਾਪਤ ਹੋਣ ਤੱਕ ਕਿਸੇ ਵੀ ਜਮਾਤ ਵਿੱਚ ਰੋਕਿਆ ਨਹੀਂ ਜਾ ਸਕਦਾ ਅਤੇ ਨਾ ਹੀ ਉਸ ਨੂੰ ਸਕੂਲ ਵਿੱਚੋਂ ਕੱਢਿਆ ਜਾ ਸਕਦਾ ਹੈ ।

**ਸ਼੍ਰੀ ਤਰਲੋਚਨ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਸ ਤਰ੍ਹਾਂ ਆਪਾਂ ਸਾਰੇ ਹੀ ਜਾਣਦੇ ਹਾਂ ਕਿ ਸਰਕਾਰੀ ਸਕੂਲਾਂ ਵਿਚ ਪੇਂਡੂ ਤੇ ਗਰੀਬ ਲੋਕਾਂ ਦੇ ਬੱਚੇ ਪੜ੍ਹਦੇ ਹਨ ਔਰ ਸਿੱਖਿਆ ਦੇ ਮਿਆਰ ਨੂੰ ਠੀਕ ਰੱਖਣ ਵਾਸਤੇ ਗਰੀਬ ਲੋਕਾਂ ਦੇ ਬੱਚਿਆਂ ਨੂੰ ਵੀ ਵਧੀਆ ਐਜੂਕੇਸ਼ਨ ਦੇਣੀ ਜ਼ਰੂਰੀ ਹੈ । ਬਾਕੀ ਮੰਤਰੀ ਸਾਹਿਬ ਨੇ ਦੱਸਿਆ ਹੈ ਕਿ ਐਜੂਕੇਸ਼ਨ ਕੰਨਕਰੰਟ ਲਿਸਟ ਦੇ ਵਿੱਚ ਆਉਂਦਾ ਹੈ । ਪਿਛੇ ਜਿਹੇ ਅਖਬਾਰਾਂ ਵਿੱਚ, ਪ੍ਰੈਸ ਵਿੱਚ ਇਕ ਖਬਰ ਛਪੀ ਸੀ ਕਿ ਪੰਜਵੀਂ ਕਲਾਸ ਦੇ ਬੱਚਿਆਂ ਔਰ ਅੱਠਵੀਂ ਕਲਾਸ ਦੇ ਬੱਚਿਆਂ ਦਾ ਐਜੂਕੇਸ਼ਨ ਬੋਰਡ ਟੈਸਟ ਲਿਆ ਕਰੇਗਾ ਜਿਸ ਤਰ੍ਹਾਂ ਪਹਿਲਾਂ ਕਿਸੇ ਵੇਲੇ ਵੀ ਹੋਇਆ ਕਰਦਾ ਸੀ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਸ ਸਿਸਟਮ ਨੂੰ ਮੰਤਰੀ ਸਾਹਿਬ ਦੁਬਾਰਾ ਚਾਲੂ ਕਰਨਗੇ ? ਮੇਰੀ ਬੇਨਤੀ ਹੈ ਕਿ ਪੰਜਵੀਂ ਕਲਾਸ ਅਤੇ ਅੱਠਵੀਂ ਕਲਾਸ ਦੇ ਬੱਚਿਆਂ ਦਾ ਐਜੂਕੇਸ਼ਨ ਬੋਰਡ ਟੈਸਟ ਲਵੇ ਤਾਂ ਕਿ ਜਿਹੜਾ ਸਿੱਖਿਆ ਦਾ ਮਿਆਰ ਹੈ ਉਹ ਥੱਲੇ ਨਾ ਆਵੇ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਪਿਛਲੇ ਸੈਸ਼ਨ ਵਿਚ ਵੀ ਮਾਨਯੋਗ ਮੈਂਬਰਾਂ ਨੇ, ਦੋਵਾਂ ਪਾਸਿਆਂ ਤੋਂ ਇਸ ਮੁੱਦੇ ਉਤੇ ਆਪਣਾ ਕਨਸਰਨ ਰੱਖਿਆ ਸੀ ਕਿ ਬੱਚਿਆਂ ਦਾ ਪੰਜਵੀਂ ਤੇ ਅੱਠਵੀਂ ਵਿੱਚ ਕੋਈ ਨਾ ਕੋਈ ਐਗਜ਼ਾਮ ਹੋਣਾ ਚਾਹੀਦਾ ਹੈ। ਉਸ ਸਬੰਧ ਵਿਚ ਅਸੀਂ ਆਪਣੇ ਮਹਿਕਮੇ ਦੇ ਅਫਸਰ ਸਾਹਿਬਾਨ ਦੀ ਮੀਟਿੰਗਜ਼ ਵੀ ਕੀਤੀਆਂ ਹਨ। ਮੈਂ ਦਿਲੋਂ ਇਨ੍ਹਾਂ ਦੀ ਭਾਵਨਾ ਦੇ ਨਾਲ ਸਹਿਮਤ ਹਾਂ ਕਿ ਟੀਚਿੰਗ ਦੇ ਸਟੈਂਡਰਡ ਨੂੰ ਬਣਾਈ ਰੱਖਣ ਵਾਸਤੇ ਅਗਰ ਐਗਜ਼ਾਮ ਹੁੰਦਾ ਹੈ ਤਾਂ ਉਹ ਬੈਟਰ ਹੈ ਪਰ ਜਿਹੜੀ ਮਜਬੂਰੀ ਹੈ, ਉਹ ਇਹ ਹੈ

ਕਿ ਇਹ ਕੰਨਕਰੰਟ ਲਿਸਟ ਵਿੱਚ ਹੋਣ ਕਰਕੇ ਇਹ ਕੇਂਦਰੀ ਐਕਟ ਹੈ, ਇਸ ਵਿਚ ਸੂਬੇ ਦੀ ਸਰਕਾਰ ਕੋਲ ਸ਼ਕਤੀ ਨਹੀਂ ਹੈ ਕਿ ਇਸ ਨੂੰ ਅਮੈਂਡ ਕਰ ਸਕੇ। ਮੈਂ ਬੇਨਤੀ ਕਰਦਾ ਹਾਂ ਕਿ ਅਸੀਂ ਹਾਊਸ ਦੀਆਂ ਭਾਵਨਾਵਾਂ ਵੀ ਅਤੇ ਆਪਣੇ ਮਹਿਕਮੇ ਦੀਆਂ ਸੁਜੈਸ਼ਨਜ਼ ਵੀ ਹਿਊਮਨ ਰਿਸੋਰਸਿਜ਼ ਡਿਵੈਲਪਮੈਂਟ ਮਨਿਸਟਰੀ ਨੂੰ ਜ਼ਰੂਰ ਲਿਖਾਂਗੇ । ਜੇ ਉਨ੍ਹਾਂ ਵਲੋਂ ਇਸ ਵਿੱਚ ਕੋਈ ਤਰਮੀਮ ਕੀਤੀ ਜਾਂਦੀ ਹੈ ਤਾਂ ਮੈਂ ਮੈਂਬਰਾਂ ਦੀ ਗੱਲ ਨਾਲ ਸਹਿਮਤ ਹਾਂ ਕਿ ਜੇ ਐਗਜ਼ਾਮ ਹੋਵੇ ਤਾਂ ਉਸ ਨਾਲ ਜਿਹੜੀ ਟੀਚਿੰਗ ਦੀ ਕੁਆਲਿਟੀ ਹੈ ਉਸ ਨੂੰ ਇੰਪਰੂਵ ਕਰ ਸਕਦੇ ਹਾਂ।

**ਸ਼੍ਰੀ ਤਰਲੋਚਨ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੇ ਸਾਰੇ ਹਾਊਸ ਨੂੰ ਇਹ ਬੇਨਤੀ ਵੀ ਕਰਦਾ ਹਾਂ ਕਿ ਜੇ ਸਾਰੇ ਹਾਊਸ ਦੀ ਸਹਿਮਤੀ ਹੋਵੇ ਤਾਂ ਕੀ ਆਪਾਂ ਇਸ ਵਿੱਚ ਆਪਣੇ ਵੱਲੋਂ ਅਮੈਂਡਮੈਂਟ ਕਰਕੇ ਸੈਂਟਰ ਗੌਰਮਿੰਟ ਨੂੰ ਭੇਜ ਸਕਦੇ ਹਾਂ। (ਥੰਪਿੰਗ) ਦੂਸਰਾ, ਸਪੀਕਰ ਸਾਹਿਬ, ਨਾਲ ਦੀ ਨਾਲ ਮੈਂ ਇਹ ਵੀ ਪੁੱਛਣਾ ਚਾਹਾਂਗਾ ਕਿ ਜਿਹੜੇ ਸਰਕਾਰੀ ਸਕੂਲਾਂ ਵਿੱਚ ਟੀਚਰ ਬਿਲਕੁਲ ਵੀ ਨਹੀਂ ਹਨ, ਇਕ ਵੀ ਟੀਚਰ ਨਹੀਂ ਹੈ, ਕੀ ਮੰਤਰੀ ਸਾਹਿਬ ਉਨ੍ਹਾਂ ਸਕੂਲਾਂ ਵਿੱਚ ਟੀਚਰ ਭੇਜਣਗੇ ਅਤੇ ਇਨ੍ਹਾਂ ਨੂੰ ਕਦੋਂ ਤੱਕ ਭੇਜਣਗੇ?

**ਮਾਨਯੋਗ ਸਪੀਕਰ :** ਸਪਲੀਮੈਂਟਰੀ ਉਨ੍ਹਾਂ ਦੀ ਬਣਦੀ ਨਹੀਂ ਹੈ। ਹਾਂ ਜੀ, ਟੀਨੂੰ ਜੀ, ਤੁਸੀਂ ਦੱਸੋ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ. ਬੀ.ਸੀ.ਦੀ ਭਲਾਈ (ਸ਼੍ਰੀ ਪਵਨ ਕੁਮਾਰ ਟੀਨੂੰ) :** ਸਪੀਕਰ ਸਾਹਿਬ, ਪਿਛਲੇ ਹਾਊਸ ਵਿੱਚ ਵੀ ਬੱਚਿਆਂ ਨੂੰ ਫੇਲ੍ਹ ਨਾ ਕਰਨ ਬਾਰੇ ਗੱਲ ਹੋਈ ਸੀ, ਖਾਸ ਕਰਕੇ ਜਿਹੜੇ ਗਰੀਬਾਂ ਦੇ ਬੱਚੇ ਹਨ ਅਤੇ ਰੂਰਲ ਇਲਾਕਿਆਂ ਦੇ ਵੀ ਬੱਚੇ ਹਨ, ਉਨ੍ਹਾਂ ਦਾ ਇਸ ਸਿਸਟਮ ਨਾਲ ਐਜੂਕੇਸ਼ਨ ਦਾ ਸਟੈਂਡਰਡ ਬਹੁਤ ਥੱਲੇ ਚਲਾ ਜਾਵੇਗਾ । ਇਹ ਠੀਕ ਹੈ ਕਿ ਇਸ ਬਾਰੇ ਕੇਂਦਰ ਸਰਕਾਰ ਦਾ ਹੱਕ ਹੈ ਪਰ ਕੀ ਪੰਜਾਬ ਸਰਕਾਰ ਦੇ ਐਜੂਕੇਸ਼ਨ ਡਿਪਾਰਟਮੈਂਟ ਨੇ ਆਪਣੇ ਲੈਵਲ ਤੇ ਇਸ ਬਾਰੇ ਕੋਈ ਪਰਪੋਜ਼ਲ ਬਣਾਈ ਹੈ ? ਜੇਕਰ ਬਣਾਈ ਹੈ ਤਾਂ ਇਹ ਕਦੋਂ ਤੱਕ ਕੇਂਦਰ ਨੂੰ ਪਰਪੋਜ਼ਲ ਭੇਜ ਰਹੇ ਹਨ ਕਿਉਂਕਿ ਹੁਣ ਉਪਰ ਸਰਕਾਰ ਬਦਲ ਚੁੱਕੀ ਹੈ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਅਸੀਂ ਖੁਦ ਵੀ ਜਿਹੜੀ ਸਾਰੇ

[ ਸਿੱਖਿਆ ਮੰਤਰੀ ]

ਹਾਊਸ ਦੀ ਭਾਵਨਾ ਹੈ, ਉਸ ਨਾਲ ਸਹਿਮਤ ਹਾਂ ਤੇ ਅਸੀਂ ਆਪਣੇ ਵੱਲੋਂ ਬਹੁਤ ਜਲਦੀ ਇਸ ਕੇਸ ਨੂੰ ਵਿਸਥਾਰ ਵਿੱਚ ਬਣਾ ਕੇ ਨਵੀਂ ਸਰਕਾਰ ਜੋ ਸਾਡੀ ਕੇਂਦਰ ਵਿੱਚ ਬਣੀ ਹੈ, ਉਨ੍ਹਾਂ ਕੋਲ ਲਿਜਾ ਕੇ ਬੇਨਤੀ ਕਰਾਂਗੇ ਕਿ ਇਸ ਵਿੱਚ ਉਹ ਜ਼ਰੂਰ ਤਰਮੀਮ ਕਰਨ ।

**ਮਾਨਯੋਗ ਸਪੀਕਰ :** ਚੀਮਾ ਸਾਹਿਬ, ਮੈਂ ਇਸ ਵਿੱਚ ਬੇਨਤੀ ਕਰਾਂ। ਵੇਖੋ ਗੱਲ ਬੜੀ ਸਪੱਸ਼ਟ ਹੈ । ਇਹ ਮਸਲਾ ਇੰਨਾ ਗੰਭੀਰ ਹੈ ਜਿਸ ਨਾਲ ਲੱਖਾਂ ਬੱਚਿਆਂ ਦਾ ਫਿਊਚਰ ਜੁੜਿਆ ਹੋਇਆ ਹੈ । ਇਕ ਪਾਸੇ ਤਾਂ ਉਹ ਸਿਸਟਮ ਹੈ ਜਿਸ ਵਿਚ ਪਹਿਲੀ ਜਮਾਤ ਵਿੱਚ ਹਰ ਦੂਸਰੇ ਦਿਨ ਟੈਸਟ ਹੁੰਦਾ ਹੈ ਔਰ ਜਿਥੇ ਮਿਸਾਲ ਦੇ ਤੌਰ ਸੀ.ਬੀ.ਐਸ.ਈ.ਸਕੂਲ ਹਨ, ਹੋਰ ਕਈ ਬੋਰਡ ਹਨ, ਇੰਟਰਨੈਸ਼ਨਲ ਬੋਰਡ ਹਨ, ਸਾਰੇ ਹਨ। ਉਨ੍ਹਾਂ ਵਿੱਚ ਜਦੋਂ ਬੱਚਾ ਪਹਿਲੀ ਜਮਾਤ ਵਿੱਚ ਘਰੋਂ ਜਾਂਦਾ ਹੈ ਤਾਂ ਦੂਸਰੇ ਦਿਨ ਹੀ ਟੈਸਟ ਸ਼ੁਰੂ ਹੋ ਜਾਂਦਾ ਹੈ ਲੇਕਿਨ ਜਿਥੇ ਆਪਣੇ ਗਰੀਬ ਲੋਕਾਂ ਦੇ ਬੱਚੇ ਸਰਕਾਰੀ ਸਕੂਲਾਂ ਵਿੱਚ ਪੜ੍ਹਦੇ ਹਨ, ਸਟੇਟ ਐਜੂਕੇਸ਼ਨ ਬੋਰਡ ਹੈ, ਪਿੰਡਾਂ ਵਿੱਚ ਹੈ ਜਿਥੇ ਗਰੀਬ ਲੋਕਾਂ ਦੇ, ਅਨਪੜ੍ਹ ਲੋਕਾਂ ਦੇ ਬੱਚੇ ਪੜ੍ਹਦੇ ਹਨ ਉਥੇ ਆਪਾਂ ਕਹਿੰਦੇ ਹਨ ਕਿ ਅੱਠਵੀਂ ਤੱਕ ਐਗਜ਼ਾਮ ਨਹੀਂ ਹੋਣਾ । ਆਪਾਂ ਵੀ ਪਿਛਲੇ ਸਾਲ ਐਸ਼ਿਓਰੈਂਸ ਦੇਣ ਦੇ ਬਾਵਜੂਦ ਵੀ ਇਸ ਦਾ ਕੋਈ ਹੱਲ ਨਹੀਂ ਕੱਢਿਆ । ਇਹ ਇੱਕ ਬੱਚੇ ਦਾ ਨਹੀਂ, ਇਸ ਨਾਲ ਲੱਖਾਂ ਬੱਚਿਆਂ ਦੇ ਫਿਊਚਰ ਦਾ ਸੰਬੰਧ ਹੈ ਇਸ ਲਈ ਜਿੱਥੇ ਸੀ. ਬੀ. ਐਸ. ਈ. ਜਾਂ ਹੋਰ ਬੋਰਡ ਐਗਜ਼ਾਮ ਲੈਂਦੇ ਹਨ, ਉਥੇ ਅਸੀਂ ਆਪਣੇ ਸਕੂਲਾਂ ਵਿੱਚ ਹਰ ਕਲਾਸ ਵਿੱਚ ਐਸਾ ਕੋਈ ਪੁਰਾਣਾ ਸਿਸਟਮ ਲਾਗੂ ਕਰੀਏ ਕਿ ਹਰ ਕਲਾਸ ਵਿੱਚ ਐਗਜ਼ਾਮ ਲੈ ਸਕੀਏ । ਆਪਾਂ ਉਸ ਸਿਸਟਮ ਬਾਰੇ ਸੋਚ ਸਕਦੇ ਹਾਂ । ਇਹ ਲੱਖਾਂ ਹਜ਼ਾਰਾਂ ਬੱਚਿਆਂ ਦੀ ਕਿਸਮਤ ਦਾ ਸਵਾਲ ਹੈ । ਪੰਜਾਬ ਤੇ ਦੇਸ਼ ਉਨੀ ਦੇਰ ਤੱਕ ਤਰੱਕੀ ਨਹੀਂ ਕਰ ਸਕਦਾ ਜਿੰਨੀ ਦੇਰ ਤੱਕ ਕਿ ਆਪਾਂ ਬੱਚਿਆਂ ਨੂੰ ਚੰਗੀ ਤੇ ਵਧੀਆ ਐਜੂਕੇਸ਼ਨ ਨਾ ਦੇ ਸਕੀਏ । ਵਧੀਆ ਐਜੂਕੇਸ਼ਨ ਇਸ ਤਰ੍ਹਾਂ ਨਹੀਂ ਮਿਲੇਗੀ ਜੇ ਕਿਸੇ ਬੱਚੇ ਨੂੰ ਇਹ ਹੋਵੇਗਾ ਕਿ ਮੈਨੂੰ ਕਿਸੇ ਨੇ ਅੱਠਵੀਂ ਤੱਕ ਫੇਲ੍ਹ ਹੀ ਨਹੀਂ ਕਰਨਾ। ਇਸ ਤਰ੍ਹਾਂ ਤਾਂ ਬੱਚੇ ਨੇ ਪੜ੍ਹਨਾ ਹੀ ਨਹੀਂ ਤੇ ਟੀਚਰ ਨੇ ਪੜ੍ਹਾਉਣਾ ਹੀ ਨਹੀਂ। ਇਸ ਲਈ ਚੰਗੇ ਇਨਸਾਨ ਬਣਾਉਣ ਲਈ, ਚੰਗੇ ਸ਼ਹਿਰੀ ਬਣਾਉਣ ਲਈ ਜ਼ਰੂਰੀ ਹੈ ਕਿ ਹਰ ਕਲਾਸ ਵਿੱਚ ਐਗਜ਼ਾਮ ਲਿਆ ਜਾਵੇ ।

**ਖੇਤੀਬਾੜੀ ਮੰਤਰੀ (ਸਰਦਾਰ ਤੋਤਾ ਸਿੰਘ) :** ਸਪੀਕਰ ਸਾਹਿਬ, ਮੈਂ

ਦੱਸਣਾ ਚਾਹੁੰਦਾ ਹਾਂ ਕਿ ਇਹ ਗੱਲ ਤਾਂ ਕੋਈ ਔਖੀ ਹੀ ਨਹੀਂ । ਮਾਨਯੋਗ ਸਪੀਕਰ ਸਾਹਿਬ, ਇਹ ਐਜੂਕੇਸ਼ਨ ਸਟੇਟ ਸਬਜੈਕਟ ਹੈ । ਮੈਂ ਜਦੋਂ 1997 ਵਿੱਚ ਐਜੂਕੇਸ਼ਨ ਮਨਿਸਟਰ ਸੀ, ਉਦੋਂ ਵੀ ਕੇਂਦਰ ਸਰਕਾਰ ਦੀਆਂ ਹਦਾਇਤਾਂ ਸਨ ਕਿ ਪੰਜਵੀਂ ਤੱਕ ਕਿਸੇ ਨੂੰ ਫੇਲ੍ਹ ਨਹੀਂ ਕਰਨਾ। ਛੇਵੀਂ ਤੱਕ ਬੱਚੇ ਨੂੰ 100 ਨਹੀਂ ਗਿਣਨਾ ਆਉਂਦਾ ਸੀ ।

**ਮਾਨਯੋਗ ਸਪੀਕਰ :** ਪੰਜਵੀਂ ਤੱਕ ਨਾ ਫੇਲ੍ਹ ਕਰਨ ਦਾ ਰਿਜ਼ਲਟ ਆਪਣੇ ਸਾਹਮਣੇ ਹੈ ।

**ਖੇਤੀਬਾੜੀ ਮੰਤਰੀ :** ਮੈਂ ਹਦਾਇਤਾਂ ਕੀਤੀਆਂ ਸਨ । ਛੇਵੀਂ ਕਲਾਸ ਤੱਕ ਬੱਚਾ ਹੋ ਜਾਂਦਾ ਸੀ ਪਰ ਉਸ ਨੂੰ 100 ਵੀ ਨਹੀਂ ਗਿਣਨਾ ਆਉਂਦਾ ਸੀ । ਮੈਂ ਪੰਜਵੀਂ ਦਾ ਇਮਤਿਹਾਨ ਲਾਗੂ ਕੀਤਾ । ਇਹ ਅਸੀਂ ਲਾਜ਼ਮੀ ਲੈਂਦੇ ਸੀ । ਅੱਠਵੀਂ ਦਾ ਇਮਤਿਹਾਨ ਤਾਂ ਪਹਿਲਾਂ ਹੀ ਬੋਰਡ ਦਾ ਲੈਂਦੇ ਸੀ । ਇਸ ਲਈ ਅਸੀਂ ਪੰਜਵੀਂ ਦਾ ਇਮਤਿਹਾਨ ਵੀ ਲਾਗੂ ਕੀਤਾ । ਇਹ ਸਟੇਟ ਸਬਜੈਕਟ ਹੈ। ਪੰਜਵੀਂ ਦਾ ਇਮਤਿਹਾਨ ਲੈ ਲੈਣ, ਇਨ੍ਹਾਂ ਨੂੰ ਕੌਣ ਰੋਕੇਗਾ ।

**ਮਾਨਯੋਗ ਸਪੀਕਰ :** ਮਲੂਕਾ ਸਾਹਿਬ ਐਜੂਕੇਸ਼ਨ ਮਨਿਸਟਰ ਰਹੇ ਹਨ । ਇਹ ਬੋਲਣ ਲੱਗੇ ਹਨ । (ਵਿਘਨ) Please sit down. ਮੈਂ ਕਹਿ ਰਿਹਾ ਹਾਂ ਕਿ ਤੁਹਾਨੂੰ ਟਾਈਮ ਦਿਆਂਗਾ । ਮੈਂ ਕਿਹਾ ਕਿ ਤੁਸੀਂ ਬੈਠ ਜਾਓ। (ਵਿਘਨ) ਮਲੂਕਾ ਸਾਹਿਬ ਨੂੰ ਪੁੱਛ ਲਈਏ ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) :** ਸਪੀਕਰ ਸਾਹਿਬ, ਜਦੋਂ ਮੈਂ ਐਜੂਕੇਸ਼ਨ ਮਨਿਸਟਰ ਸੀ, ਸੈਂਟਰ ਵਿੱਚ ਉਥੋਂ ਦੇ ਮਨਿਸਟਰ ਸਾਹਿਬ ਦੀ ਪ੍ਰਧਾਨਗੀ ਹੇਠ ਮੀਟਿੰਗ ਹੋਈ ਸੀ। ਉਥੇ ਵੀ ਸਾਰੀਆਂ ਸਟੇਟਾਂ ਨੇ ਰੌਲਾ ਪਾਇਆ ਸੀ ਕਿ ਇਹ ਗਲਤ ਹੈ। ਇਸ ਗੱਲ ਤੋਂ ਮਜਬੂਰ ਹੋ ਕੇ ਸੈਂਟਰ ਸਰਕਾਰ ਨੂੰ ਇੱਕ ਕਮੇਟੀ ਬਣਾਉਣੀ ਪਈ ਸੀ ਜਿਸ ਵਿੱਚ 8 ਸੂਬਿਆਂ ਦੇ ਐਜੂਕੇਸ਼ਨ ਮਨਿਸਟਰ ਸ਼ਾਮਲ ਸਨ ਅਤੇ ਉਨ੍ਹਾਂ ਵਿੱਚ ਮੈਂ ਵੀ ਸ਼ਾਮਲ ਸੀ। ਹਰਿਆਣੇ ਦੀ ਮਨਿਸਟਰ ਬੀਬੀ ਭੁੱਕਲ ਦੀ ਪ੍ਰਧਾਨਗੀ ਹੇਠ ਕਮੇਟੀ ਬਣੀ ਸੀ। ਉਸ ਕਮੇਟੀ ਨੇ ਸਰਬਸੰਮਤੀ ਨਾਲ ਸੈਂਟਰ ਸਰਕਾਰ ਨੂੰ ਰਿਪੋਰਟ ਕੀਤੀ ਹੈ ਕਿ ਇਸ ਸਿਸਟਮ ਨੂੰ ਚੇਂਜ ਕਰੋ । ਪੰਜਵੀਂ ਅਤੇ ਅੱਠਵੀਂ ਦਾ ਪੇਪਰ ਹੋਣਾ ਚਾਹੀਦਾ ਹੈ। ਅਸੀਂ ਇਸ ਦਾ ਵੀ ਫਾਇਦਾ ਉਠਾ ਸਕਦੇ ਹਾਂ। ਹਾਊਸ ਮਤਾ ਵੀ ਪਾਸ ਕਰਕੇ ਸੈਂਟਰ ਸਰਕਾਰ ਨੂੰ ਭੇਜ ਸਕਦਾ ਹੈ। ਇਸ ਵਿੱਚ ਕੋਈ ਇੰਨੀ ਵੱਡੀ ਗੱਲ ਨਹੀਂ ਹੈ। ਅਜਿਹਾ ਕੀਤਾ ਜਾ ਸਕਦਾ ਹੈ। (ਥੰਪਿੰਗ)

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਰ, ਮੇਰਾ ਸੁਜੈਸ਼ਨ ਇਹ ਹੈ ਕਿ ਦੋਵੇਂ ਪਾਸੇ ਭਾਵਨਾ ਇਕੋ ਹੀ ਹੈ। ਇਸ ਵਾਸਤੇ ਕਮੇਟੀ ਬਣ ਚੁੱਕੀ ਹੈ ਅਤੇ ਪਹਿਲੀ ਸਰਕਾਰ ਨੇ ਇਸ ਨੂੰ ਲਾਗੂ ਕੀਤਾ ਸੀ। ਹੁਣ ਸਰਕਾਰ ਚੇਂਜ ਹੋ ਗਈ ਹੈ ਅਤੇ ਅਸੀਂ ਹਾਊਸ ਵੱਲੋਂ ਰੈਜ਼ੋਲਿਊਸ਼ਨ ਪਾਸ ਕਰਕੇ ਭੇਜ ਦੇਈਏ। ਰੈਜ਼ੋਲਿਊਸ਼ਨ ਲੈ ਆਉਣ, ਅਸੀਂ ਸਰਬਸੰਮਤੀ ਨਾਲ ਪਾਸ ਕਰਕੇ ਭੇਜ ਦੇਵਾਂਗੇ। ਮੈਂ ਸਮਝਦਾ ਹਾਂ ਕਿ ਜੇਕਰ ਅਸੀਂ ਜਾ ਕੇ ਮਿਲਾਂਗੇ ਤਾਂ ਫਿਰ ਅਜਿਹਾ ਹੋ ਸਕਦਾ ਹੈ।

**ਮਾਨਯੋਗ ਸਪੀਕਰ :** ਪਹਿਲੀ ਜਮਾਤ ਤੋਂ ਐਗਜ਼ਾਮ ਹੋਣਾ ਚਾਹੀਦਾ ਹੈ। ਇਹ ਸਟੇਟ ਸਬਜੈਕਟ ਹੈ ਅਤੇ ਅਸੀਂ ਇਹ ਕਰ ਸਕਦੇ ਹਾਂ।

**ਸੰਸਦੀ ਮਾਮਲੇ ਮੰਤਰੀ :** ਮੈਂ ਤਾਂ ਆਪ ਕਹਿ ਰਿਹਾ ਹਾਂ ਕਿ ਰੈਜ਼ੋਲਿਊਸ਼ਨ ਕਰਕੇ ਕੇਂਦਰ ਸਰਕਾਰ ਨੂੰ ਭੇਜੀਏ ਕਿ ਸਾਰਾ ਹਾਊਸ ਇਸ ਗੱਲ ਨਾਲ ਸਹਿਮਤ ਹੈ। ਭਾਵੇਂ ਹੁਣ ਕਰ ਲਓ ਅਤੇ ਭਾਵੇਂ ਬਾਅਦ ਵਿੱਚ ਕਰ ਲੈਣਾ। ਨਾਨ ਆਫੀਸ਼ੀਅਲ ਬਿਜ਼ਨਸ ਵਿੱਚ ਕਰ ਲਓ ਤਾਂ ਵੀ ਕੋਈ ਫਰਕ ਨਹੀਂ ਹੈ।

**ਮਾਨਯੋਗ ਸਪੀਕਰ :** ਕੋਟਲੀ ਸਾਹਿਬ। ਇਨ੍ਹਾਂ ਦਾ ਪਿਛਲੀ ਵਾਰੀ ਇਸ ਬਾਰੇ ਸਵਾਲ ਸੀ।

**ਸਰਦਾਰ ਗੁਰਕੀਰਤ ਸਿੰਘ :** ਸਪੀਕਰ ਸਾਹਿਬ, ਪਿਛਲੇ ਸੈਸ਼ਨ ਵਿੱਚ ਇਸ ਬਾਰੇ ਸਵਾਲ ਮੇਰੇ ਵੱਲੋਂ ਲਗਾਇਆ ਗਿਆ ਸੀ ਅਤੇ ਤੁਹਾਡੇ ਰਾਹੀਂ ਮੰਤਰੀ ਜੀ ਨੇ ਇਸ ਬਾਰੇ ਚਿੰਤਾ ਜ਼ਾਹਰ ਕੀਤੀ ਸੀ। ਖੁਦ ਮੁੱਖ ਮੰਤਰੀ ਜੀ ਨੇ ਖੜ੍ਹੇ ਹੋ ਕੇ ਇਸ ਗੱਲ ਤੇ ਚਿੰਤਾ ਪ੍ਰਗਟ ਕੀਤੀ ਸੀ ਅਤੇ ਆਸ਼ਵਾਸਨ ਵੀ ਦਿੱਤਾ ਸੀ ਪਰ ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਹਾਲੇ ਤੱਕ ਸਰਕਾਰ ਵੱਲੋਂ ਇਸ ਬਾਰੇ ਕੋਈ ਕਦਮ ਕਿਉਂ ਨਹੀਂ ਉਠਾਇਆ ਗਿਆ ? ਕੀ ਇਸ ਬਾਰੇ ਮੰਤਰੀ ਜੀ ਦੱਸਣਗੇ। ਇਸ ਦੇ ਨਾਲ ਹੀ ਇੱਕ ਬੜਾ ਵਧੀਆ ਸੁਝਾਅ ਆਇਆ ਹੈ ਕਿ ਸਾਰੇ ਹਾਊਸ ਵੱਲੋਂ ਇਸ ਬਾਰੇ ਮਤਾ ਲਿਆ ਕੇ ਕੇਂਦਰ ਸਰਕਾਰ ਨੂੰ ਭੇਜਿਆ ਜਾਵੇ ਤਾਂ ਕਿ ਐਜੂਕੇਸ਼ਨ ਦੇ ਮਿਆਰ ਨੂੰ ਉੱਪਰ ਚੁੱਕਣ ਲਈ ਲੋੜੀਂਦੇ ਕਦਮ ਪੁੱਟੇ ਜਾਣ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਸ ਬਾਰੇ ਜਲਦੀ ਤੋਂ ਜਲਦੀ ਕਾਰਵਾਈ ਕੀਤੀ ਜਾਵੇ।

**ਮਾਨਯੋਗ ਸਪੀਕਰ :** ਚੀਮਾ ਸਾਹਿਬ, ਜਿਵੇਂ ਪਹਿਲਾਂ ਸਿਸਟਮ ਸੀ ਕਿ ਪਹਿਲੀ ਕਲਾਸ ਤੋਂ ਐਗਜ਼ਾਮ ਲਿਆ ਜਾਂਦਾ ਸੀ, ਉਸ ਸਿਸਟਮ ਨੂੰ ਲਾਗੂ ਕਰਨ

ਵਾਸਤੇ ਆਪਾਂ ਹਾਊਸ ਵਿੱਚ ਮਤਾ ਲੈ ਆਉਂਦੇ ਹਾਂ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ. ਬੀ.ਸੀ.ਦੀ ਭਲਾਈ (ਸ਼੍ਰੀ ਪਵਨ ਕੁਮਾਰ ਟੀਨੂੰ) :** ਸਪੀਕਰ ਸਾਹਿਬ, ਇਸ ਸਬੰਧੀ ਮਤਾ ਲੈ ਕੇ ਆਉ ਅਤੇ ਕਮੇਟੀ ਬਣਾ ਕੇ ਦਿੱਲੀ ਦੀ ਸਰਕਾਰ ਨਾਲ ਗੱਲ ਕਰਨ ਲਈ ਭੇਜੋ ਤਾਂ ਕਿ ਨਵੇਂ ਸਿਸਟਮ ਨਾਲ ਬੱਚਿਆਂ ਦੀ ਪੜ੍ਹਾਈ ਅਗਲੇ ਸੈਸ਼ਨ ਤੋਂ ਸ਼ੁਰੂ ਹੋਵੇ ਨਹੀਂ ਤਾਂ ਵਿਚਾਰੇ ਵਿਦਿਆਰਥੀ ਅਗਲੇ ਸਾਲ ਫਿਰ ਮੁਸ਼ਕਲ ਵਿੱਚ ਪੈਣਗੇ ਜਾਂ ਫਿਰ ਐਜੂਕੇਸ਼ਨ ਮੰਤਰੀ ਜੀ ਸਿਸਟਮ ਲਾਗੂ ਕਰਨ ਦਾ ਐਲਾਨ ਕਰ ਦੇਣ ਜੀ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਪਹਿਲਾਂ ਗੱਲ ਸੁਣ ਲਈ ਜਾਵੇ। ਫਿਰ ਸਾਰਿਆਂ ਦਾ ਜਵਾਬ ਦੇ ਦਿੱਤਾ ਜਾਵੇਗਾ। ਹਾਂ ਜੀ, ਸੋਮ ਪ੍ਰਕਾਸ਼ ਜੀ। ਚੀਮਾ ਜੀ, ਤੁਸੀਂ ਇੱਕ ਮਿੰਟ ਲਈ ਬੈਠ ਜਾਉ ਜੀ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਸੋਮ ਪ੍ਰਕਾਸ਼) :** ਸਪੀਕਰ ਸਾਹਿਬ, ਬੇਨਤੀ ਹੈ ਕਿ ਇੱਕ ਪਾਸੇ ਤਾਂ ਮੰਤਰੀ ਸਾਹਿਬ ਸਰਦਾਰ ਤੋਤਾ ਸਿੰਘ ਜੀ ਕਹਿੰਦੇ ਹਨ ਕਿ ਇਹ ਸਟੇਟ ਸਬਜੈਕਟ ਹੈ, ਜੇਕਰ ਇਹ ਸਟੇਟ ਸਬਜੈਕਟ ਹੈ ਤਾਂ ਫਿਰ ਸੈਂਟਰ ਕੋਲ ਕੇਸ ਭੇਜਣ ਦੀ ਲੋੜ ਕੀ ਹੈ? ਸਾਨੂੰ ਹਾਲੇ ਤੱਕ ਇਹੀ ਕਲੀਅਰ ਨਹੀਂ ਹੋਇਆ ਕਿ ਇਹ ਕੰਨਕਰੰਟ ਲਿਸਟ ਵਿੱਚ ਹੈ ਜਾਂ ਸਟੇਟ ਲਿਸਟ ਵਿੱਚ ਹੈ। ਸਾਡੇ ਮੰਤਰੀ ਜੀ ਨੂੰ ਹਾਲੇ ਤੱਕ ਸਪੱਸ਼ਟ ਤੌਰ ਤੇ ਆਪਣਾ ਵਿਚਾਰ ਹੀ ਨਹੀਂ ਪਤਾ ਕਿ ਕੀ ਇਹ ਸਟੇਟ ਸਬਜੈਕਟ ਹੈ ਜਾਂ ਸੈਂਟਰ ਨੇ ਅਪਰੂਵ ਕਰਨਾ ਹੈ। ਜੇ ਇਹ ਸਟੇਟ ਸਬਜੈਕਟ ਹੈ ਤਾਂ ਫਿਰ ਸੈਂਟਰ ਦੀ ਅਪਰੂਵਲ ਦੀ ਕੀ ਲੋੜ ਹੈ? ਮੈਨੂੰ ਹੈਰਾਨੀ ਇਸ ਗੱਲ ਦੀ ਹੈ ਕਿ ਸਾਨੂੰ ਇਸ ਨੂੰ ਲਾਗੂ ਕਰਨਾ ਚਾਹੀਦਾ ਸੀ। ਪਿਛਲੇ ਵਾਰੀ ਵੀ ਇਹ ਮਸਲਾ ਗੰਭੀਰਤਾ ਨਾਲ ਡਿਸਕਸ ਕੀਤਾ ਗਿਆ ਸੀ, ਜੇ ਡਿਸਕਸ ਕਰਨ ਤੋਂ ਬਾਅਦ ਮਹਿਕਮੇ ਨੇ ਲਾਗੂ ਹੀ ਨਹੀਂ ਕੀਤਾ ਤਾਂ ਫਿਰ ਡਿਸਕਸ ਕਰਨ ਦਾ ਲਾਭ ਕੀ ਹੋਇਆ? (ਵਿਘਨ)(ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਆਪਾਂ ਸਾਰੇ ਹੀ ਜਾਣਦੇ ਹਨ ਕਿ ਇਹ ਸੰਵੇਦਨਸ਼ੀਲ ਮਤਾ ਹੈ। ਚੀਮਾ ਸਾਹਿਬ ਕੱਲ੍ਹ ਸਵੇਰ ਤੱਕ ਇਸ ਸਬੰਧੀ ਤਿਆਰੀ ਕਰ ਲੈਣ ਜੀ। ਆਪਣੇ ਅਫ਼ਸਰਾਂ ਨੂੰ ਪੁੱਛ ਲੈਣ ਕਿ ਇਹ ਸਟੇਟ ਸਬਜੈਕਟ ਹੈ ਜਾਂ ਸੈਂਟਰ ਸਬਜੈਕਟ ਹੈ ਜਾਂ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਇਸ ਦਾ ਆਲਟਰਨੇਟਿਵ ਤਰੀਕਾ ਕੱਢ ਲੈਣ ਕਿ ਪ੍ਰਿੰਸੀਪਲ ਨੂੰ ਪਾਵਰਾਂ ਦੇ ਦੇਣ ਕਿ ਉਹ ਬੱਚੇ ਦੀ ਵਿਦਿਅਕ ਹਾਲਤ ਦੇਖ ਕੇ ਉਸ ਨੂੰ ਅਗਲੀ ਕਲਾਸ ਵਿੱਚ ਪਰਮੋਟ ਕਰੇ, ਇਵੇਂ ਹੀ ਨਾ ਕਰੇ। ਇਸ ਨੂੰ ਕੱਲ੍ਹ ਤੱਕ ਪੋਸਟਪੋਨ ਕਰ ਦਿੱਤਾ ਜਾਵੇ। ਕੱਲ੍ਹ ਤੱਕ ਚੀਮਾ ਸਾਹਿਬ ਤਿਆਰੀ ਕਰਕੇ ਆ ਜਾਣ। ਕੱਲ੍ਹ ਸਵੇਰੇ ਇਸ ਤੇ ਬਹਿਸ ਕਰਕੇ ਮਤਾ ਪਾਸ ਕਰ ਦਿਉ ਜੀ। (ਵਿਘਨ)(ਸ਼ੋਰ) ਕੀ ਉਨ੍ਹਾਂ ਦੀ ਕੋਈ ਤਿਆਰੀ ਹੈ ਜਾਂ ਨਹੀਂ? (ਵਿਘਨ) ਅਗਰ ਇਹ ਸਟੇਟ ਲਿਸਟ ਹੈ ਤਾਂ ਫਿਰ ਸੈਂਟਰ ਵਿੱਚ ਲਿਜਾਉਣ ਦੀ ਲੋੜ ਕੀ ਹੈ? ਜਾਂ ਫਿਰ ਕੱਲ੍ਹ ਨੂੰ ਇੱਕ ਅਮੈਂਡਮੈਂਟ ਕਰ ਦੇਣਾ ਜੀ।

**ਸਿੱਖਿਆ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਜੇਕਰ ਆਗਿਆ ਹੋਵੇ ਤਾਂ ਮੈਂ ਆਪਣਾ ਪੱਖ ਰੱਖ ਦੇਵਾਂ ਜੀ। ਸਪੀਕਰ ਸਾਹਿਬ, ਪਹਿਲਾਂ ਮੈਂ ਸਪੱਸ਼ਟ ਕਰ ਦਿਆਂ ਕਿ (ਵਿਘਨ)(ਸ਼ੋਰ) ਇੱਕ ਮਿੰਟ ਜੀ। ਮੇਰੀ ਗੱਲ ਸੁਣ ਲਵੋ। ਮਾਨਯੋਗ ਸਪੀਕਰ ਸਾਹਿਬ, ਜਿਹੜਾ ਮੇਰੇ ਕੋਲ ਭਾਰਤ ਸਰਕਾਰ ਦਾ ਸੰਵਿਧਾਨ ਹੈ, ਇਸ ਦੇ ਮੁਤਾਬਕ (ਵਿਘਨ)(ਸ਼ੋਰ) ਮੈਂ ਕਾਪੀ ਰਿਪੋਰਟ ਕਰ ਦਿੰਦਾ ਹਾਂ ਜੀ। ਗੱਲ ਤਾਂ ਸੁਣ ਲਵੋ। (ਵਿਘਨ) ਜਥੇਦਾਰ ਜੀ ਕੋਲ ਆਪਣਾ ਸੰਵਿਧਾਨ ਹੈ, ਇਹ ਪੇਸ਼ ਕਰ ਦੇਣ। ਮੇਰੇ ਕੋਲ ਭਾਰਤ ਦਾ ਸੰਵਿਧਾਨ ਹੈ, ਮੈਂ ਉਸ ਦੇ ਮੁਤਾਬਕ ਤੁਹਾਨੂੰ ਦੱਸ ਦਿੰਦਾ ਹਾਂ। ਇਸ ਦੀ ਐਂਟਰੀ ਨੰਬਰ 25 ਹੈ, ਉਸ ਦੇ ਵਿੱਚ ਹੈ ਜੀ। " Education, including technical education, medical education and universities, subject to the provision of entries 63, 64, 65 and 66 of List- I, vocational and technical training of labour. (ਵਿਘਨ) ਸਰ, ਇਹ ਹਾਊਸ ਹੈ। ਥੋੜ੍ਹੀ ਜਿਹੀ ਗੰਭੀਰਤਾ ਹੋਣੀ ਚਾਹੀਦੀ ਹੈ। ਆਪਾਂ ਦੇਸ਼ ਦੇ ਸੰਵਿਧਾਨ ਦੀ ਗੱਲ ਕਰ ਰਹੇ ਹਾਂ। ਹਰ ਕੋਈ ਵਿਅਕਤੀ ਆਪਣੇ ਆਪ ਹੀ ਜੱਜ ਬਣਿਆ ਫਿਰਦਾ ਹੈ, ਕਾਂਸਟੀਚਿਊਸ਼ਨ ਦੇ ਹਿਸਾਬ ਨਾਲ ਮੈਂ ਦੱਸ ਰਿਹਾ ਹਾਂ ਪਰ ਇੱਥੇ ਤਾਂ ਸਾਰੇ ਆਪਣੀ ਆਪਣੀ ਇਨਫਰਮੇਸ਼ਨ ਡਰਾਅ ਕਰੀ ਜਾਂਦੇ ਹਨ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਚੀਮਾ ਸਾਹਿਬ, ਪਲੀਜ਼, listen. (ਵਿਘਨ)

**ਮੰਤਰੀ :** ਮੈਂ ਮੰਤਰੀ ਹਾਂ, ਇਹ ਕੰਨਕਰੰਟ ਲਿਸਟ ਵਿੱਚੋਂ ਹੈ। (ਵਿਘਨ) ਜਿਹੜੇ ਮੈਂਬਰ ਕਹਿੰਦੇ ਹਨ ਕਿ ਇਹ ਸਟੇਟ ਸਬਜੈਕਟ ਹੈ, ਜੇਕਰ ਨਾ ਹੋਇਆ

ਤਾਂ ਉਨ੍ਹਾਂ ਦੀ ਸਜ਼ਾ ਕੀ ਹੋਵੇਗੀ ਜੀ? (ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਇਹ ਸੰਵਿਧਾਨ ਦੀ ਰਿਪੋਰਟਿੰਗ ਹੈ।

**Mr. Speaker :** Please listen, ਪਲੀਜ਼ ਸੁਣ ਲਵੋ। (ਵਿਘਨ) ਤਰਲੋਚਨ ਜੀ, ਬੈਠ ਜਾਉ।

(ਇਸ ਸਮੇਂ ਆਪੋਜ਼ੀਸ਼ਨ ਬੈਂਚਿਜ਼ ਤੋਂ ਕਈ ਮੈਂਬਰਜ਼ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ । ਸਦਨ ਵਿੱਚ ਕਾਫ਼ੀ ਸ਼ੋਰ ਸੀ ਅਤੇ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**Mr. Speaker :** Tarlochan Ji, please, sit down. Matter is serious. Please listen. Please sit down. (interruptions)

**ਮੰਤਰੀ :** ਮੈਂ ਬੇਨਤੀ ਕਰਦਾ ਹਾਂ ਕਿ ਜਿਸ ਦੇ ਕੋਲ ਸੰਵਿਧਾਨ ਦੀ ਕਾਪੀ ਹੈ, ਉਹ ਉਸ ਨੂੰ ਚੰਗੀ ਤਰ੍ਹਾਂ ਨਾਲ ਪੜ੍ਹੇ। ਬਿਜ਼ਨਸ ਦੇ ਹਿਸਾਬ ਨਾਲ ਹਾਊਸ ਚੱਲਣਾ ਚਾਹੀਦਾ ਹੈ। ਇਹ ਨਹੀਂ ਕਿ ਕੋਈ ਹਾਊਸ ਵਿਚੋਂ ਉਠ ਕੇ ਜਿਵੇਂ ਮਰਜ਼ੀ ਬੋਲੀ ਜਾਵੇ। ਜਿਸ ਦੇ ਕੋਲ ਕਾਪੀ ਹੈ, ਸੈਕਿੰਡ ਸੰਵਿਧਾਨ ਦੀ, ਉਹ ਹਾਊਸ ਵਿੱਚ ਪੇਸ਼ ਕਰੇ। (ਵਿਘਨ)(ਸ਼ੋਰ) ਮੈਂ ਤਾਂ ਜਵਾਬ ਦੇਣ ਵਾਸਤੇ ਹੀ ਖੜ੍ਹਾ ਹਾਂ .... (ਵਿਘਨ) (ਸ਼ੋਰ) ** **

**ਮਾਨਯੋਗ ਸਪੀਕਰ :** ਚੀਮਾ ਜੀ, ਬੈਠ ਜਾਉ। Nothing should be recorded. ਕੋਈ ਵੀ ਚੀਜ਼ ਰਿਕਾਰਡ ਤੇ ਨਹੀਂ ਲਿਆਂਦੀ ਜਾਵੇਗੀ, ਜਿਹੜੀ ਮੇਰੀ ਪਰਮਿਸ਼ਨ ਤੋਂ ਬਗੈਰ ਬੋਲੀ ਜਾਵੇਗੀ। (ਵਿਘਨ)(ਸ਼ੋਰ) ਚੀਮਾ ਸਾਹਿਬ, ਤੁਸੀਂ ਆਪ ਗਰੀਬ ਪੇਂਡੂ ਪਰਿਵਾਰ ਨਾਲ ਸਬੰਧ ਰੱਖਦੇ ਹੋ। (ਵਿਘਨ) ਇਸ ਲਈ ਇਸ ਮੈਟਰ ਨੂੰ ਤੁਸੀਂ ਸੀਰੀਅਸਲੀ ਲਉ। ਕੱਲ੍ਹ ਤੁਸੀਂ ਇਸ ਦਾ ਜਵਾਬ ਦੇ ਦੇਣਾ।

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

**Not recorded as ordered by the Chair.

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਪੀ.ਆਰ.ਟੀ.ਸੀ. ਅਮਲੇ ਨੂੰ ਹਦਾਇਤਾਂ ਦੇਣਾ

***1448. ਸਰਦਾਰ ਦਰਸ਼ਨ ਸਿੰਘ ਕੋਟਫੱਤਾ :** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਬਠਿੰਡਾ ਤੋਂ ਡੱਬਵਾਲੀ, ਡੂਮਵਾਲੀ, ਪਥਰਾਲਾ, ਰੁਲਦੂ ਸਿੰਘ ਵਾਲਾ, ਜੱਸੀ ਬਾਗਵਾਲੀ ਗੁਰੂਸਰ, ਸਹਿਣੇਵਾਲਾ ਰੂਟਾਂ ਤੇ ਪੀ.ਆਰ.ਟੀ.ਸੀ.ਦਾ ਏਕਾਧਿਕਾਰ ਹੋਣ ਕਰਕੇ ਪੀ.ਆਰ.ਟੀ.ਸੀ.ਦੀਆਂ ਬੱਸਾਂ ਵਿੱਚ ਸਵਾਰੀਆਂ ਨੂੰ ਨਹੀਂ ਚੜ੍ਹਾਇਆ ਜਾਂਦਾ; ਜੇਕਰ ਅਜਿਹਾ ਹੋਵੇ ਤਾਂ ਕੀ ਲੋਕ ਹਿੱਤ ਵਿੱਚ ਸਰਕਾਰ ਵੱਲੋਂ ਸਵਾਰੀਆਂ ਨੂੰ ਬੱਸਾਂ ਵਿੱਚ ਚੜ੍ਹਾਉਣ ਲਈ ਅਮਲੇ ਨੂੰ ਸਖਤ ਹਦਾਇਤਾਂ ਜਾਰੀ ਕੀਤੀਆਂ ਜਾਣਗੀਆਂ ?

**ਸਰਦਾਰ ਅਜੀਤ ਸਿੰਘ ਕੋਹਾੜ :** ਬਠਿੰਡਾ ਤੋਂ ਡੱਬਵਾਲੀ ਰੂਟ ਤੇ ਡੂਮਵਾਲੀ, ਪਥਰਾਲਾ, ਰੁਲਦੂ ਸਿੰਘ ਵਾਲਾ, ਜੱਸੀ ਬਾਗਵਾਲੀ, ਗੁਰੂਸਰ, ਸਹਿਣੇਵਾਲਾ ਸਬੰਧਿਤ ਆਰ.ਟੀ.ਏ. ਵੱਲੋਂ ਪ੍ਰਵਾਨ ਫੇਅਰ ਟੇਬਲ ਅਨੁਸਾਰ ਅਧਿਕਾਰਤ ਸਟੇਜਾਂ ਅਤੇ ਪੀ.ਆਰ.ਟੀ.ਸੀ. ਦੀ ਹਰੇਕ ਬੱਸ ਇਨ੍ਹਾਂ ਸਟੇਜਾਂ ਤੇ ਸਵਾਰੀਆਂ ਉਤਾਰਨ ਅਤੇ ਚੜਾਉਣ ਲਈ ਪਾਬੰਦ ਹੈ। ਇਸ ਸਬੰਧੀ ਸਬੰਧਿਤ ਸਟਾਫ ਨੂੰ ਸਮੇਂ ਸਮੇਂ ਸਿਰ ਸਖਤ ਹਦਾਇਤਾਂ ਵੀ ਜਾਰੀ ਕੀਤੀਆਂ ਜਾਂਦੀਆਂ ਹਨ ਅਤੇ ਚੈਕਿੰਗ ਵੀ ਕਰਵਾਈ ਜਾਂਦੀ ਹੈ ਅਤੇ ਸਾਰੀਆਂ ਸਟੇਜਾਂ ਤੇ ਬੱਸਾਂ ਦਾ ਰੁਕਣਾ ਯਕੀਨੀ ਬਣਾਇਆ ਜਾਂਦਾ ਹੈ।

---

### ਅਮਲੋਹ ਵਿਖੇ ਪਹੇੜੀ ਪੁਲ ਦੀ ਉਸਾਰੀ ਕਰਨਾ

***1454. ਸਰਦਾਰ ਰਣਦੀਪ ਸਿੰਘ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਅਮਲੋਹ ਵਿੱਚ ਉਸਾਰੇ ਜਾ ਰਹੇ ਪਹੇੜੀ ਪੁਲ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਕਦੋਂ ਤੱਕ ਮੁਕੰਮਲ ਕੀਤਾ ਜਾਵੇਗਾ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ, ਇਸ ਕੰਮ ਲਈ ਟੈਂਡਰ ਮਿਤੀ 28.07.2014 ਨੂੰ ਪ੍ਰਾਪਤ ਕੀਤੇ ਜਾਣੇ ਹਨ। ਇਹ ਕੰਮ 31.03.2015 ਤੱਕ ਮੁਕੰਮਲ ਕਰਨ ਦੀ ਸੰਭਾਵਨਾ ਹੈ ।

---

## ਸਿਵਲ ਹਸਪਤਾਲ, ਬਟਾਲਾ ਵਿਖੇ ਡਾਇਓਗਨੋਸਟਿਕ ਸੈਂਟਰ ਸਥਾਪਿਤ ਕਰਨ ਬਾਰੇ

***1619. ਸ਼੍ਰੀ ਅਸ਼ਵਨੀ ਸੇਖੜੀ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਸਿਵਲ ਹਸਪਤਾਲ, ਬਟਾਲਾ ਵਿਖੇ ਡਾਇਓਗਨੋਸਟਿਕ ਸੈਂਟਰ ਸਥਾਪਿਤ ਕਰਨ ਲਈ ਸਰਕਾਰ ਦੀ ਕੋਈ ਤਜਵੀਜ਼ ਹੈ? ਜੇਕਰ ਹੈ ਤਾਂ ਕਦੋਂ ਤੱਕ ?

**ਸ਼੍ਰੀ ਸੁਰਜੀਤ ਕੁਮਾਰ ਜਿਆਨੀ :** ਨਹੀਂ ਜੀ, ਇਸ ਸਮੇਂ ਸਿਵਲ ਹਸਪਤਾਲ, ਬਟਾਲਾ ਵਿਖੇ ਡਾਇਓਗਨੋਸਟਿਕ ਸੈਂਟਰ ਸਥਾਪਿਤ ਕਰਨ ਲਈ ਸਰਕਾਰ ਦੀ ਅਜੇ ਤੱਕ ਕੋਈ ਤਜਵੀਜ਼ ਨਹੀਂ ਹੈ।

---

## ਕਿਸਾਨਾਂ ਅਤੇ ਖੇਤ ਮਜ਼ਦੂਰਾਂ ਦੇ ਕਰਜ਼ੇ ਮੁਆਫ ਕਰਨਾ

*** 1453. ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਖੇਤੀਬਾੜੀ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕੀ–

(ੳ) ਸਰਕਾਰ ਦੁਆਰਾ ਮੌਜੂਦਾ ਕਾਰਜਕਾਲ ਦੌਰਾਨ ਕਿਸਾਨਾਂ ਅਤੇ ਖੇਤ ਮਜ਼ਦੂਰਾਂ ਦੇ ਕਰਜ਼ਿਆਂ ਨੂੰ ਮੁਆਫ ਕਰਨ ਲਈ ਕੀ ਕਦਮ ਚੁੱਕੇ ਗਏ ਹਨ;

(ਅ) ਕੀ ਸਰਕਾਰ ਵੱਲੋਂ ਨੇੜਲੇ ਭਵਿੱਖ ਵਿੱਚ ਕੇਂਦਰ ਸਰਕਾਰ ਨਾਲ ਕਿਸਾਨਾਂ ਅਤੇ ਖੇਤ ਮਜ਼ਦੂਰਾਂ ਦੀਆਂ ਉਪਰੋਕਤ ਵਰਣਿਤ ਸਮੱਸਿਆਵਾਂ ਉਠਾਉਣ ਦੀ ਕੋਈ ਯੋਜਨਾ ਹੈ?

**ਸਰਦਾਰ ਤੋਤਾ ਸਿੰਘ :** (ੳ) ਨਹੀਂ ਜੀ ।

(ਅ) ਨਹੀ ਜੀ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ. : 1430**

**ਮਾਨਯੋਗ ਸਪੀਕਰ :** ਇਸ ਪ੍ਰਸ਼ਨ ਦੀ ਐਕਸਟੈਂਨਸ਼ਨ ਮੰਗੀ ਗਈ ਹੈ। ਜੋ ਕਿ ਮੈਂ ਅਲਾਉ ਕਰ ਦਿੱਤੀ ਹੈ।

---

**For Starred Question No. 1430 and reply thereto, please see Appendix to this debates.

## ਭਾਖੜਾ ਮੇਨ ਲਾਈਨ ਨਹਿਰ ਦੀ ਰਿਪੇਅਰ / ਉਸਾਰੀ ਕਰਨਾ

***1491. ਜਸਟਿਸ ਨਿਰਮਲ ਸਿੰਘ :** ਕੀ ਸਿੰਜਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ–

(ੳ) ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿੱਚੋਂ ਲੰਘਦੀ ਭਾਖੜਾ ਮੇਨ ਨਹਿਰ ਵਿਚ ਕਿੰਨੇ 'Weak Points' ਹਨ ਅਤੇ ਇਨ੍ਹਾਂ ਨੂੰ ਪਿਛਲੇ ਤਿੰਨ ਸਾਲਾਂ ਵਿਚ ਕਿੰਨੀ ਕਿੰਨੀ ਵਾਰ ਰਿਪੇਅਰ ਕੀਤਾ ਗਿਆ ਹੈ ਅਤੇ ਰਿਪੇਅਰ ਤੇ ਕੁੱਲ ਕਿੰਨਾ ਖਰਚਾ ਆ ਚੁੱਕਾ ਹੈ;

(ਅ) ਕੀ ਭਾਖੜਾ ਮੇਨ ਲਾਈਨ ਨਹਿਰ ਦੀ ਮਿਆਦ ਪੂਰੀ ਹੋ ਚੁੱਕੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਨਹਿਰ ਨੂੰ ਨਵੇਂ ਸਿਰਿਉ ਉਸਾਰਨ ਲਈ ਸਰਕਾਰ ਦੀ ਕੀ ਤਜਵੀਜ਼ ਹੈ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** (ੳ) ਜ਼ਿਲ੍ਹਾ ਫਤਿਹਗੜ੍ਹ ਸਾਹਿਬ ਅੰਦਰ ਭਾਖੜਾ ਮੇਨ ਲਾਇਨ ਨਹਿਰ ਦੀ ਆਰ.ਡੀ. 83000 ਤੋਂ 215000 ਤੱਕ 40.25 ਕਿਲੋਮੀਟਰ ਲੰਬਾਈ ਆਉਂਦੀ ਹੈ। ਇਸ ਰੀਚ ਵਿਚ ਕੁੱਲ 116 ਨੰਬਰ ਕਮਜ਼ੋਰ ਥਾਵਾਂ ਸਨ। 68 ਨੰਬਰ ਕਮਜ਼ੋਰ ਥਾਵਾਂ ਨੂੰ ਪੱਕੇ ਤੌਰ ਤੇ ਸੀਮਿੰਟ ਕੰਕਰੀਟ ਲਾਈਨਿੰਗ ਕਰਕੇ ਰਿਸਟੋਰ ਕਰ ਦਿੱਤਾ ਗਿਆ ਸੀ ਅਤੇ ਬਾਕੀ 48 ਨੰਬਰ ਕਮਜ਼ੋਰ ਥਾਵਾਂ ਨੂੰ ਸੀਮਿੰਟ ਕੰਕਰੀਟ ਨਾਲ ਭਰੇ ਥੇਲੈ ਲਗਾ ਕੇ ਆਰਜ਼ੀ ਤੌਰ ਤੇ ਰਿਪੇਅਰ ਕੀਤਾ ਗਿਆ ਸੀ । ਇਨ੍ਹਾਂ ਵਿੱਚੋਂ 6 ਨੰਬਰ ਅਜਿਹੀਆਂ ਥਾਵਾਂ ਹਨ ਜਿਨ੍ਹਾਂ ਨੂੰ ਦੋ ਵਾਰੀ ਰਿਪੇਅਰ ਕੀਤਾ ਗਿਆ ਹੈ। ਇਨ੍ਹਾਂ ਕਮਜ਼ੋਰ ਥਾਵਾਂ ਤੇ ਪਿਛਲੇ ਤਿੰਨ ਸਾਲਾਂ ਦੌਰਾਨ 323.00 ਲੱਖ ਰੁਪਏ ਦਾ ਖਰਚਾ ਕੀਤਾ ਗਿਆ ਹੈ।

(ਅ) ਨਹਿਰ ਦੀ ਕੋਈ ਮਿਆਦ ਨਹੀਂ ਹੁੰਦੀ ਬਲਕਿ ਉਸ ਦੀ ਕੀਤੀ ਲਾਈਨਿੰਗ ਦੀ ਮਿਆਦ ਹੁੰਦੀ ਹੈ। ਭਾਖੜਾ ਮੇਨ ਲਾਇਨ ਨਹਿਰ ਇਕ ਅੰਤਰਰਾਜੀ ਨਹਿਰ ਹੈ। ਇਸ ਦੀ ਲਾਈਨਿੰਗ ਦੀ ਮਿਆਦ ਬਾਰੇ ਫੈਸਲਾ ਸੈਂਟਰਲ ਵਾਟਰ ਕਮਿਸ਼ਨ, ਪਾਰਟਨਰ ਰਾਜਾਂ ਹਰਿਆਣਾ, ਰਾਜਸਥਾਨ ਅਤੇ ਪੰਜਾਬ ਨਾਲ ਰਲ ਕੇ ਸਾਂਝੇ ਤੌਰ ਤੇ ਹੀ ਲਿਆ ਜਾਣਾ ਹੈ। ਪੰਜਾਬ ਰਾਜ ਵੱਖਰੇ ਤੌਰ ਤੇ ਇਸ ਨਹਿਰ ਦੀ ਮਿਆਦ ਬਾਰੇ ਫੈਸਲਾ ਨਹੀਂ ਲੈ ਸਕਦਾ। ਇਸ ਨਹਿਰ ਦੀ ਉਸਾਰੀ ਹੋਇਆਂ ਨੂੰ ਤਕਰੀਬਨ 60 ਸਾਲਾਂ ਤੋਂ ਵੱਧ ਦਾ ਸਮਾਂ ਹੋ ਚੁੱਕਾ ਹੈ ਅਤੇ ਉਸ ਸਮੇਂ ਤੋਂ ਲੈ ਕੇ ਇਹ ਨਹਿਰ ਲਗਾਤਾਰ ਚੱਲ ਰਹੀ ਹੈ।

## ਕੋਟਕਪੂਰਾ-ਮੁਕਤਸਰ ਸੜਕ ਨੂੰ ਚੌੜਾ ਕਰਨਾ

*1442. **ਸ਼੍ਰੀਮਤੀ ਕਰਨ ਕੌਰ ਬਰਾੜ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੋਟਕਪੂਰਾ-ਮੁਕਤਸਰ ਸੜਕ ਦੇ 32 ਕਿਲੋਮੀਟਰ ਲੰਬੇ ਟੋਟੇ ਨੂੰ ਚੌੜਾ ਕਰਨ ਲਈ 65 ਕਰੋੜ ਰੁਪਏ ਦਾ ਠੇਕਾ ਕਿਸ ਕੰਪਨੀ ਨੂੰ ਦਿੱਤਾ ਗਿਆ ਹੈ ਅਤੇ ਇਸ ਪ੍ਰਾਜੈਕਟ ਦੀ ਮੌਜੂਦਾ ਸਥਿਤੀ ਕੀ ਹੈ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ, ਕੋਟਕਪੂਰਾ-ਮੁਕਤਸਰ ਸਾਹਿਬ ਸੜਕ, ਜਿਸ ਦੀ ਲੰਬਾਈ 30 ਕਿਲੋਮੀਟਰ ਹੈ, ਨੂੰ ਚੌੜਾ ਕਰਨ ਦਾ ਕੰਮ ਮੈਸ. ਐਸ.ਪੀ.ਐਮ.ਐਲ.ਐਸ.ਆਈ.ਆਈ.ਐਲ (ਜੇ.ਵੀ.), ਗੁੜਗਾਉਂ ਨੂੰ ਬੀ.ਓ.ਟੀ. ਆਧਾਰ ਤੇ ਅਵਾਰਡ ਕੀਤਾ ਗਿਆ ਹੈ । ਹੁਣ ਤੱਕ ਲਗਭਗ 10% ਕੰਮ ਮੁਕੰਮਲ ਹੋ ਚੁੱਕਾ ਹੈ । ਇਹ ਕੰਮ ਨਵੰਬਰ, 2015 ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ. : 1428**

**ਮਾਨਯੋਗ ਸਪੀਕਰ :** ਇਸ ਪ੍ਰਸ਼ਨ ਦੀ ਐਕਸਟੈਂਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਉ ਕਰ ਦਿੱਤੀ ਹੈ।

---

## ਡਿਸਟ੍ਰੀਬਿਊਟ੍ਰੀਜ਼ ਨੂੰ ਪੱਕਾ ਕਰਨਾ

*1492. **ਜਸਟਿਸ ਨਿਰਮਲ ਸਿੰਘ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2011-12 ਅਤੇ 2012-13 ਦੌਰਾਨ ਰਾਜ ਵਿੱਚ ਅਤੇ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਚ ਵੱਖਰੇ ਤੌਰ ਤੇ ਕੁੱਲ ਕਿੰਨੀਆਂ ਡਿਸਟ੍ਰੀਬਿਊਟ੍ਰੀਜ਼ ਨੂੰ ਪੱਕਾ ਕੀਤਾ ਗਿਆ ਹੈ ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਸਾਲ 2011-12 ਅਤੇ 2012-13 ਦੌਰਾਨ ਰਾਜ ਵਿੱਚ ਕੁੱਲ 101.56 ਕਿਲੋਮੀਟਰ ਲੰਬਾਈ ਵਿੱਚ ਡਿਸਟ੍ਰੀਬਿਊਟਰੀਜ਼ ਨੂੰ ਪੱਕਾ ਕੀਤਾ ਗਿਆ ਹੈ ਅਤੇ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿੱਚ ਇਨ੍ਹਾਂ ਸਾਲਾਂ ਦੌਰਾਨ ਕੋਈ ਡਿਸਟ੍ਰੀਬਿਊਟਰੀ ਪੱਕੀ ਨਹੀਂ ਕੀਤੀ ਗਈ।

---

**For Starred Question No. 1428 and reply thereto, please see Debate Dated 22.7.2014

## UNSTARRED QUESTIONS AND ANSWERS

### ਸ਼ਗਨ ਸਕੀਮ ਦੇ ਪੈਂਡਿੰਗ ਕੇਸਾਂ ਦੀ ਗਿਣਤੀ

**80. ਸਰਦਾਰ ਲਾਲ ਸਿੰਘ :** ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਕੋਲ ਮਨਜ਼ੂਰੀ ਲਈ ਸ਼ਗਨ ਸਕੀਮ ਦੇ ਪੈਂਡਿੰਗ ਕੇਸਾਂ ਦੀ ਜ਼ਿਲ੍ਹਾਵਾਰ ਕੁੱਲ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਕੇਸਾਂ ਦਾ ਨਿਪਟਾਰਾ ਕਦੋਂ ਤੱਕ ਕਰ ਦਿੱਤਾ ਜਾਵੇਗਾ ?

**ਸਰਦਾਰ ਗੁਲਜਾਰ ਸਿੰਘ ਰਣੀਕੇ :** ਮੰਗੀ ਗਈ ਸੂਚਨਾ ਅਨੁਲੱਗ ਨੂੰ 'ੳ' ਤੇ ਰੱਖੀ ਜਾਂਦੀ ਹੈ ।

### ਅਨੁਲੱਗ 'ੳ'

### ਸ਼ਗਨ ਸਕੀਮ ਤਹਿਤ ਮਨਜ਼ੂਰੀ ਲਈ ਪੈਂਡਿੰਗ ਕੇਸਾਂ ਦਾ ਜ਼ਿਲ੍ਹਾਵਾਰ ਵੇਰਵਾ

ਸ਼ਗਨ ਸਕੀਮ ਤਹਿਤ ਕੁੱਲ 1169 ਕੇਸ ਪੈਂਡਿੰਗ ਹਨ, ਜ਼ਿਲ੍ਹਾ-ਵਾਰ ਵੇਰਵਾ ਨਿਮਨ-ਲਿਖਤ ਅਨੁਸਾਰ ਹੈ :-

| ਲੜੀ ਨੰ. | ਜ਼ਿਲ੍ਹੇ ਦਾ ਨਾਂ | ਪੈਂਡਿੰਗ ਕੇਸਾਂ ਦੀ ਗਿਣਤੀ |
|---|---|---|
| 1 | ਅੰਮ੍ਰਿਤਸਰ | 270 |
| 2 | ਬਰਨਾਲਾ | 123 |
| 3 | ਫਾਜ਼ਿਲਕਾ | 170 |
| 4 | ਜਲੰਧਰ | 129 |
| 5 | ਲੁਧਿਆਣਾ | 107 |
| 6 | ਕਪੂਰਥਲਾ | 58 |
| 7 | ਤਰਨਤਾਰਨ | 197 |
| 8 | ਮੋਗਾ | 58 |
| 9 | ਸ਼ਹੀਦ ਭਗਤ ਸਿੰਘ ਨਗਰ | 57 |
| | **ਕੁੱਲ ਜੋੜ** | **1169** |

ਲੰਬਿਤ ਕੇਸਾਂ ਦਾ ਨਿਪਟਾਰਾ ਸਮਾਂ ਬੱਧ ਢੰਗ ਨਾਲ ਕੀਤਾ ਜਾਵੇਗਾ ਜੀ।

---

## ਨਗਰ ਕੌਂਸਲ ਚੋਣਾਂ ਨਵੀਂ ਵਾਰਡਬੰਦੀ ਅਨੁਸਾਰ ਕਰਵਾਉਣਾ

**83. ਸ਼੍ਰੀ ਰਜਨੀਸ਼ ਕੁਮਾਰ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਮੁਕੇਰੀਆਂ ਨਗਰ ਕੌਂਸਲ ਦੀਆਂ ਚੋਣਾਂ ਨਵੀਂ ਵਾਰਡਬੰਦੀ ਤਹਿਤ ਕਰਵਾਈਆਂ ਜਾਣੀਆਂ ਹਨ; ਜੇਕਰ ਹਾਂ ਤਾਂ ਉਪਰੋਕਤ ਅਨੁਸਾਰ ਵੱਖ ਵੱਖ ਵਾਰਡਾਂ ਅਤੇ ਉਨ੍ਹਾਂ ਵਿੱਚ ਸ਼ਾਮਲ ਕੀਤੇ ਗਏ ਏਰੀਏ ਦੇ ਕੀ ਵੇਰਵੇ ਹਨ ?

**ਸ਼੍ਰੀ ਅਨਿਲ ਜੋਸ਼ੀ :** ਜੀ ਹਾਂ । ਨਗਰ ਕੌਂਸਲ, ਮੁਕੇਰੀਆਂ ਦੇ 15 ਵਾਰਡ ਨਿਰਧਾਰਤ ਕੀਤੇ ਗਏ ਹਨ ਅਤੇ ਡੀਲੀਮੀਟੇਸ਼ਨ ਆਫ ਵਾਰਡਜ਼ ਆਫ ਮਿਉਂਸਪੈਲਟੀਜ਼ ਰੂਲਜ਼, 1972 ਦੇ ਰੂਲਜ਼ ਅਨੁਸਾਰ ਡੀਲੀਮੀਟੇਸ਼ਨ ਬੋਰਡ ਗਠਿਤ ਕੀਤੇ ਜਾ ਚੁੱਕੇ ਹਨ ਅਤੇ ਬੋਰਡ ਵੱਲੋਂ ਹੀ ਵਾਰਡਾਂ ਵਿੱਚ ਸ਼ਾਮਲ ਕੀਤੇ ਜਾਣ ਵਾਲੇ ਏਰੀਏ ਨਿਰਧਾਰਤ ਕੀਤੇ ਜਾਣੇ ਹਨ ।

---

## ਪੰਚਾਇਤੀ ਜ਼ਮੀਨ ਤੇ ਨਜਾਇਜ਼ ਕਬਜ਼ੇ ਨੂੰ ਛੁਡਵਾਉਣਾ

**84. ਸ਼੍ਰੀ ਰਜਨੀਸ਼ ਕੁਮਾਰ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਬਲਾਕ ਮੁਕੇਰੀਆਂ ਅਧੀਨ ਪੈਂਦੇ ਪਿੰਡ ਬਿਸ਼ਨਪੁਰ ਦੀ ਪੰਚਾਇਤੀ ਜ਼ਮੀਨ ਦੀ ਸਾਲ 2008 ਤੋਂ ਸਾਲ 2013 ਤੱਕ ਨਿਲਾਮੀ ਦੁਆਰਾ ਇਕੱਠੇ ਕੀਤੇ ਮਾਲੀਏ ਦੇ ਵੇਰਵੇ ਕੀ ਹਨ;

(ਅ) ਕੀ ਉਪਰੋਕਤ ਪੰਚਾਇਤੀ ਜ਼ਮੀਨ ਉਤੇ ਨਜਾਇਜ਼ ਕਬਜ਼ੇ ਵੀ ਹਨ; ਜੇਕਰ ਹਨ ਤਾਂ ਕਿਨ੍ਹਾਂ ਕਿਨ੍ਹਾਂ ਵਿਅਕਤੀਆਂ ਵਲੋਂ ਨਜਾਇਜ਼ ਕਬਜ਼ੇ ਕੀਤੇ ਗਏ ਹਨ ਅਤੇ ਉਨ੍ਹਾਂ ਵਿਰੁੱਧ ਸਰਕਾਰ ਵਲੋਂ ਹੁਣ ਤੱਕ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ?

**ਸਰਦਾਰ ਸਿਕੰਦਰ ਸਿੰਘ ਮਲੂਕਾ :** ਸ਼੍ਰੀਮਾਨ ਜੀ, (ੳ) ਪਿੰਡ ਬਿਸ਼ਨਪੁਰ ਦੀ ਪੰਚਾਇਤੀ ਜ਼ਮੀਨ ਤੋਂ ਸਾਲ 2008 ਤੋਂ ਲੈ ਕੇ ਸਾਲ 2013 ਤੱਕ ਨਿਲਾਮੀ ਦੁਆਰਾ ਇਕੱਠੇ ਕੀਤੇ ਮਾਲੀਏ ਦੇ ਸਾਲ ਵਾਰ ਵੇਰਵੇ ਅਨੁਲੱਗ 'ੳ' ਤੇ ਸਦਨ ਦੀ ਜਾਣਕਾਰੀ ਲਈ ਰੱਖੇ ਜਾਂਦੇ ਹਨ।

[ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ]

ਅ) ਪੰਚਾਇਤੀ ਜ਼ਮੀਨ 4 ਕਨਾਲ (ਛੱਪੜ) ਤੇ ਸ਼੍ਰੀ ਬਲਦੇਵ ਸਿੰਘ ਪੁੱਤਰ ਫੌਜਾ ਸਿੰਘ ਅਤੇ ਸ਼੍ਰੀ ਰਘੂਬੀਰ ਸਿੰਘ ਪੁੱਤਰ ਲਾਲ ਸਿੰਘ ਦਾ ਨਜਾਇਜ਼ ਕਬਜ਼ਾ ਹੈ। ਨਜਾਇਜ਼ ਕਬਜ਼ਾ ਛੁਡਵਾਉਣ ਲਈ ਉਨ੍ਹਾਂ ਵਿਰੁੱਧ ਦਿ ਪੰਜਾਬ ਵਿਲੇਜ ਕਾਮਨ ਲੈਂਡਜ਼ (ਰੈਗੂਲੇਸ਼ਨ) ਐਕਟ, 1961 ਦੀ ਧਾਰਾ 7 ਅਧੀਨ ਕੇਸ ਮਿਤੀ 10.07.2014 ਨੂੰ ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ-ਕਮ-ਕੁਲੈਕਟਰ, ਹੁਸ਼ਿਆਰਪੁਰ ਦੀ ਅਦਾਲਤ ਵਿਚ ਦਾਇਰ ਕਰਵਾਇਆ ਜਾ ਚੁੱਕਾ ਹੈ।

## ਅਨੁਲੱਗ ੳ

| **ਸਾਲ** | **ਨਿਲਾਮੀ ਦੀ ਰਕਮ** |
|---|---|
| 2008-09 | 33,565 |
| 2009-10 | 45,200 |
| 2010-11 | 52,050 |
| 2010 (ਪੰਚਾਇਤ ਦੀ ਜ਼ਮੀਨ ਸੜਕ ਵਿਚ ਆਉਣ ਤੇ ਮਿਲਿਆ ਮੁਆਵਜ਼ਾ) | 93,632 |
| 2011-12 | 57,700 |
| 2012-13 | 75,800 |
| 2013-14 | 96,500 |
| **ਜੋੜ** | **4,54,447** |

## ਮੈਰਿਜ ਪੈਲੇਸਾਂ ਨੂੰ ਚਲਾਉਣ ਦੀ ਪ੍ਰਵਾਨਗੀ ਦੇਣਾ

**86. ਸ਼੍ਰੀ ਰਜਨੀਸ਼ ਕੁਮਾਰ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮੁਕੇਰੀਆਂ ਸ਼ਹਿਰ ਵਿੱਚ ਸਥਿਤ ਓਨਮ ਸਿਨੇਮਾ ਦੇ ਸਾਹਮਣੇ ਸਥਿਤ ਤਿੰਨ ਮੈਰਿਜ ਪੈਲੇਸਾਂ ਨੂੰ ਚਲਾਉਣ ਲਈ ਲੋੜੀਂਦੀ ਪ੍ਰਵਾਨਗੀ ਦੇ ਦਿੱਤੀ ਗਈ ਹੈ, ਜੇਕਰ ਦਿੱਤੀ ਗਈ ਹੈ ਤਾਂ ਇਸ ਦੀ ਕਾਪੀ ਸਦਨ ਦੀ ਮੇਜ਼ ਤੇ

ਰੱਖੀ ਜਾਵੇ?

**ਸ਼੍ਰੀ ਅਨਿਲ ਜੋਸ਼ੀ :** ਕਾਰਜ ਸਾਧਕ ਅਫਸਰ, ਨਗਰ ਕੌਂਸਲ, ਮੁਕੇਰੀਆਂ ਵੱਲੋਂ ਆਪਣੇ ਪੱਧਰ ਤੇ ਦਿੱਤੀਆਂ ਪ੍ਰਵਾਨਗੀਆਂ ਦੀਆਂ ਨਕਲਾਂ ਨੱਥੀ ਹਨ, ਭਾਵੇਂ ਸਰਕਾਰ ਵਲੋਂ ਇਨ੍ਹਾਂ ਤਿੰਨਾਂ ਕੇਸਾਂ ਵਿੱਚ ਹੀ ਤਕਨੀਕੀ ਪ੍ਰਵਾਨਗੀ ਦੇਣ ਤੋਂ ਇਨਕਾਰ ਕੀਤਾ ਗਿਆ ਸੀ। ਇਸ ਬਾਰੇ ਜ਼ਿੰਮੇਵਾਰ ਅਧਿਕਾਰੀਆਂ ਵਿਰੁੱਧ ਕਾਰਵਾਈ ਕੀਤੀ ਜਾ ਰਹੀ ਹੈ।

**OFFICE OF THE**

**MUNICIPAL COUNCIL, MUKERIAN**

**Distt. Hoshiarpur.**

**ਦਫ਼ਤਰ ਨਗਰ ਕੌਂਸਲ, ਮੁਕੇਰੀਆਂ ਜ਼ਿਲ੍ਹਾ ਹੁਸ਼ਿਆਰਪੁਰ**

Ref. No. 72 Dated : 22.6.10

ਸੇਵਾ ਵਿਖੇ

ਸ਼੍ਰੀ ਕੁਲਦੀਪ ਸਿੰਘ ਪੁੱਤਰ ਰਣਜੋਧ ਸਿੰਘ

ਵਾਰਡ ਨੰ. 11, ਬਾਮੋ ਆਲ (ਚਰਖਾ ਕਲੋਨੀ),

ਮੁਕੇਰੀਆਂ

ਵਿਸ਼ਾ : ਨਕਸ਼ਾ ਪਾਸ ਕਰਨ ਬਾਰੇ ।

ਆਪ ਜੀ ਦਾ ਨਕਸ਼ਾ ਪਾਸ ਕਰਵਾਉਣ ਦੀ ਅਰਜ਼ੀ ਨੰ. 72 ਮਿਤੀ 8.6.14 ਦੇ ਸੰਬੰਧ ਵਿੱਚ ਆਪ ਜੀ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਆਪਦਾ ਨਕਸ਼ਾ ਮੁਹੱਲਾ ਚਰਖਾ ਕਲੋਨੀ ਨੇੜੇ ਸਿਨਮਾਘਰ ਵਾਰਡ ਨੰ. 11, ਮੁਕੇਰੀਆਂ ਦਾ, ਹੇਠ ਲਿਖੀਆਂ ਸ਼ਰਤਾਂ ਅਨੁਸਾਰ ਪਾਸ ਕੀਤਾ ਜਾਂਦਾ ਹੈ । ਇਨ੍ਹਾਂ ਸ਼ਰਤਾਂ ਦੀ ਇੰਨਬਿੰਨ ਪਾਲਣਾ ਕੀਤੀ ਜਾਵੇ :

1. ਨਗਰ ਕੌਂਸਲ ਦੀ ਜਗ੍ਹਾ ਉਪਰ ਕੋਈ ਐਨਕਰੋਚਮੈਂਟ ਕਰਨ ਦੀ ਮਨਜ਼ੂਰੀ ਨਹੀਂ ਦਿੱਤੀ ਜਾਂਦੀ ਹੈ ।

[ ਸਥਾਨਕ ਸਰਕਾਰ ਮੰਤਰੀ ]

2. ਉਸਾਰੀ ਪਾਸ ਕੀਤੇ ਨਕਸ਼ੇ ਅਨੁਸਾਰ ਹੀ ਕੀਤੀ ਜਾਵੇ । ਕੋਈ ਉਲੰਘਣਾ ਕਰਨ ਤੇ ਤਾਮੀਰ ਨਗਰ ਕੌਂਸਲ ਵਲੋਂ ਗਿਰਾਈ ਜਾ ਸਕਦੀ ਹੈ ।

3. ਉਸਾਰੀ ਕਰਨ ਤੋਂ ਪਹਿਲਾਂ ਨੀਹਾਂ ਦੀ ਖੁਦਾਈ ਸਮੇਂ, ਨੀਹਾਂ ਭਰਨ ਸਮੇਂ ਅਤੇ ਪਲਿੰਥ ਲੈਵਲ ਅਤੇ ਡੋਰ ਲੈਵਲ ਤੱਕ ਸਮੇਂ ਸਮੇਂ ਸਿਰ ਇਸ ਦਫਤਰ ਨੂੰ ਸੂਚਿਤ ਕੀਤਾ ਜਾਵੇ ਅਤੇ ਇਸ ਦਫਤਰ ਦੇ ਕਰਮਚਾਰੀ/ਅਧਿਕਾਰੀ ਨੂੰ ਚੈਕ ਕਰਵਾਇਆ ਜਾਵੇ । ਦਫਤਰ ਦੇ ਕਰਮਚਾਰੀ ਵਲੋਂ ਚੈਕ ਕਰਕੇ ਸਰਟੀਫਿਕੇਟ ਜਾਰੀ ਕਰਨ ਤੋਂ ਬਾਅਦ ਹੀ ਅਗਲੀ ਉਸਾਰੀ ਕੀਤੀ ਜਾਵੇ ।

4. ਨਕਸ਼ੇ ਵਾਲੀ ਜਗ੍ਹਾ ਦੇ ਉਪਰੋਂ ਕਿਸੇ ਕਿਸਮ ਦੀ ਬਿਜਲੀ ਦੀ ਤਾਰ ਨਹੀਂ ਗੁਜ਼ਰਦੀ ਹੋਣੀ ਚਾਹੀਦੀ ।

5. ਪਾਣੀ ਦੇ ਨਿਕਾਸ ਦਾ ਪ੍ਰਬੰਧ ਆਪਣੇ ਖਰਚੇ ਤੇ ਕੀਤਾ ਜਾਵੇ ।

6. ਉਸਾਰੀ ਸਮੇਂ ਪਾਸ ਕੀਤੇ ਨਕਸ਼ੇ ਦੀ ਕਾਪੀ ਮੌਕੇ ਤੇ ਰੱਖੀ ਜਾਵੇ ।

7. ਨਗਰ ਕੌਂਸਲ ਦੀ ਜਗ੍ਹਾ ਉਪਰ ਵਾਧਰਾ ਪਾਉਣ ਦੀ ਮਨਜ਼ੂਰੀ ਨਹੀਂ ਦਿੱਤੀ ਜਾਂਦੀ ਹੈ ।

8. ਉਸਾਰੀ ਮੁਕੰਮਲ ਕਰਨ ਉਪਰੰਤ ਆਪ ਵੱਲੋਂ ਕੰਪਲੀਸ਼ਨ ਪਲੈਨ ਇਸ ਦਫਤਰ ਵਿੱਚ ਜਮ੍ਹਾਂ ਕਰਵਾਉਣਾ ਹੋਵੇਗਾ ।

9. ਨਕਸ਼ੇ ਦੀ ਮਨਜ਼ੂਰੀ ਜਾਰੀ ਹੁਕਮ ਤੋਂ ਸਿਰਫ ਇੱਕ ਸਾਲ ਦੀ ਹੋਵੇਗੀ ।

10. ਜੇਕਰ ਇਹ ਮਨਜ਼ੂਰੀ ਦੇ ਉਪਰੰਤ ਇਸ ਦਫਤਰ ਨੂੰ ਪਤਾ ਲਗਦਾ ਹੈ ਕਿ ਆਪ ਵੱਲੋਂ ਕਿਸੇ ਗਲਤ ਢੰਗ ਜਾਂ ਗਲਤ ਮਲਕੀਤੀ ਸਬੂਤ ਲਗਾ ਕੇ ਨਕਸ਼ਾ ਪਾਸ ਕਰਵਾਇਆ ਹੈ ਤਾਂ ਨਗਰ ਕੌਂਸਲ ਬਿਨਾਂ ਕਿਸੇ ਕਾਰਨ ਦੱਸੇ ਨਕਸ਼ਾ ਰੱਦ ਕਰ ਸਕਦੀ ਹੈ। ਜਿਸ ਸੰਬੰਧੀ ਆਪਦਾ ਕਿਸੇ ਕਿਸਮ ਦਾ ਉਜਰ ਨਹੀਂ ਹੋਵੇਗਾ ।

ਕਾਰਜਸਾਧਕ ਅਫਸਰ,
ਨਗਰ ਕੌਂਸਲ, ਮੁਕੇਰੀਆਂ ।

**OFFICE OF THE**
**MUNICIPAL COUNCIL, MUKERIAN**
**Distt. Hoshiarpur.**

**ਦਫਤਰ ਨਗਰ ਕੌਂਸਲ, ਮੁਕੇਰੀਆਂ ਜ਼ਿਲ੍ਹਾ ਹੁਸ਼ਿਆਰਪੁਰ**

Ref. No. 2 Dated : 12.9.11

ਸੇਵਾ ਵਿਖੇ

ਸ਼੍ਰੀ ਵਿਸ਼ਾਲ ਮਨਕੋਟੀਆ ਪੁੱਤਰ ਕੁਲਦੀਪ ਸਿੰਘ

ਬਾਮੋਆਲ, ਵਾਰਡ ਨੰ. 10, ਮੁਕੇਰੀਆਂ

ਵਿਸ਼ਾ : ਨਕਸ਼ਾ ਪਾਸ ਕਰਨ ਬਾਰੇ ।

ਆਪ ਜੀ ਦਾ ਨਕਸ਼ਾ ਪਾਸ ਕਰਵਾਉਣ ਦੀ ਅਰਜ਼ੀ ਨੰ. 2 ਮਿਤੀ 4.4.10 ਦੇ ਸੰਬੰਧ ਵਿੱਚ ਆਪ ਜੀ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਆਪਦਾ ਨਕਸ਼ਾ ਮੁਹੱਲਾ ਮਦੀਨਪੁਰ ਰੋਡ, ਵਾਰਡ ਨੰ. 11, ਮੁਕੇਰੀਆਂ ਦਾ, ਹੇਠ ਲਿਖੀਆਂ ਸ਼ਰਤਾਂ ਅਨੁਸਾਰ ਪਾਸ ਕੀਤਾ ਜਾਂਦਾ ਹੈ । ਇਨ੍ਹਾਂ ਸ਼ਰਤਾਂ ਦੀ ਇੰਨਬਿੰਨ ਪਾਲਣਾ ਕੀਤੀ ਜਾਵੇ :

1. ਨਗਰ ਕੌਂਸਲ ਦੀ ਜਗ੍ਹਾ ਉਪਰ ਕੋਈ ਐਨਕਰੋਚਮੈਂਟ ਕਰਨ ਦੀ ਮਨਜ਼ੂਰੀ ਨਹੀਂ ਦਿੱਤੀ ਜਾਂਦੀ ਹੈ ।
2. ਉਸਾਰੀ ਪਾਸ ਕੀਤੇ ਨਕਸ਼ੇ ਅਨੁਸਾਰ ਹੀ ਕੀਤੀ ਜਾਵੇ । ਕੋਈ ਉਲੰਘਣਾ ਕਰਨ ਤੇ ਤਾਮੀਰ ਨਗਰ ਕੌਂਸਲ ਵਲੋਂ ਗਿਰਾਈ ਜਾ ਸਕਦੀ ਹੈ ।
3. ਉਸਾਰੀ ਕਰਨ ਤੋਂ ਪਹਿਲਾਂ ਨੀਹਾਂ ਦੀ ਖੁਦਾਈ ਸਮੇਂ, ਨੀਹਾਂ ਭਰਨ ਸਮੇਂ ਅਤੇ ਪਲਿੰਥ ਲੈਵਲ ਅਤੇ ਡੋਰ ਲੈਵਲ ਤੱਕ ਸਮੇਂ ਸਮੇਂਸਿਰ ਇਸ ਦਫਤਰ ਨੂੰ ਸੂਚਿਤ ਕੀਤਾ ਜਾਵੇ ਅਤੇ ਇਸ ਦਫਤਰ ਦੇ ਕਰਮਚਾਰੀ/ਅਧਿਕਾਰੀ ਨੂੰ ਚੈਕ ਕਰਵਾਇਆ ਜਾਵੇ । ਦਫਤਰ ਦੇ ਕਰਮਚਾਰੀ ਵਲੋਂ ਚੈਕ ਕਰਕੇ ਸਰਟੀਫਿਕੇਟ ਜਾਰੀ ਕਰਨ ਤੋਂ ਬਾਅਦ ਹੀ ਅਗਲੀ ਉਸਾਰੀ ਕੀਤੀ ਜਾਵੇ ।
4. ਨਕਸ਼ੇ ਵਾਲੀ ਜਗ੍ਹਾ ਦੇ ਉਪਰੋਂ ਕਿਸੇ ਕਿਸਮ ਦੀ ਬਿਜਲੀ ਦੀ ਤਾਰ ਨਹੀਂ ਗੁਜ਼ਰਦੀ ਹੋਣੀ ਚਾਹੀਦੀ ।

[ ਸਥਾਨਕ ਸਰਕਾਰ ਮੰਤਰੀ ]

5. ਪਾਣੀ ਦੇ ਨਿਕਾਸ ਦਾ ਪ੍ਰਬੰਧ ਆਪਣੇ ਖਰਚੇ ਤੇ ਕੀਤਾ ਜਾਵੇ ।
6. ਉਸਾਰੀ ਸਮੇਂ ਪਾਸ ਕੀਤੇ ਨਕਸ਼ੇ ਦੀ ਕਾਪੀ ਮੌਕੇ ਤੇ ਰੱਖੀ ਜਾਵੇ ।
7. ਨਗਰ ਕੌਂਸਲ ਦੀ ਜਗ੍ਹਾ ਉਪਰ ਵਾਧਰਾ ਪਾਉਣ ਦੀ ਮਨਜ਼ੂਰੀ ਨਹੀਂ ਦਿੱਤੀ ਜਾਂਦੀ ਹੈ ।
8. ਉਸਾਰੀ ਮੁਕੰਮਲ ਕਰਨ ਉਪਰੰਤ ਆਪ ਵੱਲੋਂ ਕੰਪਲੀਸ਼ਨ ਪਲੈਨ ਇਸ ਦਫਤਰ ਵਿੱਚ ਜਮ੍ਹਾਂ ਕਰਵਾਉਣਾ ਹੋਵੇਗਾ ।
9. ਨਕਸ਼ੇ ਦੀ ਮਨਜ਼ੂਰੀ ਜਾਰੀ ਹੁਕਮ ਤੋਂ ਸਿਰਫ ਇੱਕ ਸਾਲ ਦੀ ਹੋਵੇਗੀ ।
10. ਜੇਕਰ ਇਹ ਮਨਜ਼ੂਰੀ ਦੇ ਉਪਰੰਤ ਇਸ ਦਫਤਰ ਨੂੰ ਪਤਾ ਲਗਦਾ ਹੈ ਕਿ ਆਪ ਵੱਲੋਂ ਕਿਸੇ ਗਲਤ ਢੰਗ ਜਾਂ ਗਲਤ ਮਲਕੀਤੀ ਸਬੂਤ ਲਗਾ ਕੇ ਨਕਸ਼ਾ ਪਾਸ ਕਰਵਾਇਆ ਹੈ ਤਾਂ ਨਗਰ ਕੌਂਸਲ ਬਿਨਾਂ ਕਿਸੇ ਕਾਰਨ ਦੱਸੇ ਨਕਸ਼ਾ ਰੱਦ ਕਰ ਸਕਦੀ ਹੈ । ਜਿਸ ਸੰਬੰਧੀ ਆਪਦਾ ਕਿਸੇ ਕਿਸਮ ਦਾ ਉਜਰ ਨਹੀਂ ਹੋਵੇਗਾ ।

ਕਾਰਜਸਾਧਕ ਅਫਸਰ,
ਨਗਰ ਕੌਂਸਲ, ਮੁਕੇਰੀਆਂ ।

**OFFICE OF THE**

**MUNICIPAL COUNCIL, MUKERIAN**

**Distt. Hoshiarpur.**

**ਦਫ਼ਤਰ ਨਗਰ ਕੌਂਸਲ, ਮੁਕੇਰੀਆਂ ਜ਼ਿਲ੍ਹਾ ਹੁਸ਼ਿਆਰਪੁਰ**

Ref. No. 3 Dated : 12.9.11

ਸੇਵਾ ਵਿਖੇ

ਸ਼੍ਰੀ ਮਹਿੰਦਰ ਸਿੰਘ ਪੁੱਤਰ ਰਣਜੋਧ ਸਿੰਘ
ਬਾਮੋਆਲ, ਵਾਰਡ ਨੰ. 10, ਮੁਕੇਰੀਆਂ ।

ਵਿਸ਼ਾ : ਨਕਸ਼ਾ ਪਾਸ ਕਰਨ ਬਾਰੇ ।

ਆਪ ਜੀ ਦਾ ਨਕਸ਼ਾ ਪਾਸ ਕਰਵਾਉਣ ਦੀ ਅਰਜ਼ੀ ਨੰ. 3 ਮਿਤੀ 5.4.11 ਦੇ ਸੰਬੰਧ ਵਿੱਚ ਆਪ ਜੀ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਆਪਦਾ

ਨਕਸ਼ਾ ਮੁਹੱਲਾ ਮਦੀਨਪੁਰ ਰੋਡ, ਵਾਰਡ ਨੰ. 10, ਮੁਕੇਰੀਆਂ ਦਾ, ਹੇਠ ਲਿਖੀਆਂ ਸ਼ਰਤਾਂ ਅਨੁਸਾਰ ਪਾਸ ਕੀਤਾ ਜਾਂਦਾ ਹੈ । ਇਨ੍ਹਾਂ ਸ਼ਰਤਾਂ ਦੀ ਇੰਨਬਿੰਨ ਪਾਲਣਾ ਕੀਤੀ ਜਾਵੇ :

1. ਨਗਰ ਕੌਂਸਲ ਦੀ ਜਗ੍ਹਾ ਉਪਰ ਕੋਈ ਐਨਕਰੋਚਮੈਂਟ ਕਰਨ ਦੀ ਮਨਜ਼ੂਰੀ ਨਹੀਂ ਦਿੱਤੀ ਜਾਂਦੀ ਹੈ ।
2. ਉਸਾਰੀ ਪਾਸ ਕੀਤੇ ਨਕਸ਼ੇ ਅਨੁਸਾਰ ਹੀ ਕੀਤੀ ਜਾਵੇ । ਕੋਈ ਉਲੰਘਣਾ ਕਰਨ ਤੇ ਤਾਮੀਰ ਨਗਰ ਕੌਂਸਲ ਵੱਲੋਂ ਗਿਰਾਈ ਜਾ ਸਕਦੀ ਹੈ ।
3. ਉਸਾਰੀ ਕਰਨ ਤੋਂ ਪਹਿਲਾਂ ਨੀਹਾਂ ਦੀ ਖੁਦਾਈ ਸਮੇਂ, ਨੀਹਾਂ ਭਰਨ ਸਮੇਂ ਅਤੇ ਪਲਿੰਥ ਲੈਵਲ ਅਤੇ ਡੋਰ ਲੈਵਲ ਤੱਕ ਸਮੇਂ ਸਮੇਂਸਿਰ ਇਸ ਦਫਤਰ ਨੂੰ ਸੂਚਿਤ ਕੀਤਾ ਜਾਵੇ ਅਤੇ ਇਸ ਦਫਤਰ ਦੇ ਕਰਮਚਾਰੀ/ਅਧਿਕਾਰੀ ਨੂੰ ਚੈਕ ਕਰਵਾਇਆ ਜਾਵੇ । ਦਫਤਰ ਦੇ ਕਰਮਚਾਰੀ ਵਲੋਂ ਚੈਕ ਕਰਕੇ ਸਰਟੀਫਿਕੇਟ ਜਾਰੀ ਕਰਨ ਤੋਂ ਬਾਅਦ ਹੀ ਅਗਲੀ ਉਸਾਰੀ ਕੀਤੀ ਜਾਵੇ ।
4. ਨਕਸ਼ੇ ਵਾਲੀ ਜਗ੍ਹਾ ਦੇ ਉਪਰੋਂ ਕਿਸੇ ਕਿਸਮ ਦੀ ਬਿਜਲੀ ਦੀ ਤਾਰ ਨਹੀਂ ਗੁਜ਼ਰਦੀ ਹੋਣੀ ਚਾਹੀਦੀ ।
5. ਪਾਣੀ ਦੇ ਨਿਕਾਸ ਦਾ ਪ੍ਰਬੰਧ ਆਪਣੇ ਖਰਚੇ ਤੇ ਕੀਤਾ ਜਾਵੇ ।
6. ਉਸਾਰੀ ਸਮੇਂ ਪਾਸ ਕੀਤੇ ਨਕਸ਼ੇ ਦੀ ਕਾਪੀ ਮੌਕੇ ਤੇ ਰੱਖੀ ਜਾਵੇ ।
7. ਨਗਰ ਕੌਂਸਲ ਦੀ ਜਗ੍ਹਾ ਉਪਰ ਵਾਧਰਾ ਪਾਉਣ ਦੀ ਮਨਜ਼ੂਰੀ ਨਹੀਂ ਦਿੱਤੀ ਜਾਂਦੀ ਹੈ ।
8. ਉਸਾਰੀ ਮੁਕੰਮਲ ਕਰਨ ਉਪਰੰਤ ਆਪ ਵੱਲੋਂ ਕੰਪਲੀਸ਼ਨ ਪਲੈਨ ਇਸ ਦਫਤਰ ਵਿੱਚ ਜਮ੍ਹਾਂ ਕਰਵਾਉਣਾ ਹੋਵੇਗਾ ।
9. ਨਕਸ਼ੇ ਦੀ ਮਨਜ਼ੂਰੀ ਜਾਰੀ ਹੁਕਮ ਤੋਂ ਸਿਰਫ ਇੱਕ ਸਾਲ ਦੀ ਹੋਵੇਗੀ ।
10. ਜੇਕਰ ਇਹ ਮਨਜ਼ੂਰੀ ਦੇ ਉਪਰੰਤ ਇਸ ਦਫਤਰ ਨੂੰ ਪਤਾ ਲਗਦਾ ਹੈ ਕਿ ਆਪ ਵੱਲੋਂ ਕਿਸੇ ਗਲਤ ਢੰਗ ਜਾਂ ਗਲਤ ਮਲਕੀਤੀ ਸਬੂਤ ਲਗਾ ਕੇ ਨਕਸ਼ਾ ਪਾਸ ਕਰਵਾਇਆ ਹੈ ਤਾਂ ਨਗਰ ਕੌਂਸਲ ਬਿਨਾਂ ਕਿਸੇ

[ ਸਥਾਨਕ ਸਰਕਾਰ ਮੰਤਰੀ]

ਕਾਰਨ ਦੱਸੇ ਨਕਸ਼ਾ ਰੱਦ ਕਰ ਸਕਦੀ ਹੈ । ਜਿਸ ਸੰਬੰਧੀ ਆਪਦਾ ਕਿਸੇ ਕਿਸਮ ਦਾ ਉਜਰ ਨਹੀਂ ਹੋਵੇਗਾ ।

ਕਾਰਜਸਾਧਕ ਅਫਸਰ,
ਨਗਰ ਕੌਂਸਲ, ਮੁਕੇਰੀਆਂ ।

---

## ਸਰਕਾਰੀ ਅਦਾਰਿਆਂ ਦੇ ਘਾਟੇ ਅਤੇ ਲਾਭਾਂ ਸੰਬੰਧੀ

**89. ਸਰਦਾਰ ਲਾਲ ਸਿੰਘ :** ਕੀ ਉਦਯੋਗ ਤੇ ਵਣਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਇਸ ਸਮੇਂ ਚੱਲ ਰਹੇ ਸਰਕਾਰੀ ਅਦਾਰਿਆਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਮਿਤੀ 31.3.2007 ਤੋਂ 31.3.2014 ਤੱਕ ਹਰ ਇੱਕ ਕੇਸ ਵਿੱਚ ਉਪਰੋਕਤ ਅਦਾਰਿਆਂ (ਪੀ.ਐਸ.ਯੂਜ਼) ਦੇ ਘਾਟ ਅਤੇ ਲਾਭ ਕੀ-ਕੀ ਹਨ ?

**ਸ਼੍ਰੀ ਮਦਨ ਮੋਹਨ ਮਿੱਤਲ :** ਸ਼੍ਰੀਮਾਨ ਜੀ, ਉਦਯੋਗ ਅਤੇ ਕਮਰਸ ਵਿਭਾਗ ਅਧੀਨ ਰਾਜ ਵਿੱਚ ਇਸ ਸਮੇਂ ਚੱਲ ਰਹੇ ਸਰਕਾਰੀ ਅਦਾਰੇ (ਪੀ. ਐਸ.ਯੂਜ਼) ਅਧੀਨ ਚਾਰ ਕਾਰਪੋਰੇਸ਼ਨਾਂ ਅਤੇ ਇੱਕ ਬੋਰਡ ਹੈ । ਇਨ੍ਹਾਂ ਅਦਾਰਿਆਂ ਦੀ ਮਿਤੀ 31.3.2007 ਤੋਂ 31.3.2014 ਤੱਕ ਘਾਟੇ ਅਤੇ ਲਾਭ ਦੀ ਸਥਿਤੀ ਹੇਠ ਅਨੁਸਾਰ ਹੈ:

**1. ਪੰਜਾਬ ਲਘੂ ਉਦਯੋਗ ਅਤੇ ਨਿਰਯਾਤ ਨਿਗਮ ਲਿਮ:**

| ਸਾਲ | ਲਾਭ (ਰੁਪਏ ਕਰੋੜਾਂ ਵਿੱਚ) | ਘਾਟਾ |
|---|---|---|
| 2006-07 | 7.55 | ” |
| 2007-08 | 13.09 | ” |
| 2008-09 | 24.42 | ” |
| 2009-10 | 6.38 | ” |
| 2010-11 | 6.17 | ” |
| 2011-12 | 22.86 | ” |
| 2012-13 | 10.51 (ਅਨੁਮਾਨਿਤ) | ” |
| 2013-14 | 37.00 (ਅਨੁਮਾਨਿਤ) | ” |

**2. ਪੰਜਾਬ ਸੂਚਨਾ ਅਤੇ ਸੰਚਾਰ ਤਕਨਾਲੋਜੀ ਨਿਗਮ ਲਿਮ:**

| ਸਾਲ | ਲਾਭ (ਰੁਪਏ ਕਰੋੜਾਂ ਵਿੱਚ) | ਘਾਟਾ |
|---|---|---|
| 2006-07 | 423.98 | ” |
| 2007-08 | 196.35 | ” |
| 2008-09 | 79.90 | ” |
| 2009-10 | 240.82 | ” |
| 2010-11 | 1105.83 | ” |
| 2011-12 | ” | 1207.80 |
| 2012-13 | ” | 369.58 |
| 2013-14 | ” | 175.86 |

**3. ਪੰਜਾਬ ਰਾਜ ਉਦਯੋਗਿਕ ਵਿਕਾਸ ਨਿਗਮ ਲਿਮ :**

| ਸਾਲ | ਲਾਭ | ਘਾਟਾ(ਰੁਪਏ ਕਰੋੜਾਂ ਵਿੱਚ) |
|---|---|---|
| 2006-07 | ” | 48.93 |
| 2007-08 | ” | 68.09 |
| 2008-09 | ” | 48.59 |
| 2009-10 | ” | 9.15 |
| 2010-11 | ” | 28.53 |
| 2011-12 | ” | 20.04 |
| 2012-13 | ” | 43.27 |
| 2013-14 | ” | 43.13 (ਅਨੁਮਾਨਿਤ) |

**4. ਪੰਜਾਬ ਵਿੱਤ ਨਿਗਮ ਲਿਮ :**

| ਸਾਲ | ਲਾਭ | ਘਾਟਾ(ਰੁਪਏ ਕਰੋੜਾਂ ਵਿੱਚ) |
|---|---|---|
| 2006-07 | ” | 1.10 |
| 2007-08 | ” | 12.51 |

[ ਉਦਯੋਗ ਤੇ ਵਣਜ ਮੰਤਰੀ ]

| | | |
|---|---|---|
| 2008-09 | ” | 17.07 |
| 2009-10 | ” | 14.44 |
| 2010-11 | ” | 16.03 |
| 2011-12 | ” | 14.40 |
| 2012-13 | ” | 3.36 |
| 2013-14 | ” | 10.15 (ਅਨੁਮਾਨਿਤ) |

**5. ਪੰਜਾਬ ਖਾਦੀ ਅਤੇ ਗਰਾਮ ਉਦਯੋਗ ਬੋਰਡ**

ਪੰਜਾਬ ਖਾਦੀ ਅਤੇ ਗਰਾਮ ਉਦਯੋਗ ਬੋਰਡ ਕਮਰਸ਼ੀਅਲ ਅਦਾਰਾ ਨਹੀਂ ਹੈ । ਇਸ ਲਈ ਪੰਜਾਬ ਖਾਦੀ ਅਤੇ ਗਰਾਮ ਉਦਯੋਗ ਬੋਰਡ ਮਿਤੀ 31.3.2007 ਤੋਂ 31.7.2014 ਤੱਕ ਦੇ ਘਾਟੇ ਅਤੇ ਲਾਭ ਵਿੱਚ ਸ਼ਾਮਲ ਨਹੀਂ ਹੈ।

---

## ਸਰਕਾਰ ਵਲੋਂ ਲਏ ਗਏ ਕਰਜ਼ੇ ਦੀ ਬਕਾਇਆ ਰਕਮ

**90. 1. ਸਰਦਾਰ ਲਾਲ ਸਿੰਘ**
**2. ਸ਼੍ਰੀ ਬ੍ਰਹਮ ਮਹਿੰਦਰਾ** **:** ਕੀ

ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਿਤੀ 31.03.2007, 31.03.2012 ਅਤੇ 31.03.2014 ਨੂੰ ਰਾਜ ਸਰਕਾਰ ਵਲੋਂ ਪ੍ਰਾਈਵੇਟ ਅਤੇ ਸਰਕਾਰੀ ਸੰਸਥਾਵਾਂ ਤੋਂ ਲਏ ਗਏ ਕਰਜ਼ੇ ਦੀ ਕੁੱਲ ਰਕਮ ਕਿੰਨੀ ਸੀ ਅਤੇ ਇਸ ਸਮੇਂ ਰਾਜ ਸਰਕਾਰ ਦੁਆਰਾ ਪ੍ਰਤੀ ਮਹੀਨਾ ਕਿੰਨਾ ਵਿਆਜ ਦਿੱਤਾ ਜਾ ਰਿਹਾ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਭਾਰਤ ਸਰਕਾਰ ਦੇ ਕੰਪਟਰੋਲਰ ਅਤੇ ਆਡੀਟਰ ਜਨਰਲ ਤੋਂ ਪ੍ਰਾਪਤ ਲੇਖਿਆਂ ਮੁਤਾਬਿਕ ਮਿਤੀ 31.3.2007 ਨੂੰ ਰਾਜ ਸਰਕਾਰ ਵਿਰੁੱਧ ਰੁਪਏ 51155 ਕਰੋੜ ਰੁਪਏ ਦਾ (ਸਮੇਤ ਰਾਖਵਾਂ ਫੰਡ) ਮਿਤੀ 31.03.2012 ਨੂੰ ਰਾਜ ਰੁਪਏ 83099 ਕਰੋੜ ਦਾ ਕਰਜ਼ਾ (ਸਮੇਂ ਰਾਖਵਾਂ ਫੰਡ) ਸੀ। ਸੋਧੇ ਬਜਟ ਅਨੁਮਾਨ 2013-14 ਮੁਤਾਬਿਕ ਮਿਤੀ 31.03.2014 ਨੂੰ ਰੁਪਏ 101969.92 ਕਰੋੜ ਕਰਜ਼ਾ (ਸਮੇਤ ਰਾਖਵਾਂ ਫੰਡ) ਹੈ। ਚਾਲੂ ਸਾਲ ਦੌਰਾਨ ਰਾਜ ਸਰਕਾਰ ਵਲੋਂ ਰੁਪਏ 8371.30 ਕਰੋੜ ਦੇ ਵਿਆਜ ਦੀ ਅਦਾਇਗੀ ਕੀਤੀ ਜਾਣੀ ਹੈ। ਪ੍ਰਤੀ ਮਹੀਨਾ ਦਿੱਤੇ ਜਾਣ ਵਾਲੇ ਵਿਆਜ ਦਾ ਵੇਰਵਾ ਹੇਠ ਲਿਖੇ

ਅਨੁਸਾਰ ਹੈ:-

**ਰੁਪਏ ਕਰੋੜਾਂ ਵਿਚ**

| **ਮਹੀਨਾ** | **ਵਿਆਜ ਦੀ ਰਕਮ** |
|---|---|
| ਅਪ੍ਰੈਲ, 2014 | 569.09 |
| ਮਈ, 2014 | 368.80 |
| ਜੂਨ, 2014 | 551.66 |
| ਜੁਲਾਈ, 2014 | 416.13 |
| ਅਗਸਤ, 2014 | 716.75 |
| ਸਤੰਬਰ, 2014 | 684.19 |
| ਅਕਤੂਬਰ, 2014 | 594.11 |
| ਨਵੰਬਰ, 2014 | 389.36 |
| ਦਸੰਬਰ, 2014 | 486.58 |
| ਜਨਵਰੀ, 2015 | 459.91 |
| ਫਰਵਰੀ, 2015 | 651.03 |
| ਮਾਰਚ, 2015 | 2483.69 |
| ਕੁੱਲ | 8371.30 |

---

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ. : 91****

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

**ਰਾਜ ਵਿਚ ਆਯੋਜਿਤ ਕੀਤੇ ਗਏ ਪੰਜਾਬ ਪ੍ਰੋਤਸਾਹਨ ਸੰਮੇਲਨ ਸਬੰਧੀ**

**93. ਸਰਦਾਰ ਰਣਦੀਪ ਸਿੰਘ :** ਕੀ ਉਦਯੋਗ ਤੇ ਵਣਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

**For Untarred Question No. 91 and reply thereto, please see Appendix to this debates.

[ ਸਰਦਾਰ ਰਣਦੀਪ ਸਿੰਘ ]

(ੳ) ਰਾਜ ਵਿਚ ਆਯੋਜਿਤ ਕੀਤੇ ਗਏ ਪੰਜਾਬ ਪ੍ਰੋਤਸਾਹਨ ਸੰਮੇਲਨ, 2013 ਦੇ ਦੌਰਾਨ ਕੁੱਲ ਕਿੰਨੇ ਸਮਝੌਤਾ ਪੱਤਰਾਂ (ਐਮ.ਓ.ਯੂਜ਼) ਤੇ ਹਸਤਾਖਰ ਕੀਤੇ ਗਏ ਸਨ ਅਤੇ ਇਨ੍ਹਾਂ ਵਿਚ ਕੁੱਲ ਕਿੰਨੀ ਰਕਮ ਦਾ ਨਿਵੇਸ਼ ਸ਼ਾਮਲ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਐਮ.ਓ.ਯੂਜ਼ ਦੇ ਵਿਰੁੱਧ ਰਾਜ ਵਿਚ ਅਸਲ ਵਿਚ ਸਥਾਪਿਤ ਕੀਤੀਆਂ ਗਈਆਂ ਜਾਂ ਪ੍ਰਕ੍ਰਿਆ ਅਧੀਨ ਉਦਯੋਗਿਕ ਯੂਨਿਟਾਂ ਅਤੇ ਇਨ੍ਹਾਂ ਯੂਨਿਟਾਂ ਨੂੰ ਸਥਾਪਿਤ ਕੀਤੇ ਜਾਣ ਨਾਲ ਪੈਦਾ ਹੋਣ ਵਾਲੇ ਰੁਜ਼ਗਾਰ ਦੇ ਵੇਰਵੇ ਕੀ ਹਨ?

**ਸ਼੍ਰੀ ਮਦਨ ਮੋਹਨ ਮਿੱਤਲ :** (ੳ) ਰਾਜ ਵਿਚ ਆਯੋਜਿਤ ਕੀਤੇ ਗਏ ਪੰਜਾਬ ਪ੍ਰੋਤਸਾਹਨ ਸੰਮੇਲਨ, 2013 ਦੇ ਦੌਰਾਨ ਕੁੱਲ 128 ਸਮਝੌਤਾ ਪੱਤਰਾਂ (ਐਮ.ਓ.ਯੂਜ਼) ਤੇ ਹਸਤਾਖਰ ਕੀਤੇ ਗਏ ਸਨ ਅਤੇ ਇਨ੍ਹਾਂ ਵਿਚ ਕੁੱਲ 66,936.20 ਕਰੋੜ ਰੁਪਏ ਦੀ ਰਕਮ ਦਾ ਅਨੁਮਾਨਤ ਨਿਵੇਸ਼ ਸ਼ਾਮਲ ਹੈ।

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਐਮ.ਓ.ਯੂਜ਼ ਦੇ ਵਿਰੁੱਧ ਰਾਜ ਵਿਚ 44 ਪ੍ਰਾਜੈਕਟਸ ਸਥਾਪਿਤ ਹੋਣ ਲਈ ਪ੍ਰਕ੍ਰਿਆ ਅਧੀਨ ਹਨ। ਇਨ੍ਹਾਂ ਪ੍ਰਾਜੈਕਟਸ ਨੂੰ ਸਥਾਪਿਤ ਕੀਤੇ ਜਾਣ ਨਾਲ ਰਾਜ ਵਿਚ ਲਗਪਗ 97748 ਰੁਜ਼ਗਾਰ ਪੈਦਾ ਹੋਣ ਦੀ ਸੰਭਾਵਨਾ ਹੈ।

---

## ਲਿੰਕ ਸੜਕਾਂ ਦੀ ਮੁਰੰਮਤ ਕਰਨਾ

**94. ਸਰਦਾਰ ਰਣਦੀਪ ਸਿੰਘ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਅਮਲੋਹ ਹਲਕੇ ਵਿੱਚ ਮੁਰੰਮਤ ਕੀਤੀਆਂ ਜਾਣ ਵਾਲੀਆਂ ਲਿੰਕ ਸੜਕਾਂ ਦੇ ਵੇਰਵੇ ਕੀ ਹਨ;

(ਅ) ਕੀ ਉਕਤ ਸੜਕਾਂ ਦੀ ਮੁਰੰਮਤ ਕਰਨ ਲਈ ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ ?

**ਸਰਦਾਰ ਤੋਤਾ ਸਿੰਘ :** (ੳ) ਅਮਲੋਹ ਹਲਕੇ ਵਿੱਚ ਮੁਰੰਮਤ ਕੀਤੀਆਂ ਜਾਣ ਵਾਲੀਆਂ ਲਿੰਕ ਸੜਕਾਂ ਦੇ ਵੇਰਵੇ ਅਨੁਲਗ 'ੳ' ਅਨੁਸਾਰ ਹਨ।

(ਅ) ਹਾਂ ਜੀ, ਇਹਨਾਂ ਸੜਕਾਂ ਦੀ ਮੁਰੰਮਤ ਦਾ ਕੰਮ ਪ੍ਰਗਤੀ ਅਧੀਨ ਹੈ ਅਤੇ ਇਸ ਦੇ ਅਕਤੂਬਰ, 2014 ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ।

## ਅਨੁਲੱਗ – 'ੳ'

ਅਮਲੋਹ ਹਲਕੇ ਵਿੱਚ ਮੁਰੰਮਤ ਕੀਤੀਆਂ ਜਾਣ ਵਾਲੀਆਂ ਲਿੰਕ ਸੜਕਾਂ ਦੇ ਵੇਰਵੇ

| ਲੜੀ ਨੰ. | ਸੜਕ ਦਾ ਨਾਂ | ਲੰਬਾਈ (ਕਿ.ਮੀ.) | ਲਾਗਤ (ਲੱਖਾਂ ਵਿੱਚ) |
|---|---|---|---|
| 1 | ਚਹਿਲਾਂ ਤੋਂ ਕੌਲਗੜ੍ਹ | 5.09 | 37.39 |
| 2 | ਫਿਰਨੀ ਆਫ ਪਿੰਡ ਸਲਾਣਾ ਦੂਲਾ ਸਿੰਘ ਵਾਲਾ | 0.72 | 7.99 |
| 3 | ਅਮਲੋਹ ਤੋਂ ਹੋਲ ਆਪ ਟੂ ਐਮ.ਸੀ. ਲਿਮਟ | 2.32 | 41.03 |
| 4 | ਪਿੰਡ ਹਰੀਪੁਰ ਦੀ ਫਿਰਨੀ | 0.50 | 5.25 |
| 5 | ਅਪਰੋਚ ਰੋਡ ਹਾਉਸ ਆਫ ਮਜ਼ਬ੍ਹੀ ਟੂ ਰਾਮਦਾਸ ਬਸਤੀ ਸਲਾਣਾ | 1.31 | 12.12 |
| 6 | ਫਿਰਨੀ ਆਫ ਪਿੰਡ ਬੈਣਾ | 0.82 | 10.95 |
| 7 | ਨਾਭਾ ਗੋਬਿੰਦਗੜ੍ਹ ਰੋਡ ਤੋਂ ਅਮਲੋਹ ਟਿੱਬੀ ਰੋਡ | 1.58 | 31.45 |
| 8 | ਨਾਭਾ ਗੋਬਿੰਦਗੜ੍ਹ ਰੋਡ ਵਾਇਆ ਜੱਸੜਾ | 2.06 | 37.49 |
| 9 | ਨਾਭਾ ਗੋਬਿੰਦਗੜ੍ਹ ਰੋਡ ਤੋਂ ਨਵੀ ਬਸਤੀ ਸਲਾਣੀ | 0.22 | 3.62 |
| 10 | ਅਮਲੋਹ ਖੰਨਾ ਰੋਡ ਤੋਂ ਸਲਾਣਾ ਜੀਵਨ ਸਿੰਘ ਵਾਲਾ | 5.20 | 143.39 |
| 11 | ਭਮਾਰਸੀ ਜੇਰ ਤੋਂ ਝੰਬਾਲਾ ਗੁਰਦਨਪੁਰ | 1.65 | 43.06 |

[ ਖੇਤੀਬਾੜੀ ਮੰਤਰੀ ]

| | | | |
|---|---|---|---|
| 12 | ਨਾਭਾ ਗੋਬਿੰਦਗੜ੍ਹ ਰੋਡ ਤੋਂ ਕੰਭ ਤੋਂ ਅੰਬੇ ਮਾਜਰਾ ਚਤਰਪੁਰਾ | 5.50 | 156.57 |
| 13 | ਨਾਭਾ ਗੋਬਿੰਦਗੜ੍ਹ ਰੋਡ ਤੋਂ ਅੰਬੇ ਮਾਜਰਾ ਵਾਇਆ ਚਤਰਪੁਰਾ। | 5.75 | 139.06 |
| 14 | ਅਮਲੋਹ ਤੋਂ ਸਲਾਣਾ (ਸੈਕ. ਅਮਲੋਹ ਤੋਂ ਰਾਮਗੜ੍ਹ।) | 4.70 | 81.28 |
| 15 | ਗੱਲਵੱਢੀ ਸਲਾਣਾ ਤੰਦਾ ਬੱਧਾ (ਸੈਕ. ਹਿੰਮਤਗੜ੍ਹ ਤੋਂ ਚੋਬਦਾਰਾ ਅਲਾਂਗ ਆਈ.ਆਰ. ਡਿਸਟਰੀਬਿਊਟਰੀ | 11.00 | 215.18 |
| | **ਜੋੜ** | **48.42** | **965.83** |

---

## ਪੀ.ਡਬਲਿਊ.ਡੀ. ਦੀਆਂ ਮੁਰੰਮਤ ਹੋਣ ਵਾਲੀਆਂ ਸੜਕਾਂ ਸਬੰਧੀ

**95. ਸਰਦਾਰ ਰਣਦੀਪ ਸਿੰਘ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅਮਲੋਹ ਹਲਕੇ ਵਿੱਚ ਮੁਰੰਮਤ ਹੋਣ ਵਾਲੀਆਂ ਪੀ.ਡਬਲਿਊ.ਡੀ. ਦੀਆਂ ਸੜਕਾਂ ਦੇ ਵੇਰਵੇ ਕੀ ਹਨ ਅਤੇ ਇਨ੍ਹਾਂ ਦੀ ਮੁਰੰਮਤ ਕਦੋਂ ਤੱਕ ਕੀਤੀ ਜਾਵੇਗੀ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ, ਅਮਲੋਹ ਹਲਕੇ ਵਿੱਚ ਮੁਰੰਮਤ ਹੋਣ ਵਾਲੀਆਂ ਸੜਕਾਂ ਦਾ ਵੇਰਵਾ ਨਾਲ ਨੱਥੀ ਅਨੁਲਗ 'ੳ' ਅਨੁਸਾਰ ਹੈ। ਇਨ੍ਹਾਂ ਸੜਕਾਂ ਦੀ ਮੁਰੰਮਤ ਦਾ ਕੰਮ ਮਿਤੀ 31.10.2014 ਤੱਕ ਮੁਕੰਮਲ ਕਰ ਦਿੱਤਾ ਜਾਵੇਗਾ ।

### ਅਨੁਲੱਗ 'ੳ'

### ਹਲਕਾ ਅਮਲੋਹ ਦੀਆਂ ਮੁਰੰਮਤ ਹੋਣ ਵਾਲੀਆਂ ਸੜਕਾਂ ਦਾ ਵੇਰਵਾ

| **ਲੜੀ ਨੰ:** | **ਸਕੀਮ ਦਾ ਨਾਂ/ਸੜਕਾਂ ਦਾ ਨਾਂ** | **ਲੰਬਾਈ (ਕਿ:ਮੀ)** | **ਲਾਗਤ (ਲੱਖਾਂ ਵਿੱਚ)** |
|---|---|---|---|
| | **ਸਪੈਸ਼ਲ ਰਿਪੇਅਰ ਲਿੰਕ ਰੋਡਜ਼ ਸਾਲ 2013-14** | | |

| | | | |
|---|---|---|---|
| 1 | ਚਹਿਲਾਂ ਤੋਂ ਕੌਲਗੜ੍ਹ | 5.09 | 37.39 |
| 2 | ਫਿਰਨੀ ਆਫ ਪਿੰਡ ਸਲਾਣਾ ਦੂਲਾ ਸਿੰਘ ਵਾਲਾ | 0.72 | 7.99 |
| 3 | ਅਮਲੋਹ ਤੋਂ ਹੋਲ ਅਪ ਟੂ ਐਮ.ਸੀ. ਲਿਮਟ | 2.32 | 41.03 |
| 4 | ਪਿੰਡ ਹਰੀਪੁਰ ਦੀ ਫਿਰਨੀ | 0.50 | 5.25 |
| 5 | ਅਪਰੋਚ ਰੋਡ ਹਾਊਸ ਆਫ ਮਜਬੀ ਟੂ ਰਾਮਦਾਸ ਬਸਤੀ ਸਲਾਣਾ | 1.31 | 12.12 |
| 6 | ਫਿਰਨੀ ਆਫ ਪਿੰਡ ਬੈਣਾ | 0.82 | 10.95 |
| 7 | ਨਾਭਾ ਗੋਬਿੰਦਗੜ੍ਹ ਰੋਡ ਤੋਂ ਅਮਲੋਹ ਟਿੱਬੀ ਰੋਡ | 1.58 | 31.45 |
| 8 | ਨਾਭਾ ਗੋਬਿੰਦਗੜ੍ਹ ਰੋਡ ਵਾਇਆ ਜੱਸੜਾ | 2.06 | 37.49 |
| 9 | ਨਾਭਾ ਗੋਬਿੰਦਗੜ੍ਹ ਰੋਡ ਤੋਂ ਨਵੀਂ ਬਸਤੀ ਸਲਾਣੀ | 0.22 | 3.62 |
| | **ਜੋੜ** | **14.62** | **187.29** |
| | **ਸਪੈਸ਼ਲ ਕੈਟਾਗਰੀ ਲਿੰਕ ਰੋਡਜ਼ ਅੰਡਰ ਨਬਾਰਡ-19 ਬੀ ਕੈਟਾਗਰੀ** | | |
| 1 | ਅਮਲੋਹ ਖੰਨਾ ਰੋਡ ਤੋਂ ਸਲਾਣਾ ਜੀਵਨ ਸਿੰਘ ਵਾਲਾ | 5.20 | 143.39 |
| 2 | ਭਮਾਰਸੀ ਜੇਰ ਤੋਂ ਝੰਬਾਲਾ ਗੁਰਦਨਪੁਰ | 1.65 | 43.06 |
| 3 | ਨਾਭਾ ਗੋਬਿੰਦਗੜ੍ਹ ਰੋਡ ਤੋਂ ਕੰਭ ਤੋਂ ਅੰਬੇ ਮਾਜਰਾ ਚਤਰਪੁਰਾ | 5.50 | 156.57 |
| 4 | ਨਾਭਾ ਗੋਬਿੰਦਗੜ੍ਹ ਰੋਡ ਤੋਂ ਅੰਬੇ ਮਾਜਰਾ ਵਾਇਆ ਚਤਰਪੁਰਾ | 5.75 | 139.06 |

| | | | |
|---|---|---|---|
| | **ਜੋੜ** | **18.10** | **482.08** |
| | **ਸਪੈਸ਼ਲ ਰਿਪੇਅਰ ਲਿੰਕ ਰੋਡਜ਼ ਅੰਡਰ ਨਬਾਰਡ 19** | | |
| 1 | ਅਮਲੋਹ ਤੋਂ ਸਲਾਣਾ (ਸੈਕ. ਅਮਲੋਹ ਤੋਂ ਰਾਮਗੜ੍ਹ) | 4.70 | 81.28 |
| 2 | ਗੱਲਵੱਢੀ ਸਲਾਣਾ ਤੰਦਾ ਬੱਧਾ (ਸੈਕ. ਹਿੰਮਤਗੜ੍ਹ ਤੋਂ ਚੋਬਦਾਰਾ ਅਲਾਂਗ ਆਈ.ਆਰ. ਡਿਸਟਰੀਬਿਊਟਰੀ) | 11.00 | 215.18 |
| | **ਜੋੜ** | **15.70** | **296.46** |
| | **ਕੁੱਲ ਜੋੜ** | **48.42** | **965.83** |

### ਰਾਜ ਵਿੱਚ ਬੰਦ ਹੋਏ ਪੀ.ਐਸ.ਯੂਜ਼ ਸਬੰਧੀ

**98. ਜਸਟਿਸ ਨਿਰਮਲ ਸਿੰਘ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ 10 ਸਾਲ ਦੌਰਾਨ ਸਰਕਾਰ ਦੇ ਕਿੰਨੇ PSU's ਬੰਦ ਹੋਏ ਅਤੇ ਕੀ ਸਰਕਾਰ ਨੇ ਇਨ੍ਹਾਂ ਦੇ ਬੰਦ ਹੋਣ ਦੇ ਕਾਰਨਾਂ ਦੀ ਜਾਂਚ ਕਰਵਾਈ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਵੇਰਵੇ ਕੀ ਹਨ?

**ਵਿੱਤ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਪਿਛਲੇ 10 ਸਾਲਾਂ ਦੌਰਾਨ ਪੰਜਾਬ ਸਰਕਾਰ ਦੇ ਇੱਕ ਪੀ.ਐਸ.ਯੂ. ਅਰਥਾਤ ਪੰਜਾਬ ਯਾਤਰਾ ਵਿਕਾਸ ਨਿਗਮ ਦੀਆਂ ਵਪਾਰਕ ਗਤੀਵਿਧੀਆਂ ਮਿਤੀ 15.12.2009 ਨੂੰ ਬੰਦ ਕਰ ਦਿੱਤੀਆਂ ਗਈਆਂ ਸਨ। ਇਸ ਅਦਾਰੇ ਦਾ ਅਪਨਿਵੇਸ਼ ਕਰਕੇ ਇਸ ਨੂੰ ਬੰਦ ਕਰਨ ਦਾ ਫੈਸਲਾ ਅਪਨਿਵੇਸ਼ ਕਮਿਸ਼ਨ ਦੀਆਂ ਸਿਫਾਰਸ਼ਾਂ ਅਨੁਸਾਰ ਲਿਆ ਗਿਆ ਸੀ, ਇਸ ਲਈ ਇਸ ਦੇ ਬੰਦ ਹੋਣ ਦੇ ਕਾਰਨਾਂ ਦੀ ਜਾਂਚ ਨਹੀਂ ਕਰਵਾਈ ਗਈ ਹੈ।

ਇਸ ਤੋਂ ਇਲਾਵਾ ਪੰਜਾਬ ਸਰਕਾਰ ਵੱਲੋਂ ਨੋਟੀਫਿਕੇਸ਼ਨ ਮਿਤੀ 16.04.2010 ਰਾਹੀਂ ਪੰਜਾਬ ਰਾਜ ਬਿਜਲੀ ਬੋਰਡ ਨੂੰ ਭੰਗ ਕਰਕੇ ਦੋ ਨਵੀਆਂ

ਕੰਪਨੀਆਂ – ਪੰਜਾਬ ਰਾਜ ਪਾਵਰ ਕਾਰਪੋਰੇਸ਼ਨ ਲਿਮਟਿਡ ਅਤੇ ਪੰਜਾਬ ਰਾਜ ਟਰਾਂਸਮਿਸ਼ਨ ਕਾਰਪੋਰੇਸ਼ਨ ਲਿਮਟਿਡ ਬਣਾ ਦਿੱਤੀਆਂ। ਦੋਵੇਂ ਕੰਪਨੀਆਂ ਹੋਂਦ ਵਿੱਚ ਹਨ ਅਤੇ ਕਾਰਜਸ਼ੀਲ ਹਨ।

---

## ਦਰਜਾ ਚਾਰ ਦੀਆਂ ਖਾਲੀ ਪਈਆਂ ਅਸਾਮੀਆਂ ਨੂੰ ਭਰਨਾ

**99. ਜਸਟਿਸ ਨਿਰਮਲ ਸਿੰਘ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਿਭਾਗ ਵਿਚ ਦਰਜਾ ਚਾਰ ਦੀਆ ਕੁੱਲ ਕਿੰਨੀਆਂ ਮਨਜ਼ੂਰਸ਼ੁਦਾ ਅਸਾਮੀਆਂ ਵਿੱਚੋਂ ਕਿੰਨੀਆਂ ਅਸਾਮੀਆਂ ਖਾਲੀ ਪਈਆਂ ਹਨ ਅਤੇ ਇਨ੍ਹਾਂ ਖਾਲੀ ਪਈਆਂ ਅਸਾਮੀਆਂ ਨੂੰ ਕਦੋਂ ਤੱਕ ਭਰ ਦਿੱਤਾ ਜਾਵੇਗਾ?

**ਡਾਕਟਰ ਦਲਜੀਤ ਸਿੰਘ ਚੀਮਾ :** ਸਿੱਖਿਆ ਵਿਭਾਗ ਪੰਜਾਬ ਵਿੱਚ ਦਰਜਾ–4 ਦੀਆਂ ਕੁੱਲ 12882 ਅਸਾਮੀਆਂ ਮਨਜ਼ੂਰਸ਼ੁਦਾ ਹਨ। ਜਿਨ੍ਹਾਂ ਵਿੱਚੋਂ 4876 ਅਸਾਮੀਆਂ ਖਾਲੀ ਹਨ। ਇਨ੍ਹਾਂ ਅਸਾਮੀਆਂ ਨੂੰ ਭਰਨ ਲਈ ਅਗਲੀ ਕਾਰਵਾਈ ਜਲਦੀ ਕੀਤੀ ਜਾਵੇਗੀ। ਦਰਜਾ–ਚਾਰ ਦੀਆਂ ਮਨਜ਼ੂਰਸ਼ੁਦਾ ਅਤੇ ਖਾਲੀ ਅਸਾਮੀਆਂ ਅਨੁਲੱਗ "ੳ" ਤੇ ਵਾਚਣ ਦੀ ਕਿਰਪਾਲਤਾ ਕੀਤੀ ਜਾਵੇ ਜੀ।

**ਅਨੁਲੱਗ 'ੳ'**

| ਲੜੀ ਨੰ | ਜ਼ਿਲ੍ਹੇ ਦਾ ਨਾਮ | ਮਨਜ਼ੂਰਸ਼ੁਦਾ ਅਸਾਮੀਆਂ | ਖਾਲੀ ਅਸਾਮੀਆਂ |
|---|---|---|---|
| 1 | ਫਰੀਦਕੋਟ | 322 | 131 |
| 2 | ਬਠਿੰਡਾ | 613 | 153 |
| 3 | ਮਾਨਸਾ | 322 | 157 |
| 4 | ਫਿਰੋਜ਼ਪੁਰ/ਫਾਜ਼ਿਲਕਾ | 697 | 340 |
| 5 | ਸ੍ਰੀ ਮੁਕਤਸਰ ਸਾਹਿਬ | 464 | 198 |
| 6 | ਮੋਗਾ | 511 | 274 |
| 7 | ਅੰਮ੍ਰਿਤਸਰ | 1039 | 308 |
| 8 | ਗੁਰਦਾਸਪੁਰ | 729 | 178 |
| 9 | ਹੁਸ਼ਿਆਰਪੁਰ | 1015 | 458 |

[ ਸਿੱਖਿਆ ਮੰਤਰੀ ]

| | | | |
|---|---|---|---|
| 10 | ਜਲੰਧਰ | 1063 | 504 |
| 11 | ਕਪੂਰਥਲਾ | 581 | 215 |
| 12 | ਸ਼ਭਸ਼ ਨਗਰ | 378 | 133 |
| 13 | ਤਰਨਤਾਰਨ | 515 | 131 |
| 14 | ਪਠਾਨਕੋਟ | 251 | 65 |
| 15 | ਫਤਿਹਗੜ੍ਹ ਸਾਹਿਬ | 361 | 140 |
| 16 | ਪਟਿਆਲਾ | 918 | 298 |
| 17 | ਸੰਗਰੂਰ | 710 | 284 |
| 18 | ਐਸ.ਏ.ਐਸ. ਨਗਰ | 361 | 140 |
| 19 | ਬਰਨਾਲਾ | 286 | 183 |
| 20 | ਰੂਪਨਗਰ | 424 | 122 |
| 21 | ਲੁਧਿਆਣਾ | 1208 | 418 |
| 22 | ਮੁੱਖ ਦਫਤਰ | 114 | 46 |
| | ਕੁੱਲ ਜੋੜ | 12882 | 4876 |

---

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ. : 103***

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

## ਬੰਦ ਪਈਆਂ ਉਦਯੋਗਿਕ ਇਕਾਈਆਂ ਦੀ ਗਿਣਤੀ

**104. ਸ਼੍ਰੀ ਰਾਕੇਸ਼ ਪਾਂਡੇ :** ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਾਰਚ, 2007 ਤੋਂ ਹੁਣ ਤੱਕ ਲੁਧਿਆਣਾ ਵਿਚ ਬੰਦ ਹੋਏ ਉਦਯੋਗਿਕ ਯੂਨਿਟਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਉਦਯੋਗਿਕ ਯੂਨਿਟਾਂ ਦੇ ਬੰਦ ਹੋਣ ਦੇ ਦੀ ਕਾਰਣ ਹਨ ?

*For Untarred Question No. 103 and reply thereto, please see Appendix to this debates.

**ਸ਼੍ਰੀ ਮਦਨ ਮੋਹਨ ਮਿੱਤਲ :** ਸ਼੍ਰੀਮਾਨ ਜੀ, ਮਾਰਚ, 2007 ਤੋਂ ਹੁਣ ਤੱਕ ਜ਼ਿਲ੍ਹਾ ਲੁਧਿਆਣਾ ਵਿੱਚ ਕੋਈ ਉਦਯੋਗਿਕ ਯੂਨਿਟ ਬੰਦ ਨਹੀਂ ਹੋਇਆ।

---

## ਪੈਟਰੋਲੀਅਮ ਪਦਾਰਥਾਂ ਉੱਤੇ ਵੈਟ ਦਰ ਘੱਟ ਕਰਨਾ

**105. ਸ਼੍ਰੀ ਰਾਕੇਸ਼ ਪਾਂਡੇ :** ਕੀ ਉੱਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਦੁਆਰਾ ਪੈਟਰੋਲੀਅਮ ਪਦਾਰਥਾਂ ਤੇ ਮੌਜੂਦਾ ਸਮੇਂ ਵਿਚ ਲਗਾਏ ਗਏ ਵੈਟ ਅਤੇ ਹੋਰ ਕਰਾਂ ਦੇ ਮੱਦ-ਵਾਰ ਵੇਰਵੇ ਕੀ ਹਨ ਅਤੇ ਕੀ ਇਨ੍ਹਾਂ ਕਰਾਂ ਨੂੰ ਘਟਾਉਣ ਦੀ ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਸੁਖਬੀਰ ਸਿੰਘ ਬਾਦਲ :** ਪੈਟਰੋਲੀਅਮ ਪ੍ਰੋਡਕਟਸ ਤੇ ਮੌਜੂਦਾ ਵੈਟ ਰੇਟ ਅਤੇ ਹੋਰ ਟੈਕਸ ਹੇਠ ਲਿਖੇ ਅਨੁਸਾਰ ਹਨ :

| **ਲੜੀ ਨੰ:** | **ਆਈਟਮ** | **ਰੇਟ ਆਫ ਵੈਟ** | **ਸਰਚਾਰਜ** | **ਕੁੱਲ ਟੈਕਸ** | **ਪੀ.ਆਈ.ਡੀ.** |
|---|---|---|---|---|---|
| 1 | ਪੈਟਰੋਲ | 28% | 10% | 30.8% | 1 ਰੁਪਏ ਪ੍ਰਤੀ ਲੀਟਰ |
| 2 | ਡੀਜ਼ਲ | 8.75% | 10% | 9.62% | ਕੋਈ ਨਹੀਂ |
| 3 | ਪਰੀਮੀਅਮ ਡੀਜ਼ਲ | 13% | 10% | 14.3% | ਕੋਈ ਨਹੀਂ |
| 4 | ਐਲ.ਪੀ.ਜੀ. ਜਦੋਂ ਘਰੇਲੂ ਵਰਤੋਂ ਲਈ | 4% | 10% | 4.4% | ਕੋਈ ਨਹੀਂ |
| 5 | ਐਲ.ਪੀ.ਜੀ. ਜਦੋਂ ਘਰੇਲੂ ਉਦੇਸ਼ ਲਈ ਨਹੀਂ ਵਰਤੀ ਜਾਂਦੀ | 13% | 10% | 14.3% | ਕੋਈ ਨਹੀਂ |

[ ਉਪ ਮੁੱਖ ਮੰਤਰੀ ]

| | | | | | |
|---|---|---|---|---|---|
| 6 | ਮਿੱਟੀ ਦਾ ਤੇਲ ਜਦੋਂ ਪੀ.ਡੀ. ਐਸ.ਵਲੋਂ ਵੇਚਿਆ ਜਾਂਦਾ ਹੈ | 5.5% | 10% | 6.05% | ਕੋਈ ਨਹੀਂ |
| 7 | ਏ.ਟੀ.ਐਫ. ਜਦੋਂ ਪੰਜਾਬ ਦੇ ਏਅਰਪੋਰਟ ਤੇ ਸ਼ਡਿਊਲ ਅਤੇ ਨਾਨ ਸ਼ਡਿਊਲ ਫਲਾਇਟ ਏਅਰਲਾਈਨਜ਼ ਨੂੰ ਜੋ ਮੁਸਾਫਰ ਢੋਂਦੀਆਂ ਹਨ | 5.5% | 10% | 6.05% | ਕੋਈ ਨਹੀਂ |
| 8 | ਲੂਬਰੀਕੇਟੱਸ | 13% | 10% | 14.3% | ਕੋਈ ਨਹੀਂ |

ਪੈਟਰੋਲ ਅਤੇ ਪੈਟਰੋਲੀਅਮ ਪ੍ਰੋਡਕਟਸ ਤੇ ਰੇਟ ਆਫ ਟੈਕਸ ਘਟਾਉਣ ਦੀ ਕੋਈ ਤਜਵੀਜ਼ ਇਸ ਸਮੇਂ ਵਿਚਾਰ ਅਧੀਨ ਨਹੀਂ ਹੈ।

---

## ਦਰਜ ਕੀਤੀਆਂ ਐਫ.ਆਈ.ਆਰਾਂ ਦੇ ਵੇਰਵੇ

**116. ਸ਼੍ਰੀਮਤੀ ਅਰੁਨਾ ਚੌਧਰੀ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) 1 ਅਪ੍ਰੈਲ, 2007 ਤੋਂ ਮਿਤੀ ਅੰਤ ਤੱਕ ਦੀਨਾਨਗਰ, ਪੁਰਾਣਾ ਸ਼ਾਲਾ, ਦੁਰਾਗਲਾ ਅਤੇ ਬਹਿਰਾਮਪੁਰ ਦੇ ਪੁਲਿਸ ਸਟੇਸ਼ਨਾਂ ਵਿਚ ਦਰਜ ਕੀਤੀਆਂ ਐਫ.ਆਈ.ਆਰਾਂ ਜਿਨ੍ਹਾਂ ਦੇ ਚਲਾਨ ਨਿਸ਼ਚਿਤ ਸਮੇਂ ਬਾਅਦ ਪੇਸ਼ ਕੀਤੇ ਗਏ ਹਨ, ਜਾਂ ਅਜੇ ਤੱਕ ਪੇਸ਼ ਕੀਤੇ ਜਾਣੇ ਹਨ, ਦੇ ਵੇਰਵੇ ਕੀ ਹਨ ਅਤੇ ਇਸ ਦੇ ਦੇਰੀ ਦੇ ਕਾਰਨ ਕੀ ਹਨ;

(ਅ) ਅਜਿਹੇ ਕੇਸ, ਜਿਨ੍ਹਾਂ ਵਿਚ ਆਈ.ਪੀ.ਸੀ. ਦੀਆਂ ਧਾਰਾਵਾਂ ਬਦਲੀਆਂ ਗਈਆਂ ਜਾਂ ਤਫਤੀਸ਼ਾਂ ਕਰਨ ਉਪਰੰਤ ਐਫ.ਆਈ.ਆਰਜ਼ ਰੱਦ ਕਰ ਦਿੱਤੀਆਂ ਗਈਆਂ, ਦੇ ਵੇਰਵੇ ਕੀ ਹਨ ਅਤੇ ਝੂਠੀਆਂ/ਜਾਅਲੀ ਐਫ.ਆਈ.ਆਰਜ਼ ਦਰਜ ਕਰਨ ਵਾਲੇ ਅਧਿਕਾਰੀਆਂ ਵਿਰੁੱਧ ਕੀਤੀ ਗਈ ਕਾਰਵਾਈ ਦੀ ਰਿਪੋਰਟ ਕੀ ਹੈ?

**ਸਰਦਾਰ ਸੁਖਬੀਰ ਸਿੰਘ ਬਾਦਲ :** ਸ਼੍ਰੀਮਾਨ ਜੀ,

(ੳ) ਇਕ ਕੇਸ ਦਾ ਚਲਾਨ ਮਿੱਥੇ ਸਮੇਂ ਤੋਂ ਬਾਅਦ ਪੇਸ਼ ਕੀਤਾ ਗਿਆ ਹੈ ਅਤੇ ਇਕ ਕੇਸ ਦੀ ਤਫਤੀਸ਼ ਚੱਲ ਰਹੀ ਹੈ, ਜਿਨ੍ਹਾਂ ਕੇਸਾਂ ਦੇ ਚਲਾਨ ਮਿਥੇ ਸਮੇਂ ਤੋਂ ਬਾਅਦ ਪੇਸ਼ ਕੀਤੇ ਜਾਣੇ ਹਨ, ਉਨ੍ਹਾਂ ਦੀ ਸੂਚੀ ਅਨੁਲੱਗ-1** ਤੇ ਦਿੱਤੀ ਗਈ ਹੈ।

(ਅ) 135 ਕੇਸਾਂ ਵਿਚ ਤਫਤੀਸ਼ ਦੌਰਾਨ ਸਾਹਮਣੇ ਆਏ ਤੱਥਾਂ ਅਤੇ ਸਬੂਤਾਂ ਦੇ ਅਧਾਰ ਤੇ ਇੰਡੀਅਨ ਪੀਨਲ ਕੋਡ ਅਧੀਨ ਜੁਰਮ ਦੀਆਂ ਧਾਰਾਵਾਂ ਬਦਲੀਆਂ ਗਈਆਂ ਹਨ ਜਿਨ੍ਹਾਂ ਦੀ ਸੂਚੀ ਅਨੁਲੱਗ-2** ਤੇ ਹੈ।

88 ਕੇਸਾਂ ਦੀਆਂ ਐਫ.ਆਈ.ਆਰਜ਼ ਕੈਂਸਲ ਜਾਂ ਰੱਦ ਕਰ ਦਿੱਤੀਆਂ ਗਈਆਂ ਹਨ, ਜਿਨ੍ਹਾਂ ਦੀ ਸੂਚੀ ਅਨੁਲੱਗ-3** ਤੇ ਹੈ।

ਜਦੋਂ ਕਦੇ ਵੀ ਪੁਲਿਸ ਕਰਮਚਾਰੀਆਂ/ਅਧਿਕਾਰੀਆਂ ਨੂੰ ਜੁਰਮ ਸਬੰਧੀ ਸੂਚਨਾ ਪ੍ਰਾਪਤ ਹੋ ਜਾਂਦੀ ਹੈ ਤਾਂ ਉਹ ਸੀ.ਆਰ.ਪੀ.ਸੀ. ਦੀ ਧਾਰਾ 154 ਅਧੀਨ ਐਫ.ਆਈ.ਆਰ. ਦਰਜ ਕਰਨ ਲਈ ਪਾਬੰਦ ਹੁੰਦੇ ਹਨ। ਇਸ ਤਰ੍ਹਾਂ ਕੋਈ ਪੁਲਿਸ ਕਰਮਚਾਰੀ/ਅਧਿਕਾਰੀ ਐਫ.ਆਈ.ਆਰ. ਦਰਜ ਕਰਨ ਲਈ ਜ਼ਿੰਮੇਵਾਰ ਨਹੀਂ ਹੈ ਜੋ ਕਿ ਤਫਤੀਸ਼ ਤੋਂ ਬਾਅਦ ਝੂਠੀਆਂ ਪਾਈਆਂ ਜਾਂਦੀਆਂ ਹਨ।

---

## ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ. : 117*

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

---

**Placed in the Revisor Branch.

*For Unstarred Question No. 117 and reply thereto, please see Appendix to this debates.

## ਹਲਕਾ ਮੁਕੇਰੀਆਂ ਦੀਆਂ ਸੜਕਾਂ ਦੀ ਮੁਰੰਮਤ ਕਰਨਾ

**124. ਸ਼੍ਰੀ ਰਜਨੀਸ਼ ਕੁਮਾਰ :** ਕੀ ਲੋਕ ਨਿਰਮਾਣ (ਭ ਅਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਲਕਾ ਮੁਕੇਰੀਆਂ ਵਿਚ ਪਿੰਡ ਹਾਜੀਪੁਰ ਤੋਂ ਸਰਿਆਣਾ ਵਾਇਆ ਵਜ਼ੀਰਾਂ, ਸਿੱਬੋ ਚੱਕ ਮੁਕੇਰੀਆਂ ਤੋਂ ਅਟੱਲਗੜ੍ਹ ਅਤੇ ਮਹਿੰਦੀਪੁਰ ਤੱਕ, ਝੀਰ ਦੀ ਖੂਹੀ ਤੋਂ ਭਵਨਾਲ ਤੱਕ ਵਾਇਆ ਹਦਵਾਲ, ਢਾਡਿਆਂ ਅਜਮੇਰ ਪਿੰਡ ਪਨਖੂਹ ਤੋਂ ਮਾਨਸਰ ਤੱਕ ਵਾਇਆ ਮੌਜਪੁਰ ਬੁੱਢਾਬੜ, ਕਲੋਵਾਲ, ਚੱਕ ਕਲਾਂ ਸੜਕਾਂ ਦੀ ਮੁਰੰਮਤ ਕਦੋਂ ਤੱਕ ਕਰ ਦਿੱਤੀ ਜਾਵੇਗੀ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ, ਨਹੀਂ ਜੀ। ਹਾਲ ਦੀ ਘੜੀ ਹਲਕਾ ਮੁਕੇਰੀਆਂ ਵਿੱਚ ਪਿੰਡ ਹਾਜੀਪੁਰ ਤੋਂ ਸਰਿਆਣਾ ਵਾਇਆ ਵਜ਼ੀਰਾਂ ਸਿੱਬੋਚੱਕ, ਮੁਕੇਰੀਆਂ ਤੋਂ ਅਟੱਲਗੜ੍ਹ ਅਤੇ ਮਹਿੰਦੀਪੁਰ ਤੱਕ, ਝੀਰ ਦੀ ਖੂਹੀ ਤੋਂ ਭਵਨਾਲ ਤੱਕ ਵਾਇਆ ਹਦਵਾਲ ਢਾਡਿਆਂ ਅਜਮੇਰ ਪਿੰਡ ਪਨਖੂਹ ਤੋਂ ਮਾਨਸਰ ਤੱਕ ਵਾਇਆ ਮੌਜਪੁਰ ਬੁੱਢਾਬੜ, ਕਲੋਵਾਲ, ਚੱਕ ਕਲਾਂ ਸੜਕਾਂ ਦੀ ਮੁਰੰਮਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

---

## ANNOUNCEMENT BY THE HON'BLE SPEAKER REGARDING

### (i) PANEL OF CHAIRMEN

**ਮਾਨਯੋਗ ਸਪੀਕਰ :** **(i)** ਮੈਂ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 13(1) ਦੇ ਅਧੀਨ ਹੇਠ ਲਿਖੇ ਮੈਂਬਰਾਂ ਨੂੰ ਸਭਾਪਤੀ ਨਾਮਾਵਲੀ ਦੇ ਲਈ ਨਾਮਜ਼ਦ ਕਰਦਾ ਹਾਂ:-

1. ਸਰਦਾਰ ਇਕਬਾਲ ਸਿੰਘ ਝੂੰਦਾਂ
2. ਸਰਦਾਰ ਸਰਵਨ ਸਿੰਘ ਫਿਲੌਰ
3. ਸ਼੍ਰੀ ਅਸ਼ਵਨੀ ਸੇਖੜੀ
4. ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ

## (ii) LAYING ON THE TABLE OF THE HOUSE STATEMENT SHOWING THE BILLS WHICH HAVE BEEN ASSENTED TO BY THE GOVERNOR

**ਮਾਨਯੋਗ ਸਪੀਕਰ:** ਮੈਂ 14ਵੀਂ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ 7ਵੇਂ ਸਮਾਗਮ ਦੌਰਾਨ ਪਾਸ ਕੀਤੇ ਗਏ ਬਿਲਾਂ ਜਿਨ੍ਹਾਂ ਤੇ ਰਾਜਪਾਲ ਜੀ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ, ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦਾ ਹਾਂ।

1. ਪੰਜਾਬ ਮਿਉਂਸਪਲ ਬੁਨਿਆਦੀ ਢਾਂਚਾ ਵਿਕਾਸ ਫੰਡ (ਸੋਧਨਾ) ਬਿਲ, 2014
2. ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ, 2014
3. ਪੰਜਾਬ ਸੇਵਾ ਦਾ ਅਧਿਕਾਰ (ਸੋਧਨਾ) ਬਿਲ, 2014
4. ਪੰਜਾਬ ਆਬਕਾਰੀ (ਸੋਧਨਾ) ਬਿਲ, 2014
5. ਪੰਜਾਬ ਨਮਿੱਤਣ ਬਿਲ, 2014
6. ਪੰਜਾਬ ਨਮਿੱਤਣ (ਲੇਖਾ-ਅਨੁਦਾਨ) ਬਿਲ, 2014
7. ਪੰਜਾਬ ਮੁੱਲ ਆਧਾਰਿਤ ਕਰ (ਸੋਧਨਾ) ਬਿਲ, 2014
8. ਪੰਜਾਬ ਮਨੁੱਖੀ ਤਸਕਰੀ ਤੇ ਰੋਕ (ਸੋਧਨਾ) ਬਿੱਲ, 2014

------------------

## RULING GIVEN BY HON'BLE SPEAKER REG. TIME GIVEN TO HON'BLE MEMBERS TO RAISE ISSUES RELATING TO THEIR OWN CONSTITUENCIES

**ਮਾਨਯੋਗ ਸਪੀਕਰ :** ਇਸ ਤੋਂ ਪਹਿਲਾਂ ਕਿ ਮੈਂ ਅਗਲੀ ਕਾਰਵਾਈ ਸ਼ੁਰੂ ਕਰਾਂ (ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਵਿਘਨ....) ਹਾਲੇ ਜ਼ੀਰੋ ਆਵਰ ਸ਼ੁਰੂ ਨਹੀਂ ਹੋਇਆ। ਆਪਣੇ ਹਲਕੇ ਦੀ ਸਮੱਸਿਆ ਤੇ ਬੋਲਣ ਲਈ ਸਮਾਂ ਦੇਣ ਲਈ ਬਹੁਤ ਸਾਰੇ ਮੈਂਬਰਜ਼ ਮੈਨੂੰ ਮਿਲੇ ਹਨ, ਜਿਸ ਸਬੰਧੀ ਅਸੀਂ ਕੱਲ੍ਹ ਫੈਸਲਾ ਕੀਤਾ ਸੀ ਕਿ ਆਨਰੇਬਲ ਮੈਂਬਰਜ਼ ਨੂੰ ਇਕ ਘੰਟਾ ਦੇਣਾ ਹੈ। ਸਰਕਾਰ ਦਾ ਧਿਆਨ ਸੰਬੰਧਿਤ ਮਾਮਲੇ ਵੱਲ ਦਿਵਾਉਣ ਲਈ ਕੋਈ ਵੀ ਮੈਂਬਰ 100 ਸ਼ਬਦਾਂ ਵਿਚ

[ ਮਾਨਯੋਗ ਸਪੀਕਰ ]

ਲਿਖਤੀ ਨੋਟਿਸ ਦੇ ਸਕਦਾ ਹੈ। ਅੱਜ ਪਹਿਲੀ ਵਾਰ ਇਹ ਅਰੰਭ ਕਰਨਾ ਹੈ ਅਤੇ ਕਈ ਮੈਂਬਰ ਸਾਹਿਬਾਨ ਨੂੰ ਇਸ ਦਾ ਪ੍ਰੋਸੀਜਰ ਪਤਾ ਨਹੀਂ ਹੈ ਭਾਵੇਂ ਕਿ ਮੈਂ ਸਾਰਿਆਂ ਨੂੰ ਦੱਸਣ ਦੀ ਕੋਸ਼ਿਸ਼ ਕੀਤੀ ਹੈ। ਪਹਿਲਾ ਦਿਨ ਹੋਣ ਕਰਕੇ ਮੈਂ ਅੱਜ ਉਨ੍ਹਾਂ ਮੈਂਬਰਜ਼ ਨੂੰ ਵੀ ਅਲਾਓ ਕਰ ਦਿਆਂਗਾ ਜਿਨ੍ਹਾਂ ਨੇ ਲਿਖਤੀ ਨੋਟਿਸ ਨਹੀਂ ਭੇਜਿਆ ਪਰ ਇਸ ਇਕ ਘੰਟੇ ਵਿਚ ਕੇਵਲ ਤੇ ਕੇਵਲ ਆਪਣੇ ਹਲਕੇ ਦੀ ਗੱਲ ਹੀ ਕਰਨੀ ਹੈ। ਮੈਂ ਸਮਝਦਾ ਹਾਂ ਕਿ ਅੱਜ ਆਪਾਂ ਇਕ ਚੰਗੀ ਸ਼ੁਰੂਆਤ ਕਰ ਰਹੇ ਹਾਂ। ਇਥੇ ਪਾਰਲੀਮੈਂਟਰੀ ਅਫੇਅਰਜ਼ ਮਨਿਸਟਰ ਬੈਠੇ ਹਨ। ਉਹ ਆਪ ਇਸ ਵਿਚ ਆਪਣੀ ਹਾਜ਼ਰੀ ਭਰਨ ਅਤੇ ਭਵਿੱਖ ਵਿਚ ਜਦੋਂ ਵੀ ਇਹ ਇਕ ਘੰਟਾ ਆਵੇਗਾ ਤਾਂ ਉਸ ਸਮੇਂ ਉਹ ਆਪ ਜਾਂ ਕਿਸੇ ਇਕ ਮਨਿਸਟਰ ਦੀ ਇਸ ਵਾਸਤੇ ਡਿਊਟੀ ਜ਼ਰੂਰ ਲਗਾਉਣ। ਘੱਟੋ-ਘੱਟ ਇਕ ਮਨਿਸਟਰ ਉਸ ਵਿਚ ਜ਼ਰੂਰ ਹਾਜ਼ਰ ਹੋਇਆ ਕਰੇ। ਅੱਜ ਬਿਜ਼ਨਸ ਆਵਰ ਖਤਮ ਹੋਣ ਤੋਂ ਬਾਅਦ ਇਕ ਘੰਟਾ ਮਿਲੇਗਾ। ਜਿੰਨੇ ਵੀ ਮੈਂਬਰਜ਼ ਉਸ ਘੰਟੇ ਵਿਚ ਐਡਜਸਟ ਹੋ ਸਕੇ, 2-2, 3-3 ਮਿੰਟ ਦੇਣ ਦੀ ਕੋਸ਼ਿਸ਼ ਕਰਾਂਗੇ। ਅੱਜ ਚਾਹੇ ਕਿਸੇ ਮੈਂਬਰ ਨੇ ਲਿਖਤੀ ਰੂਪ ਵਿਚ ਨੋਟਿਸ ਨਹੀਂ ਵੀ ਦਿੱਤਾ, ਉਹ ਵੀ ਆਪਣੇ ਹਲਕੇ ਦੀ ਗੱਲ ਕਰ ਸਕਣਗੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਜਿਹੜਾ ਤੁਸੀਂ ਇਕ ਘੰਟਾ ਦਿੱਤਾ ਹੈ, ਇਸ ਵਿਚ ਜ਼ਿਆਦਾ ਤੋਂ ਜ਼ਿਆਦਾ 15 ਮੈਂਬਰ ਹੀ ਐਡਜਸਟ ਹੋ ਸਕਣਗੇ।

**ਮਾਨਯੋਗ ਸਪੀਕਰ :** ਜਿੰਨੇ ਵੀ ਹੋਣ, ਇਹ ਤਾਂ ਐਕਸਪੀਰੀਐਂਸ ਦੇ ਤੌਰ ਤੇ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੇਰੀ ਬੇਨਤੀ ਤਾਂ ਸੁਣ ਲਓ। ਜੇਕਰ ਇਸ ਚੀਜ਼ ਨੂੰ ਤੁਸੀਂ ਚਾਰ ਦਿਨ ਰੈਗੂਲਰ ਕਰ ਦਿਓ ਤਾਂ ਠੀਕ ਹੋਵੇਗਾ।

**ਮਾਨਯੋਗ ਸਪੀਕਰ :** ਪਹਿਲਾਂ ਅੱਜ ਤਾਂ ਚੱਲਣ ਦਿਓ, ਜੇਕਰ ਕਾਮਯਾਬ ਹੋ ਗਿਆ ਫਿਰ ਦੇਖ ਲਵਾਂਗੇ। (ਵਿਘਨ...ਸ਼ੋਰ) Please sit down. ਬਿਜ਼ਨਸ ਐਡਵਾਈਜ਼ਰੀ ਕਮੇਟੀ ਨੇ ਫਾਰ ਐਕਸਪੀਰੀਐਂਸ ਇਹ ਇਕ ਦਿਨ ਵਾਸਤੇ ਕੀਤਾ ਹੈ। ਜੇਕਰ ਇਹ ਕਾਮਯਾਬ ਹੋ ਗਿਆ ਤਾਂ ਇਸ ਵਾਸਤੇ ਟਾਈਮ ਹੋਰ ਵੀ ਵਧਾ ਸਕਦੇ ਹਾਂ। (ਵਿਘਨ...ਸ਼ੋਰ) ਕਮੇਟੀ ਨੇ ਜੋ ਫੈਸਲਾ ਕੀਤਾ ਹੈ I am to stick to it.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਡਿਪਟੀ ਸੀ.ਐਮ. ਸਾਹਿਬ ਨੂੰ ਬੇਨਤੀ ਕਰ ਰਿਹਾ ਹਾਂ ਕਿ ਦੋਹਾਂ ਪਾਸਿਆਂ ਦੇ ਲਗਭਗ 80 ਮੈਂਬਰਜ਼ ਹਨ ਜੇਕਰ ਰੋਜ਼ 20 ਮੈਂਬਰ ਵੀ ਬੋਲਣ ਤਾਂ ਚਾਰ ਦਿਨਾਂ ਵਿਚ ਸਾਰੇ ਮੈਂਬਰਜ਼ ਪੰਜ ਪੰਜ ਮਿੰਟ ਆਪਣੇ ਹਲਕੇ ਬਾਰੇ ਗੱਲ ਕਰ ਲੈਣਗੇ। ਇਸ ਵਿਚ ਕਿਸੇ ਪਾਰਟੀ ਦਾ ਕੋਈ ਨੁਕਸਾਨ ਨਹੀਂ ਹੈ ਕਿਉਂਕਿ ਜਿਹੜਾ ਮੈਂਬਰ ਬਣ ਕੇ ਹਾਊਸ ਵਿਚ ਆਇਆ ਹੈ, ਉਸ ਨੂੰ ਟਾਈਮ ਮਿਲ ਜਾਵੇਗਾ।(ਵਿਘਨ...ਸ਼ੋਰ) ਇਸ ਬਾਰੇ ਡਿਪਟੀ ਸੀ.ਐਮ. ਸਾਹਿਬ ਦੱਸ ਦੇਣ ਕਿ ਉਹ ਟਾਈਮ ਦੇਣਾ ਚਾਹੁੰਦੇ ਹਨ ਜਾਂ ਨਹੀਂ? (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਤੁਸੀਂ ਮੈਨੂੰ ਦੇਖ ਲੈਣ ਦਿਓ। ਅਗਲੀ ਆਈਟਮ, ਧਿਆਨ ਦਿਵਾਊ ਨੋਟਿਸ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਜ਼ੀਰੋ ਆਵਰ ਦਿਓ ਜੀ।

**ਮਾਨਯੋਗ ਸਪੀਕਰ :** ਠੀਕ ਹੈ ਜੀ। ਜ਼ੀਰੋ ਆਵਰ, ਰਾਜ ਕੁਮਾਰ ਵੇਰਕਾ ਜੀ ਬੋਲਣਗੇ।

---

## MATTERS RAISED DURING ZERO HOUR

**ਡਾਕਟਰ ਰਾਜ ਕੁਮਾਰ ਵੇਰਕਾ :** ਸਪੀਕਰ ਸਾਹਿਬ, ਪੰਜਾਬ ਵਿਚ ਦਲਿਤਾਂ ਦੀ ਕਾਫੀ ਪਾਪੂਲੇਸ਼ਨ ਹੈ ਔਰ ਪੰਜਾਬ ਸਰਕਾਰ ਨੇ ਦਲਿਤਾਂ ਦੇ ਹੱਕਾਂ ਤੇ ਜਿਹੜਾ ** ** ਮਾਰਿਆ ਹੈ ਮੈਂ ਹਾਊਸ ਦੀ ਜਾਣਕਾਰੀ ਵਾਸਤੇ ਉਹ ਦੱਸਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ :** ** ** ਲਫਜ਼ ਕੱਟ ਦਿੱਤਾ ਜਾਵੇ।

**ਡਾਕਟਰ ਰਾਜ ਕੁਮਾਰ ਵੇਰਕਾ :** ਸਪੀਕਰ ਸਾਹਿਬ, ਸਾਲ 2008-09 ਵਿੱਚ 7410 ਕਰੋੜ ਰੁਪਿਆ ਪੰਜਾਬ ਸਰਕਾਰ ਨੇ ਬਜਟ ਵਿੱਚ ਰੱਖਿਆ ਸੀ ਅਤੇ ਜਿਸ ਵਿਚੋਂ ਦਲਿਤਾਂ ਦੀਆਂ ਸਕੀਮਾਂ ਵਾਸਤੇ 1792 ਕਰੋੜ ਰੁਪਿਆ ਰੱਖਿਆ ਸੀ ਪਰੰਤੂ ਇਸ ਵਿੱਚੋਂ 1114 ਕਰੋੜ ਰੁਪਿਆ ਜਨਰਲ ਸਕੀਮਾਂ ਵਿੱਚ ਖਰਚ ਕਰ ਦਿੱਤਾ ਗਿਆ। ਦਲਿਤ ਸਕੀਮਾਂ ਉਪਰ ਸਿਰਫ਼ 121 ਕਰੋੜ ਰੁਪਿਆ ਖਰਚ ਕੀਤਾ ਗਿਆ ਜਿਹੜਾ ਕਿ 2% ਤੋਂ ਵੀ ਘੱਟ ਬਣਦਾ ਹੈ। ਸਾਲ 2009-10 ਵਿੱਚ ਇਨ੍ਹਾਂ ਨੇ ਸਟੇਟ ਫੰਡ ਵਿੱਚ 8225 ਕਰੋੜ ਰੁਪਿਆ ਰੱਖਿਆ

---

**Expunged as ordered by the Chair.

[ ਡਾਕਟਰ ਰਾਜ ਕੁਮਾਰ ਵੇਰਕਾ ]

ਜਿਸ ਵਿੱਚੋਂ 2128 ਕਰੋੜ ਰੁਪਿਆ ਦਲਿਤ ਸਕੀਮਾਂ ਵਾਸਤੇ ਰੱਖਿਆ ਪਰੰਤੂ ਉਸ ਵਿਚੋਂ 1270 ਕਰੋੜ ਰੁਪਿਆ ਜਨਰਲ ਸਕੀਮਾਂ ਉਤੇ ਖਰਚ ਕਰ ਦਿੱਤਾ ਗਿਆ ....(ਵਿਘਨ) (ਸ਼ੋਰ)

(ਇਸ ਸਮੇਂ ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ ਸਰਦਾਰ ਵਿਰਸਾ ਸਿੰਘ ਵਲਟੋਹਾ, ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾ ਇਜਾਜ਼ਤ ਬੋਲ ਰਹੇ ਸਨ ਪਰੰਤੂ ਮਾਈਕ ਬੰਦ ਹੋਣ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**Mr. Speaker :** Please sit down.

**ਡਾਕਟਰ ਰਾਜ ਕੁਮਾਰ ਵੇਰਕਾ :** ਸਪੀਕਰ ਸਾਹਿਬ, ਮੈਨੂੰ ਇਹ ਗੱਲ ਸਮਝ ਨਹੀਂ ਆਉਂਦੀ ਕਿ ਗਰੀਬ ਦੀ ਗੱਲ ਸੁਣਨ ਵਾਸਤੇ, ਗਰੀਬ ਦਾ ਪੱਖ ਰੱਖਣ ਵਾਸਤੇ ਸਰਕਾਰ ਨੂੰ ਤਕਲੀਫ਼ ਕਿਉਂ ਹੁੰਦੀ ਹੈ। (ਵਿਘਨ, ਸ਼ੋਰ)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ (ਸਰਦਾਰ ਵਿਰਸਾ ਸਿੰਘ ਵਲਟੋਹਾ) :** ਸਪੀਕਰ ਸਾਹਿਬ, ਕੀ ਇਹ ਜ਼ੀਰੋ ਆਵਰ ਦਾ ਮਸਲਾ ਹੈ?

**Mr. Speaker :** Please sit down. ਵਲਟੋਹਾ ਸਾਹਿਬ, ਬੈਠ ਜਾਉ। ਮੈਨੂੰ ਪਤਾ ਹੈ, ਪਹਿਲਾਂ ਉਨ੍ਹਾਂ ਨੂੰ ਸੁਣ ਤਾਂ ਲਉ। (ਵਿਘਨ) (ਸ਼ੋਰ)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ :** ਸਪੀਕਰ ਸਾਹਿਬ, ਇਹ ਪੁਰਾਣਾ ਮਸਲਾ ਉਠਾ ਰਹੇ ਹਨ। ਕੀ ਇਹ ਜ਼ੀਰੋ ਆਵਰ ਦਾ ਮਸਲਾ ਹੈ?

**ਮਾਨਯੋਗ ਸਪੀਕਰ :** ਮੈਨੂੰ ਪਤਾ ਹੈ, ਤੁਸੀਂ ਬੈਠ ਜਾਉ। ਗੱਲ ਸੁਣ ਲਉ।

**ਡਾਕਟਰ ਰਾਜ ਕੁਮਾਰ ਵੇਰਕਾ :** ਸਪੀਕਰ ਸਾਹਿਬ, ਮੈਂ ਤੁਹਾਨੂੰ ਇਹ ਗੱਲ ਤਾਂ ਕਹਿ ਰਿਹਾ ਹਾਂ ਕਿਉਂਕਿ ਇਹ ਦਲਿਤਾਂ ਦੇ ਭਵਿੱਖ ਦਾ ਸਵਾਲ ਹੈ ਅਤੇ ਉਨ੍ਹਾਂ ਦੇ ਹੱਕਾਂ ਉਪਰ ** ** ਪਿਆ ਹੈ। ਇਸ ਲਈ ਮੈਂ ਇਹ ਗੱਲ ਰੱਖਣੀ ਮੁਨਾਸਿਬ ਸਮਝਦਾ ਹਾਂ। ਸਪੀਕਰ ਸਾਹਿਬ, ਸਾਲ 2009-10 ਵਿੱਚ 8625 ਕਰੋੜ ਰੁਪਿਆ ਬਜਟ ਵਿੱਚ ਰੱਖਿਆ ਅਤੇ 2488 ਕਰੋੜ ਰੁਪਿਆ ਦਲਿਤ ਸਕੀਮਾਂ ਵਿੱਚ ਰੱਖਿਆ। (ਵਿਘਨ) (ਸ਼ੋਰ)

---

**Expunged as ordered by the Chair.

## WALK OUT

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ :** ਸਪੀਕਰ ਸਾਹਿਬ, ਮੈਂ ਹਾਊਸ ਤੋਂ ਵਾਕ ਆਊਟ ਕਰਦਾ ਹਾਂ। (ਵਿਘਨ) (ਸ਼ੋਰ)

------

(ਇਸ ਸਮੇਂ ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ, ਸੁਰੱਖਿਆ ਸੇਵਾਵਾਂ ਭਲਾਈ ਸਰਦਾਰ ਵਿਰਸਾ ਸਿੰਘ ਵਲਟੋਹਾ, ਜ਼ੀਰੋ ਆਵਰ ਵਿੱਚ ਕਰੰਟ ਮਸਲੇ ਦੀ ਜਗ੍ਹਾ ਪੁਰਾਣਾ ਮਸਲਾ ਉਠਾਉਣ ਦੇ ਰੋਸ ਵਜੋਂ ਸਦਨ ਵਿੱਚੋਂ ਵਾਕ ਆਊਟ ਕਰ ਗਏ।)

------

## MATTERS RAISED DURING ZERO HOUR
*(Resumption)*

**ਡਾਕਟਰ ਰਾਜ ਕੁਮਾਰ ਵੇਰਕਾ :** ਸਪੀਕਰ ਸਾਹਿਬ, 1270 ਕਰੋੜ ਰੁਪਿਆ.....

**ਮਾਨਯੋਗ ਸਪੀਕਰ :** ਰਿਟਨ ਨਹੀਂ ਪੜ੍ਹਨਾ।

**ਡਾਕਟਰ ਰਾਜ ਕੁਮਾਰ ਵੇਰਕਾ :** ਸਪੀਕਰ ਸਾਹਿਬ, ਮੈਂ ਦੂਸਰੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇੱਕ ਭਖਦਾ ਮਸਲਾ ਜਿਹੜਾ ਦਲਿਤਾਂ ਦੀ ਸਕਾਲਰਸ਼ਿਪ ਨਾਲ ਰਿਲੇਟਿਡ ਹੈ। ਸਪੀਕਰ ਸਾਹਿਬ, ਇਸ ਵੇਲੇ 5 ਲੱਖ ਸਟੂਡੈਂਟਸ ਕਾਲਜ ਛੱਡਣ ਲਈ ਮਜਬੂਰ ਹੋ ਗਏ ਹਨ। (ਵਿਘਨ, ਸ਼ੋਰ) ਸਾਰੇ ਦੇਸ਼ ਵਿੱਚ ਪੰਜਾਬ ਹੀ ਇੱਕ ਅਜਿਹੀ ਸਟੇਟ ਹੈ ਜਿਥੇ 5 ਲੱਖ ਸਟੂਡੈਂਟਸ ਕਾਲਜ ਛੱਡਣ ਜਾ ਰਹੇ ਹਨ। (ਵਿਘਨ, ਸ਼ੋਰ) ਇਹ ਮਸਲਾ ਹਾਈ ਕੋਰਟ ਵਿੱਚ ਗਿਆ ਹੈ....

**ਮਾਨਯੋਗ ਸਪੀਕਰ :** ਤੁਹਾਡਾ ਮਸਲਾ ਆ ਗਿਆ ਹੈ, ਤੁਹਾਡਾ ਪੁਆਇੰਟ ਆ ਗਿਆ ਹੈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਡਾਕਟਰ ਰਾਜ ਕੁਮਾਰ ਵੇਰਕਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਪਰੰਤੂ ਮਾਈਕ ਬੰਦ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**Parliamentary Affairs Minister (Shri Madan Mohan Mittal) :** I should be allowed to speak and the member should be asked to please sit down. (interruption) I am on legs and I am being allowed by the Hon'ble Speaker.

**ਮਾਨਯੋਗ ਸਪੀਕਰ :** ਵੇਰਕਾ ਜੀ, ਮਿੱਤਲ ਸਾਹਿਬ ਬੋਲ ਰਹੇ ਹਨ। ਹੁਣ ਰਿਕਾਰਡ ਨਹੀਂ ਹੋਣਾ। ਹਾਂ ਜੀ, ਮਿੱਤਲ ਸਾਹਿਬ। (ਵਿਘਨ) No, please sit down.

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਮਸਲੇ (ਵਿਘਨ)......

**ਮਾਨਯੋਗ ਸਪੀਕਰ :** ਮਿੱਤਲ ਸਾਹਿਬ ਬੋਲ ਰਹੇ ਹਨ। ਹੁਣ ਰਿਕਾਰਡ ਨਹੀਂ ਹੋ ਰਿਹਾ।

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਹਾਜ਼ਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਜਿਹੜੇ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ :** ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਗੁਜਾਰਿਸ਼ ਕਰਨਾ ਚਾਹੁੰਦਾ ਹਾਂ ਕਿ ਮੇਰੇ ਦੋਸਤ ਨੇ ਜਿਹੜਾ ਮਸਲਾ ਉਠਾਇਆ ਹੈ ਉਹ ਬਜਟ ਨਾਲ ਰਿਲੇਟ ਕਰਦਾ ਹੈ। ਬਜਟ ਅਜੇ ਆਉਣਾ ਹੈ, ਇਹ ਮਸਲਾ ਬਜਟ ਤੇ ਬਹਿਸ ਦੌਰਾਨ ਆ ਸਕਦਾ ਸੀ। ਜ਼ੀਰੋ ਆਵਰ ਵਿਚ ਉਠਾਉਣ ਦਾ ਫਾਇਦਾ ਨਹੀਂ ਹੁੰਦਾ। ਅਗਰ ਇਹ ਰੈਗੂਲਰ ਡਿਬੇਟ ਵਿਚ ਬੋਲਣਗੇ ਤਾਂ ਇਹ ਰਿਕਾਰਡ ਤੇ ਆਵੇਗਾ ਅਤੇ ਜ਼ਿਆਦਾ ਅੱਛਾ ਹੋਵੇਗਾ।

**ਮਾਨਯੋਗ ਸਪੀਕਰ :** ਮੈਂ ਇਸ ਗੱਲ ਨਾਲ ਸਹਿਮਤ ਨਹੀਂ ਕਿ ਇਹ ਜ਼ੀਰੋ ਆਵਰ ਵਿਚ ਉਠਾਇਆ ਨਹੀਂ ਜਾ ਸਕਦਾ। ਜਿਹੜਾ ਵੀ ਇੰਪਾਰਟੈਂਟ ਮਸਲਾ ਹੋਵੇ ਜਾਂ ਕਰੰਟ ਮਸਲਾ ਹੋਵੇ, ਉਹ ਉਠਾਇਆ ਜਾ ਸਕਦਾ ਹੈ।

**ਸੰਸਦੀ ਮਾਮਲੇ ਮੰਤਰੀ :** ਸਰ, ਜਿਹੜਾ ਤਰਲੋਚਨ ਜੀ ਦਾ ਪ੍ਰਸ਼ਨ ਸੀ,

**Not recorded as ordered by the Chair.

ਉਹ ਬੜਾ ਅੱਛਾ ਪ੍ਰਸ਼ਨ ਸੀ....

**Mr. Speaker :** Don't encroach upon my right.

**ਸੰਸਦੀ ਮਾਮਲੇ ਮੰਤਰੀ :** ਪਰ ਉਸ ਤੇ ਕਿੰਨੇ ਰਿਮਾਰਕਸ ਆਏ? ਕੋਈ ਕਹਿੰਦਾ ਹੈ ਕਿ ਮੰਤਰੀ ਜੀ ਨੂੰ ਕੰਸਟੀਚਿਊਸ਼ਨ ਬਾਰੇ ਪਤਾ ਨਹੀਂ, ਇਹ ਸਟੇਟ ਸਬਜੈਕਟ ਹੈ, ਇਹ ਯੂਨੀਅਨਿਸਟ ਹੈ। ਤੁਸੀਂ ਚੇਅਰ ਤੇ ਬੈਠੇ ਹੋ। ਇਸ ਤਰ੍ਹਾਂ ਦੇ ਰਿਮਾਰਕਸ ਨਹੀਂ ਕੱਸਣੇ ਚਾਹੀਦੇ। ਤੁਸੀਂ ਕੱਲ੍ਹ ਵੀ ਧਿਆਨ ਦਿਵਾਇਆ ਸੀ ਕਿ ਜਦੋਂ ਹਾਊਸ ਚਲਦਾ ਹੈ, ਜਿਸ ਨੇ ਵੀ ਬੋਲਣਾ ਹੈ, ਤੁਹਾਡੀ ਸਹਿਮਤੀ ਨਾਲ ਬੋਲੇ ਪਰ ਅੱਜ ਵੀ ਇਸ ਗੱਲ ਦੀ ਪਾਲਣਾ ਨਹੀਂ ਹੋਈ। ਸਾਰੇ ਕੋਸ਼ਿਸ਼ ਕਰੋ ਕਿ ਸਾਰੇ ਮੈਂਬਰਾਂ ਨੂੰ ਕਾਂਫੀਡੈਂਸ ਵਿਚ ਲੈ ਕੇ ਬੋਲੋ। ਆਪਾਂ ਸਾਰੇ ਮੈਂਬਰ ਰੂਲਾਂ ਦੇ ਮੁਤਾਬਿਕ ਹੀ ਬੋਲੀਏ। ਸਪੀਕਰ ਸਾਹਿਬ, ਦੂਸਰੀ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਬੀ.ਏ.ਸੀ. ਦੀ ਮੀਟਿੰਗ ਕੀਤੀ, ਉਸ ਨੂੰ ਪ੍ਰੀਜ਼ਾਈਡ ਕਰਕੇ ਮਤਾ ਪਾਸ ਕੀਤਾ। ਉਸ ਦੀ ਜੋ ਵੀ ਪ੍ਰੋਸੀਡਿੰਗ ਹੁੰਦੀ ਹੈ, ਜਦੋਂ ਤੱਕ ਉਹ ਹਾਊਸ ਵਿਚ ਅਪਰੂਵ ਨਹੀਂ ਹੁੰਦੀ, ਉਦੋਂ ਤੱਕ ਕੋਈ ਮੈਂਬਰ ਉਸ ਨੂੰ ਪ੍ਰੈਸ ਵਿਚ ਨਹੀਂ ਦੇ ਸਕਦਾ। ਕੱਲ੍ਹ ਮੈਨੂੰ ਵੀ ਪੱਤਰਕਾਰਾਂ ਨੇ ਪੁੱਛਿਆ ਸੀ ਪ੍ਰੰਤੂ ਮੈਂ ਕਿਹਾ ਕਿ it is the privilege of the Speaker. ਜਦੋਂ ਤੱਕ ਇਹ ਹਾਊਸ ਵਿਚ ਅਪਰੂਵ ਨਹੀਂ ਹੋ ਜਾਂਦੀ, ਮੈਂ ਦੱਸ ਨਹੀਂ ਸਕਦਾ ਲੇਕਿਨ ਆਪੋਜ਼ੀਸ਼ਨ ਦੇ ਮੈਂਬਰ ਜਿਹੜੇ ਉਸ ਮੀਟਿੰਗ ਵਿਚ ਹਾਜ਼ਰ ਸਨ, ਉਨ੍ਹਾਂ ਨੇ ਸਾਰੀ ਦੀ ਸਾਰੀ ਇਨਫਰਮੇਸ਼ਨ ਪ੍ਰੈਸ ਨੂੰ ਦੇ ਦਿੱਤੀ। ਠੀਕ ਹੈ, ਉਹ ਆਪਣਾ ਪ੍ਰੋਟੈਸਟ ਜ਼ਰੂਰ ਦੇਣ ਪ੍ਰੰਤੂ ਸਾਰੀ ਪ੍ਰੋਸੀਡਿੰਗ ਪ੍ਰੈਸ ਨੂੰ ਰਿਲੀਜ਼ ਕਰ ਦਿੱਤੀ, ਸਾਨੂੰ ਅਜਿਹੀਆਂ ਗੱਲਾਂ ਤੋਂ ਪਰਹੇਜ਼ ਕਰਨਾ ਚਾਹੀਦਾ ਹੈ। ਅਸੀਂ ਸਾਰੇ ਪੁਰਾਣੇ ਮੈਂਬਰ ਹਾਂ, we should all observe the Rules.

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਦਲਿਤ ਸਟੂਡੈਂਟਸ ਦੀਆਂ ਪ੍ਰਾਬਲਮਜ਼ ਬਾਰੇ ਸਾਡੇ ਮੈਂਬਰ ਸਾਹਿਬ ਜੋ ਗੱਲ ਕਰ ਰਹੇ ਹਨ, ਮਿੱਤਲ ਸਾਹਿਬ ਉਸ ਨੂੰ ਬਜਟ ਵਿਚ ਕਰਨ ਬਾਰੇ ਕਹਿ ਰਹੇ ਹਨ, it is unfounded ਕਿਉਂਕਿ ਉਹ ਬੈਕਗਰਾਊਂਡ ਦੱਸ ਰਹੇ ਸੀ। ਅਸੀਂ ਹਰ ਸਾਲ ਐਸ.ਸੀ. ਸਬ-ਕੰਪੋਨੈਂਟ ਪਲਾਨ ਵਿਚ ਪੈਸਾ ਰੱਖਦੇ ਹਾਂ। ਉਨ੍ਹਾਂ ਦਾ ਬੈਕਗਰਾਊਂਡ ਦੱਸਣ ਦਾ ਮਤਲਬ ਇਹ ਸੀ ਕਿ ਉਸ ਦੀ ਕੰਪਲਾਇੰਸ ਨਹੀਂ ਹੁੰਦੀ ਸੀ, ਮੁਸ਼ਕਲ ਨਾਲ ਉਹ ਕੇਵਲ ਡਬਲ ਡਿਜਟ ਵਿਚ ਹੀ ਪਹੁੰਚਦੀ ਸੀ। ਉਸ ਪੈਸੇ ਨੂੰ ਆਪਾਂ ਕਿਧਰੇ ਹੋਰ ਇਸਤੇਮਾਲ

[ ਸ਼੍ਰੀ ਸੁਨੀਲ ਜਾਖੜ ]

ਕਰ ਲੈਂਦੇ ਹਾਂ। ਅੱਜ ਬੱਚੇ ਐਡਮਿਸ਼ਨ ਨਹੀਂ ਲੈ ਰਹੇ। ਸਰਕਾਰ ਕਹਿੰਦੀ ਹੈ ਕਿ ਅਸੀਂ ਬਾਅਦ ਵਿਚ ਪੈਸੇ ਰੀਇੰਬਰਸ ਕਰ ਦਿਆਂਗੇ। ਜੇਕਰ ਕਿਸੇ ਗਰੀਬ ਦੇ ਦੋ ਬੱਚਿਆਂ ਨੇ ਐਡਮਿਸ਼ਨ ਲੈਣੀ ਹੈ ਤਾਂ ਉਹ 15 ਜਾਂ 17 ਹਜ਼ਾਰ ਰੁਪਏ ਆਪਣੇ ਕੋਲੋਂ ਖਰਚ ਨਹੀਂ ਕਰ ਸਕਦਾ। ਅੱਜ ਸਰਕਾਰੀ ਕਾਲਜਾਂ ਵਿਚ 8300 ਰੁਪਏ ਤੋਂ ਘੱਟ ਐਡਮਿਸ਼ਨ ਨਹੀਂ ਹੁੰਦੀ। ਸਪੀਕਰ ਸਾਹਿਬ, ਅਗਰ ਉਸ ਵਾਸਤੇ ਅਸੀਂ ਜ਼ੀਰੋ ਆਵਰ ਵਿੱਚ ਮਸਲਾ ਨਹੀਂ ਚੁੱਕ ਸਕਦੇ ਤਾਂ ਗਰੀਬ ਦੇ ਬੱਚੇ ਕੋਰਟ ਦੇ ਫੈਸਲੇ ਦੀ ਕਿਥੋਂ ਤੱਕ ਉਡੀਕ ਕਰਦੇ ਰਹਿਣਗੇ? ਸਾਡੀ ਸਬਮਿਸ਼ਨ ਇੰਨੀ ਸੀ ਕਿ let the Government take a considered view on it. ਤੁਸੀਂ ਹਰੇਕ ਗੱਲ ਨੂੰ ਵਲੇਵਾਂ ਪਾ ਲੈਂਦੇ ਹੋ। ਇਕ ਗਰੀਬਾਂ ਵਾਸਤੇ ਜਿਹੜਾ ਪੈਸਾ ਅਲਾਟ ਕਰਦੇ ਹੋ, ਉਹ ਉਨ੍ਹਾਂ ਨੂੰ ਦਿੰਦੇ ਨਹੀਂ। ਅਗਰ ਉਹ ਗੱਲ ਸਾਡੇ ਮੈਂਬਰ ਸਾਹਿਬ ਨੇ ਉਠਾ ਲਈ ਤਾਂ ਕੀ ਗਲਤ ਕੀਤਾ ਹੈ?

ਦੂਸਰਾ, ਆਨਰੇਬਲ ਮੈਂਬਰ ਵਲਟੋਹਾ ਜੀ ਨੇ ਜੋ ਭੜਕ ਕੇ ਕਿਹਾ ਹੈ, ਫਿਰ ਤਾਂ ਬੰਦੂਕਾਂ ਚੁੱਕਣੀਆਂ ਹੀ ਬਾਕੀ ਰਹਿ ਜਾਂਦੀਆਂ ਹਨ। ਸਪੀਕਰ ਸਾਹਿਬ, ਮੈਂ ਗੁਜਾਰਿਸ਼ ਕਰਾਂਗਾ ਕਿ ਪਲੀਜ਼ ਆਪਾਂ ਇੱਥੇ ਬੈਠੇ ਹਾਂ ਅਤੇ ਆਪਾਂ ਆਪਣਾ ਇੰਪਰੈਸ਼ਨ ਪਹਿਲਾਂ ਹੀ ਮਾੜਾ ਕਰ ਲਿਆ ਸੀ। ਹੋ ਸਕਦਾ ਹੈ ਕਿ ਮੇਰੇ ਕੋਲੋਂ ਕੋਈ ਪ੍ਰੋਸੀਜਰਲ ਲੈਪਸ ਹੋ ਗਿਆ ਹੋਵੇ ਪਰ ਇਸ ਤਰ੍ਹਾਂ ਭੜਕ ਕੇ ਗੱਲ ਕਰਨ ਦਾ ਕੋਈ ਮਤਲਬ ਨਹੀਂ। ਐਜੂਕੇਸ਼ਨ ਮਨਿਸਟਰ ਸਾਹਿਬ ਨੇ ਵੀ ਇਕ ਵਾਰੀ ਪਹਿਲਾਂ ਕਿਹਾ ਸੀ ਕਿ ਕੋਈ ਵੀ ਕਿਸੇ ਕਿਸਮ ਦਾ ਰੈਜ਼ੋਲਿਊਸ਼ਨ ਲਿਆਓ it should be a considered view.

ਮੈਂ ਤੁਹਾਡੇ ਨਾਲ ਬਿਲਕੁਲ ਸਹਿਮਤ ਹਾਂ। ਇੱਕ ਦਿਨ ਵਿੱਚ ਮਤਾ ਪਾ ਕੇ ਤੇ ਅਗਲੇ ਦਿਨ ਵੋਟਿੰਗ ਕਰਵਾ ਕੇ ਅਜਿਹਾ ਨਾ ਕਰੋ। These are serious issues. ਉਸ ਵਿੱਚ ਹੋਰ ਵੀ ਤਰਮੀਮਾਂ ਹੋ ਸਕਦੀਆਂ ਹਨ। ਦਲਿਤਾਂ ਦਾ ਮਸਲਾ ਬਿਲਕੁਲ ਹੱਲ ਕਰੋ but it should be a considered view. ਜਿਹੜਾ ਸਾਡੇ ਪਾਰਲੀਮੈਂਟਰੀ ਅਫੇਅਰਜ਼ ਮਨਿਸਟਰ ਸਾਹਿਬ ਨੇ ਇਲਜ਼ਾਮ ਲਗਾਇਆ ਹੈ, ਅਸੀਂ ਕਾਂਸਟੀਚਿਊਸ਼ਨ ਨਹੀਂ ਬਣਾਇਆ। ਸਰਦਾਰ ਤੋਤਾ ਸਿੰਘ ਜੀ ਨੂੰ ਪੁੱਛੋ। He is an Hon'ble Member and Minister now. ਜਿਹੜੀ ਇਨ੍ਹਾਂ ਨੇ ਗੱਲ ਕੀਤੀ ਹੈ, all he has said, look at this option also. ਗਰੀਬਾਂ ਦੇ ਬੱਚਿਆਂ ਦੇ ਭਵਿੱਖ ਵਾਸਤੇ ਇਸ ਨੂੰ ਫੁੱਟਬਾਲ ਨਾ ਬਣਾਇਆ ਜਾਵੇ। ਇਹ

ਮੇਰੀ ਗੁਜ਼ਾਰਿਸ਼ ਹੈ। ਉਸ ਤੋਂ ਬਾਅਦ ਤੁਸੀਂ ਜੋ ਕਹਿਣਾ ਚਾਹੁੰਦੇ ਹੋ, ਕਹਿ ਲਓ। ਮੇਰਾ ਆਪਣਾ ਵੀ ਇੱਕ ਇਸ਼ੂ ਹੈ।

**ਮਾਨਯੋਗ ਸਪੀਕਰ :** ਤੁਸੀਂ ਉਸ ਬਾਰੇ ਕੀ ਕਹਿਣਾ ਚਾਹੁੰਦੇ ਹੋ, ਜਿਹੜੀ ਤੁਸੀਂ ਕੱਲ੍ਹ ਗਲਤੀ ਕੀਤੀ ਹੈ। ਜਿਹੜੀ ਬਿਜ਼ਨਸ ਐਡਵਾਈਜ਼ਰੀ ਕਮੇਟੀ ਦੀ ਰਿਪੋਰਟ ਲੀਕ ਕੀਤੀ ਹੈ, ਉਸ ਸੰਬੰਧ ਵਿੱਚ ਆਪਾਂ ਕੀ ਕਹਿਣਾ ਚਾਹੁੰਦੇ ਹਾਂ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਜਿਵੇਂ ਪਾਰਲੀਮੈਂਟਰੀ ਅਫੇਅਰਜ਼ ਮਨਿਸਟਰ ਸਾਹਿਬ ਨੇ ਕਿਹਾ ਹੈ, ਉਨ੍ਹਾਂ ਨੇ ਉਸ ਤੇ ਆਪਣੀ disappointment, ਨਰਾਜ਼ਗੀ, ਅਸਹਿਮਤੀ ਜ਼ਾਹਰ ਕੀਤੀ ਹੈ, ਠੀਕ ਹੈ। In that process if any flaw has been committed, I apologise for that.

**ਮਾਨਯੋਗ ਸਪੀਕਰ :** ਚਲੋ ਠੀਕ ਹੈ ਜੀ ।

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਸਪੀਕਰ ਸਾਹਿਬ, ਸਾਡੇ ਮਾਨਯੋਗ ਮੈਂਬਰ ਸਾਹਿਬ ਨੇ ਗੱਲ ਕੀਤੀ ਹੈ ਪਰ ਇਹ ਅੱਧੀਆਂ ਗੱਲਾਂ ਹੀ ਦੱਸਦੇ ਹਨ। ਅਸਲ ਵਿੱਚ ਗੱਲ ਇਹ ਹੈ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਦੀ ਸਰਕਾਰ ਨੇ ਪਹਿਲੀ ਵਾਰੀ ਐਸ.ਸੀਜ਼ ਸਬ ਪਲਾਨ ਲਾਗੂ ਕੀਤਾ ਹੈ। (ਥੰਪਿੰਗ) ਇਹ ਵੀ ਪਹਿਲੀ ਵਾਰ ਹੋਇਆ ਹੈ ਕਿ ਅਸੀਂ ਅਧਿਕਾਰ ਵੈਲਫੇਅਰ ਡਿਪਾਰਟਮੈਂਟ ਨੂੰ ਦਿੱਤੇ ਹਨ। (ਡਾਕਟਰ ਰਾਜ ਕੁਮਾਰ ਵੇਰਕਾ ਵੱਲੋਂ ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਰਾਜ ਜੀ, ਬੈਠ ਜਾਓ । Please sit down. Listen to him. ਪਹਿਲਾਂ ਉਨ੍ਹਾਂ ਨੂੰ ਬੋਲਣ ਦਿਓ। Please listen to him. (ਵਿਘਨ, ਸ਼ੋਰ)

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ :** ਕੀ ਇਹ ਪਹਿਲਾਂ ਕਦੀ ਲਾਗੂ ਹੋਇਆ ਸੀ? ਇਹ ਪਹਿਲੀ ਵਾਰੀ ਅਕਾਲੀ ਦਲ ਦੀ ਸਰਕਾਰ ਨੇ ਲਾਗੂ ਕੀਤਾ ਹੈ। (ਵਿਘਨ, ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਡਾਕਟਰ ਰਾਜ ਕੁਮਾਰ ਵੇਰਕਾ ਅਤੇ ਸਰਦਾਰ ਚਰਨਜੀਤ ਸਿੰਘ ਚੰਨੀ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਹਾਊਸ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਰਾਜ ਜੀ, please ਬੈਠ ਜਾਓ। (ਵਿਘਨ, ਸ਼ੋਰ)

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ :** ਅਸੀਂ ਅਧਿਕਾਰ ਪਹਿਲੀ ਵਾਰੀ ਵੈਲਫੇਅਰ ਡਿਪਾਰਟਮੈਂਟ ਨੂੰ ਦਿੱਤੇ ਹਨ ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਡਾਕਟਰ ਰਾਜ ਕੁਮਾਰ ਵੇਰਕਾ ਸਦਨ ਵਿੱਚ ਕੁਝ ਕਾਗਜ਼ ਲਹਿਰਾ ਰਹੇ ਸਨ।)

**Mr. Speaker :** Don't show the papers in the House. (Interruption) ਵਿੱਤ ਮੰਤਰੀ ਜੀ ਨੂੰ ਬੋਲਣ ਦਿਓ। (ਵਿਘਨ, ਸ਼ੋਰ) Please sit down.

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ :** ਅਸੀਂ ਇਸ ਪਲਾਨ ਨੂੰ ਇੰਪਲੀਮੈਂਟ ਕਰਨ ਦਾ ਸਾਰਾ ਅਧਿਕਾਰ ਵੈਲਫੇਅਰ ਡਿਪਾਰਟਮੈਂਟ ਨੂੰ ਦਿੱਤਾ ਹੈ ਤੇ ਇਹ ਪਹਿਲੀ ਵਾਰ ਹੋਇਆ ਹੈ। ਉਸ ਦੀ ਪਲਾਨਿੰਗ ਅਤੇ ਐਗਜ਼ੀਕਿਊਸ਼ਨ ਵੈਲਫੇਅਰ ਡਿਪਾਰਟਮੈਂਟ ਕਰੇਗਾ। ਐਸ.ਸੀਜ਼ ਨਾਲ ਸੰਬੰਧਿਤ ਪਲਾਨਿੰਗਜ਼ ਹੋਰ ਕੋਈ ਡਿਪਾਰਟਮੈਂਟ ਨਹੀਂ ਕਰੇਗਾ। ਇਸ ਤੋਂ ਇਲਾਵਾ ਮੈਂ ਇਹ ਵੀ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਐਸ.ਸੀਜ਼ ਸਬ ਪਲਾਨ ਦੀ ਕੰਪਲਾਇੰਸ 73% ਤੋਂ ਵੱਧ ਹੈ and I stand by my words.(Thumping)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਡਾਕਟਰ ਰਾਜ ਕੁਮਾਰ ਵੇਰਕਾ ਅਤੇ ਸਰਦਾਰ ਚਰਨਜੀਤ ਸਿੰਘ ਚੰਨੀ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਹਾਊਸ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਜ਼ੀਰੋ ਆਵਰ ਵਿੱਚ ਆਪਾਂ ਕੋਈ ਹੋਰ ਮਸਲਾ ਨਹੀਂ ਲੈਣਾ? (ਵਿਘਨ) ਤੁਹਾਡਾ ਪੁਆਇੰਟ ਆ ਗਿਆ ਹੈ। Please sit down now.

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇਹ ਗੱਲ ਫਿਰ ਰੁਲ ਜਾਵੇਗੀ। ਬੜਾ ਇੰਪਾਰਟੈਂਟ ਮਸਲਾ ਹੈ। ਮੇਰੀ ਤੁਹਾਡੇ ਰਾਹੀਂ ਗੁਜਾਰਿਸ਼ ਹੈ,

ਸਰਕਾਰ ਵੀ ਬੈਠੀ ਹੈ ਅਤੇ ਆਨਰੇਬਲ ਡਿਪਟੀ ਸੀ.ਐਮ. ਸਾਹਿਬ ਵੀ ਬੈਠੇ ਹਨ। ਇਹ ਇਸ ਮਸਲੇ ਤੇ ਵਿਚਾਰ ਕਰਨ ਦਾ ਕੋਈ ਆਸ਼ਵਾਸਨ ਦੇ ਦੇਣ ਕਿ we will look into it. ਇਹ ਐਡਮਿਸ਼ਨਾਂ ਦਾ ਸਵਾਲ ਹੈ। ਨਹੀਂ ਤਾਂ ਉਨ੍ਹਾਂ ਵਿਦਿਆਰਥੀਆਂ ਦਾ ਫਿਰ ਕੁਝ ਨਹੀਂ ਬਣਨਾ ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਜਿਹੜਾ ਲੀਡਰ ਆਫ ਦਿ ਆਪੋਜ਼ੀਸ਼ਨ ਸਾਹਿਬ ਨੇ ਜ਼ਿਕਰ ਕੀਤਾ ਹੈ, we will examine it. Let me look into it and we will get back.

**ਸ਼੍ਰੀ ਅਸ਼ਵਨੀ ਸੇਖੜੀ :** ਸਪੀਕਰ ਸਾਹਿਬ, ਅੱਜ ਇਸ ਅਜ਼ੀਮ ਸਦਨ ਵਿੱਚ ਜ਼ੀਰੋ ਆਵਰ ਦੌਰਾਨ ਜੋ ਇੰਸੀਡੈਂਟ ਹੋਇਆ ਹੈ, ਇਕ ਆਨਰੇਬਲ ਮੈਂਬਰ ਗਰੀਬ ਪਰਿਵਾਰਾਂ ਦਾ ਇਸ਼ੂ ਚੁੱਕ ਰਿਹਾ ਹੈ ਅਤੇ ਅਜਿਹਾ ਕਰਨਾ ਉਸ ਦਾ ਹੱਕ ਹੈ ਪਰ ਜਿਹੜੀ ਥਰੈਟਨਿੰਗ ਹੋ ਰਹੀ ਹੈ ਅਤੇ ਇੱਥੋਂ ਤੱਕ ਆਨਰੇਬਲ ਮੈਂਬਰ ਵੱਲ ਉਂਗਲੀ ਕਰਕੇ ਥਰੈਟ ਕੀਤਾ ਜਾ ਰਿਹਾ ਹੈ। ਇਸ ਨਾਲ ਚੇਅਰ ਨੂੰ, ਆਨਰੇਬਲ ਸਪੀਕਰ ਦੀ ਚੇਅਰ ਨੂੰ ਵੀ ਥਰੈਟਨ ਕੀਤਾ ਗਿਆ ਹੈ ਜੋ ਕਿ ਹਾਈਲੀ ਆਬਜੈਕਸ਼ਨੇਬਲ ਹੈ। ਅਸੀਂ ਆਪਣੀ ਪਾਰਟੀ ਵੱਲੋਂ ਇਸ ਨੂੰ ਕੰਡੈਮ ਕਰਦੇ ਹਾਂ ਕਿ ਇਹ ਗੱਲ ਬਰਦਾਸ਼ਤ ਨਹੀਂ ਹੋਣੀ। ਅਗਰ ਕਿਸੇ ਕੋਲ ਜ਼ਿਆਦਾ ਉੱਚੀ ਅਵਾਜ਼ ਕਰਕੇ ਬੋਲਣ ਦੀ ਤਾਕਤ ਹੈ ਤਾਂ ਉਹ ਹੋਰ ਜਿੱਥੇ ਮਰਜ਼ੀ ਨਜਿੱਠ ਲੈਣ (ਆਪੋਜ਼ੀਸ਼ਨ ਪਾਰਟੀ ਵੱਲੋਂ ਥੰਪਿੰਗ) ਪਰ ਹਾਊਸ ਨੂੰ ਕੋਈ ਥਰੈਟਨ ਨਹੀਂ ਕਰ ਸਕਦਾ। ਸਾਡੇ ਮੈਂਬਰਾਂ ਨੂੰ ਕੋਈ ਥਰੈਟਨ ਨਹੀਂ ਕਰ ਸਕਦਾ। ਬਾਹਰ ਇਹ ਜਿੱਥੇ ਮਰਜ਼ੀ ਨਜਿੱਠ ਲੈਣ। ਬੰਦੂਕਾਂ ਦਿਖਾ ਕੇ ਇਨ੍ਹਾਂ ਨੇ 14 ਸਾਲ ਸਾਨੂੰ ਦਬਾਇਆ ਹੈ ਅਤੇ ਅੱਜ ਹਾਊਸ ਵਿੱਚ ਵੀ ਸਾਨੂੰ ਦਬਾ ਰਹੇ ਹਨ, ਇਸ ਨੂੰ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਾਰੇ ਹਾਊਸ ਦਾ ਧਿਆਨ ਇੱਕ ਬਹੁਤ ਅਹਿਮ ਮੁੱਦੇ ਵੱਲ ਦਿਵਾਉਣਾ ਚਾਹੁੰਦਾ ਹਾਂ। ਅੱਜ ਪੰਜਾਬ ਦੀ ਜਵਾਨੀ ਚਿੱਟੇ ਦਾ ਸ਼ਿਕਾਰ ਹੁੰਦੀ ਜਾ ਰਹੀ ਹੈ। ਇਸ ਖ਼ਤਰੇ ਵਿੱਚ ਪੰਜਾਬ ਦਾ ਹਰੇਕ ਨਾਗਰਿਕ, ਜਿਨ੍ਹਾਂ ਵਿੱਚ ਮੈਂ, ਤੁਸੀਂ, ਅਸੀਂ ਸਾਰੇ ਸ਼ਾਮਲ ਹਾਂ। ਇੱਕ ਨਕਲੀ ਦੁੱਧ ਪੰਜਾਬ ਸਰਕਾਰ ਦੇ ਟਰੇਡ ਮਾਰਕ ਦੇ ਥੱਲੇ ਵਿਕ ਰਿਹਾ ਹੈ। ਉਸ ਦੀ ਸੀ.ਬੀ.ਆਈ. ਤੋਂ ਇਨਕੁਆਇਰੀ ਕਰਵਾਈ ਜਾਵੇ ਤਾਂ ਕਿ ਪਤਾ ਚੱਲੇ ਕਿ ਉਹ ਨਕਲੀ ਦੁੱਧ ਜਿਥੋਂ ਬਣ ਕੇ ਆ ਰਿਹਾ ਹੈ, ਉਨ੍ਹਾਂ ਕੋਲ

[ ਸਰਦਾਰ ਬਲਵਿੰਦਰ ਸਿੰਘ ਬੈਂਸ ]

ਕੋਈ ਡੇਅਰੀ ਫਾਰਮ ਵੀ ਨਹੀਂ ਹੈ। ਦੁੱਧ ਕਿੱਥੋਂ ਖਰੀਦਿਆ ਗਿਆ ਹੈ, ਇਸ ਬਾਰੇ ਉਨ੍ਹਾਂ ਕੋਲ ਕੋਈ ਰਿਕਾਰਡ ਵੀ ਨਹੀਂ ਹੈ। ਦੁੱਧ ਜਿਥੋਂ ਚੱਲ ਕੇ ਆਇਆ ਹੈ, ਉਸ ਰਸਤੇ ਵਿੱਚ ਚਾਰ ਬੈਰੀਅਰ ਆਉਂਦੇ ਹਨ ਪਰੰਤੂ ਉਸ ਦੁੱਧ ਦਾ ਲੁਧਿਆਣੇ ਤੱਕ ਆਉਣ ਤੇ ਕਿਸੇ ਬੈਰੀਅਰ ਤੇ ਰਿਕਾਰਡ ਨਹੀਂ ਹੈ। ਮੈਂ ਸਮਝਦਾ ਹਾਂ ਕਿ ਇੱਥੇ ਜਿੰਨੇ ਵੀ ਮਾਨਯੋਗ ਮੈਂਬਰ ਹਨ, ਉਨ੍ਹਾਂ ਨੇ ਵੀ ਜ਼ਰੂਰ ਉਹ ਨਕਲੀ ਦੁੱਧ ਪੀਤਾ ਹੈ, ਮੈਂ ਵੀ ਪੀਤਾ ਹੈ ਅਤੇ ਤੁਸੀਂ ਵੀ ਪੀਤਾ ਹੈ। ਜੇ ਆਪਾਂ ਫੇਰ ਵੀ ਇਸ ਦੀ ਇਨਕੁਆਇਰੀ ਸੀ.ਬੀ.ਆਈ. ਤੋਂ ਕਰਵਾਉਣ ਲਈ ਤਿਆਰ ਨਹੀਂ ਹਾਂ, ਸਰਕਾਰ ਅੱਜ ਵੀ ਉਨ੍ਹਾਂ ਨੂੰ ਸਹੀ ਸੋਚਦੀ ਹੈ ਤਾਂ ਫਿਰ ਮੈਂ ਸਮਝਦਾ ਹਾਂ ਕਿ ਇਸ ਵਿੱਚ ਕਿਤੇ ਨਾ ਕਿਤੇ ਸਰਕਾਰ ਦੀ ਇਨਵਾਲਵਮੈਂਟ ਜ਼ਰੂਰ ਹੈ। (ਵਿਰੋਧੀ ਧਿਰ ਵੱਲੋਂ ਥੰਪਿੰਗ) ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਨਕਲੀ ਦੁੱਧ ਸਬੰਧੀ ਇਨਕੁਆਇਰੀ ਸੀ.ਬੀ.ਆਈ. ਨੂੰ ਦਿੱਤੀ ਜਾਵੇ ਕਿਉਂਕਿ ਸਰਕਾਰ ਵੱਲੋਂ ਇਨਕੁਆਇਰੀ ਉਨ੍ਹਾਂ ਅਫ਼ਸਰਾਂ ਨੂੰ ਮਾਰਕ ਕੀਤੀ ਗਈ ਹੈ ਜਿਨ੍ਹਾਂ ਨੇ ਇਹ ਸਾਰਾ ਘਪਲਾ ਕੀਤਾ ਹੈ ਅਤੇ ਜਿਨ੍ਹਾਂ ਨੇ ਘਪਲਾ ਕੀਤਾ ਹੈ, ਉਹ ਕਦੋਂ ਕਹਿਣਗੇ ਕਿ ਅਸੀਂ ਕੀਤਾ ਹੈ। ਜੇ ਸਰਕਾਰ ਪੰਜਾਬੀਆਂ ਦੀ ਸਿਹਤ ਲਈ ਸੁਹਿਰਦ ਹੈ .....

**ਮਾਨਯੋਗ ਸਪੀਕਰ :** ਬੈਂਸ ਸਾਹਿਬ, ਤੁਹਾਡਾ ਪੁਆਇੰਟ ਆ ਗਿਆ ਹੈ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਤਾਂ ਇਸ ਦੀ ਇਨਕੁਆਇਰੀ ਸੀ.ਬੀ.ਆਈ. ਤੋਂ ਕਰਵਾਈ ਜਾਵੇ। ਡਿਪਟੀ ਸੀ.ਐਮ. ਸਾਹਿਬ ਬੈਠੇ ਹਨ, ਮੈਂ ਤੁਹਾਡੇ ਰਾਹੀਂ ਉਨ੍ਹਾਂ ਨੂੰ ਇਹ ਗੱਲ ਕਹਿਣੀ ਚਾਹੁੰਦਾ ਹਾਂ, ਸਵਾਲ ਕਰਨਾ ਚਾਹੁੰਦਾ ਹਾਂ ਕਿ ਕੀ ਉਹ ਇਨਕੁਆਇਰੀ ਸੀ.ਬੀ.ਆਈ. ਨੂੰ ਦੇਣਗੇ ?

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਇਨਕੁਆਇਰੀ ਮਾਰਕ ਵੀ ਕਰ ਦਿੱਤੀ ਹੈ। Let the inquiry report come. It is a very serious matter. ਜੇ ਇਹ ਗੱਲ ਸੱਚੀ ਹੋਵੇਗੀ, I assure the House, ਪੂਰਾ ਐਕਸ਼ਨ ਲਿਆ ਜਾਵੇਗਾ।

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ, ਉਹੀ ਅਫ਼ਸਰ ਇਨਕੁਆਇਰੀ ਲਈ ਡਿਪਿਊਟ ਕੀਤੇ ਗਏ ਹਨ, ਜਿਨ੍ਹਾਂ ਨੇ ਘਪਲਾ ਕੀਤਾ ਹੈ।

(ਇਸ ਸਮੇਂ ਆਜ਼ਾਦ ਮੈਂਬਰ ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ

ਸਰਦਾਰ ਸਿਮਰਜੀਤ ਸਿੰਘ ਬੈਂਸ ਸਦਨ ਵਿੱਚ ਕੁਝ ਪੇਪਰ ਲਹਿਰਾਉਂਦਿਆਂ ਨਕਲੀ ਦੁੱਧ ਮਾਮਲੇ ਦੀ ਸੀ. ਬੀ. ਆਈ. ਜਾਂਚ ਦੀ ਮੰਗ ਕਰ ਰਹੇ ਸਨ।)

**Mr. Speaker :** Bains ji, do not show the papers in the House. (ਵਿਘਨ...ਸ਼ੋਰ) ਹਾਂ ਜੀ, ਜਾਖੜ ਸਾਹਿਬ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ ......

(ਇਸ ਸਮੇਂ ਆਜ਼ਾਦ ਮੈਂਬਰ ਸਰਦਾਰ ਬਲਵਿੰਦਰ ਸਿੰਘ ਬੈਂਸ ਅਤੇ ਸਰਦਾਰ ਸਿਮਰਜੀਤ ਸਿੰਘ ਬੈਂਸ ਸਦਨ ਵਿੱਚ ਕੁਝ ਪੇਪਰ ਲਹਿਰਾਉਂਦਿਆਂ ਨਕਲੀ ਦੁੱਧ ਮਾਮਲੇ ਦੀ ਸੀ. ਬੀ. ਆਈ. ਜਾਂਚ ਦੀ ਮੰਗ ਕਰ ਰਹੇ ਸਨ।) (ਵਿਘਨ) (ਸ਼ੋਰ)

**Mr. Speaker :** Do not show the papers in the House. ਨਹੀਂ ਜੀ, ਪੇਪਰ ਨਹੀਂ ਸ਼ੋਅ ਕਰਨੇ। ਹਾਂ ਜੀ, ਜਾਖੜ ਸਾਹਿਬ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਂ ਤੁਹਾਨੂੰ ਇੱਕ ਕਾਲ ਅਟੈਨਸ਼ਨ ਮੋਸ਼ਨ ਦੀ ਗੁਜ਼ਾਰਿਸ਼ ਦੇ ਕੇ ਆਇਆ ਸੀ ਅਤੇ ਪੰਜਾਬ ਦੇ ਪਾਣੀਆਂ ਦੇ ਮੁੱਦੇ ਉਤੇ ਡਿਸਕਸ਼ਨ ਕਰਨ ਵਾਸਤੇ ਤੁਹਾਨੂੰ ਲਿਖ ਕੇ ਵੀ ਦਿੱਤਾ ਸੀ। ਬਿਜ਼ਨਸ ਐਡਵਾਈਜ਼ਰੀ ਕਮੇਟੀ ਨੇ ਡਿਸਕਸ਼ਨ ਵਾਸਤੇ ਕੋਈ ਟਾਈਮ ਨਹੀਂ ਦਿੱਤਾ। This is not only the perennial issue for Punjab but the current issue also, ਇਸ ਕਰਕੇ ਜ਼ੀਰੋ ਆਵਰ ਵਿੱਚ ਮੈਂ ਹਾਊਸ ਦਾ ਧਿਆਨ ਇਸ ਪਾਸੇ ਦਿਵਾਉਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਅੱਜ ਵੀ ਨਿਊਜ਼ ਪੇਪਰ ਵਿੱਚ ਸਾਡੀ ਪਾਰਟੀ ਵੱਲੋਂ, ਸਾਡੀ ਪਾਰਟੀ ਦੇ ਸਪੋਕਸਮੈਨ, ਸਾਡੇ ਫਾਰਮਰ ਮੈਂਬਰ ਖਹਿਰਾ ਸਾਹਿਬ ਦਾ ਬਿਆਨ ਲੱਗਿਆ ਹੈ। ਤੁਹਾਡੇ ਕੋਲ ਮੇਰਾ ਵੀ ਇੱਕ ਨੋਟਿਸ ਆਇਆ ਹੈ ਕਿ ਸਾਡੇ ਇਲਾਕੇ ਵਿੱਚ ਪਾਣੀ ਦੀ ਬੜੀ ਘਾਟ ਹੈ। ਹਰਿਆਣਾ ਅਸੈਂਬਲੀ ਹੁਣੇ ਹੁਣੇ ਖ਼ਤਮ ਹੋ ਕੇ ਹਟੀ ਹੈ। ਉਨ੍ਹਾਂ ਨੇ ਵੀ ਐਸ.ਵਾਈ.ਐਲ. ਕੈਨਾਲ ਦੀ ਗੱਲ ਕੀਤੀ ਹੈ। ਯੂਨੀਅਨ ਬਜਟ ਪਾਸ ਹੋਇਆ ਹੈ ....

**ਮਾਨਯੋਗ ਸਪੀਕਰ :** ਤੁਹਾਡਾ ਕਾਲ ਅਟੈਨਸ਼ਨ ਆਲਰੇਡੀ ਐਡਮਿਟਿਡ ਹੈ।

**Shri Sunil Jakhar :** That is area specific but now I am talking about Punjab, in general. ਜਿਹੜਾ ਯੂਨੀਅਨ ਬਜਟ ਪਾਸ ਕੀਤਾ ਹੈ....

**ਮਾਨਯੋਗ ਸਪੀਕਰ :** ਤੁਸੀਂ ਇਸ ਤੇ ਨਹੀਂ ਬੋਲਣਾ ?

**ਸ਼੍ਰੀ ਸੁਨੀਲ ਜਾਖੜ :** ਸਰ, ਇਹ ਬਹੁਤ ਜ਼ਰੂਰੀ ਹੈ। ਕਾਲ ਅਟੈਂਸ਼ਨ ਵਿੱਚ ਮੇਰਾ ਏਰੀਆ ਸਪੈਸੀਫਿਕ ਹੈ ਪਰੰਤੂ ਹੁਣ ਮੈਂ ਜਿਹੜੀ ਗੱਲ ਕਰ ਰਿਹਾ ਹਾਂ, ਇਹ ਸਾਰੇ ਪੰਜਾਬ ਦੇ ਨਾਲ ਸੰਬੰਧਿਤ ਹੈ। ਸਾਡੇ ਯੂਨੀਅਨ ਬਜਟ ਦੇ ਵਿੱਚ 100 ਕਰੋੜ ਰੁਪਿਆ ਰੱਖਿਆ ਹੈ to examine the viability. ਉਨ੍ਹਾਂ ਨੇ ਟੋਟਲ 100 ਕਰੋੜ ਰੁਪਿਆ ਰਿਲੀਜ਼ ਕੀਤਾ ਹੈ ਤਾਂ ਕਿ ਇਸ ਦੀ ਵਾਇਬਿਲਟੀ ਐਗਜ਼ਾਮਿਨ ਕਰਵਾਈ ਜਾਵੇ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਪੀਕਰ ਸਾਹਿਬ......(ਵਿਘਨ)

**ਮਾਨਯੋਗ ਸਪੀਕਰ :** ਬੈਂਸ ਸਾਹਿਬ, ਮੈਂ ਮੰਤਰੀ ਜੀ ਨੂੰ ਜਵਾਬ ਦੇਣ ਲਈ ਕੰਪੈਲ ਨਹੀਂ ਕਰ ਸਕਦਾ। (ਵਿਘਨ).... ਮੈਂ ਕਿਹਾ ਜੀ ਤੁਹਾਡਾ ਪੁਆਇੰਟ ਆ ਗਿਆ ਹੈ। I cannot compel the Government to reply. Please sit down. (ਸਰਦਾਰ ਚਰਨਜੀਤ ਸਿੰਘ ਚੰਨੀ ਵੱਲੋਂ ਵਿਘਨ) ਤੁਹਾਡਾ ਲੀਡਰ ਬੋਲ ਰਿਹਾ ਹੈ, ਫਿਰ ਤੁਸੀਂ ਕਿਉਂ ਖੜ੍ਹੇ ਹੋ? Your leader is speaking.

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਰਿਵਰ ਲਿੰਕਿੰਗ ਦੀ ਵਾਇਬਿਲਟੀ ਗੌਰਮਿੰਟ ਐਗਜ਼ਾਮਿਨ ਕਰ ਰਹੀ ਹੈ। ਸਪੀਕਰ ਸਾਹਿਬ, ਸਭ ਤੋਂ ਵੱਡਾ ਜਿਹੜਾ ਸਾਡਾ ਕਨਸਰਨ ਹੈ..... (ਵਿਘਨ)

**ਸਰਦਾਰ ਸਿਮਰਜੀਤ ਸਿੰਘ ਬੈਂਸ :** ਸਪੀਕਰ ਸਾਹਿਬ...

**ਮਾਨਯੋਗ ਸਪੀਕਰ :** ਤੁਹਾਡਾ ਪੁਆਇੰਟ ਆ ਗਿਆ ਹੈ, please sit down now. ਬੈਂਸ ਜੀ, ਇਸ ਬਾਰੇ ਡਿਪਟੀ ਸੀ.ਐਮ. ਸਾਹਿਬ ਜਵਾਬ ਦੇ ਚੁੱਕੇ ਹਨ, ਐਸ਼ੋਰੈਂਸ ਆ ਚੁੱਕੀ ਹੈ। ਆਪਾਂ ਨੂੰ ਹੋਰ ਕੀ ਚਾਹੀਦਾ ਹੈ? ਤੁਸੀਂ ਬੈਠੋ। (ਵਿਘਨ) ਡਿਪਟੀ ਸੀ.ਐਮ. ਸਾਹਿਬ ਇਸ ਬਾਰੇ ਕਹਿ ਚੁੱਕੇ ਹਨ। ਹਾਂ ਜੀ, ਜਾਖੜ ਸਾਹਿਬ...

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ......(ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਬੈਂਸ ਜੀ ਤੁਸੀਂ ਬੈਠੋ। ਚੰਨੀ ਜੀ, ਤੁਸੀਂ ਦੱਸੋ ਕੀ ਕਹਿਣਾ ਚਾਹੁੰਦੇ ਹੋ?

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਸਦਨ ਦੇ ਇਕ ਮਾਨਯੋਗ ਮੈਂਬਰ ਬਹੁਤ ਹੀ ਸੰਵੇਦਨਸ਼ੀਲ ਮੁੱਦਾ ਲੈ ਕੇ ਆਏ ਹਨ। ਪੰਜਾਬ ਦੇ ਲੋਕ ਕਿੰਨੀ ਦੇਰ ਤੋਂ ਨਕਲੀ ਦੁੱਧ ਪੀ ਰਹੇ ਹਨ। ਉਸ ਗੱਲ ਨੂੰ ਇਨ੍ਹਾਂ ਨੇ ਹਾਈ ਲਾਈਟ ਕੀਤਾ ਹੈ। (ਵਿਘਨ, ਸ਼ੋਰ) ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜੇ ** ** ਹੈ ਤੇ ਉਹੀ ਉਪਰ ਹੁਕਮਰਾਨ ਤੇ ਉਹੀ ਪੈਰੋਕਾਰ ਹੈ (ਵਿਘਨ, ਸ਼ੋਰ) ਤੁਸੀਂ ਇਹ ਦੱਸੋ ਕਿ ਚੌਕੀਦਾਰ ਤੇ ** **

**ਮਾਨਯੋਗ ਸਪੀਕਰ :** ** ** ਲਫਜ਼ ਕੱਢ ਦਿੱਤਾ ਜਾਵੇ। ** ** ਇਸ ਨੂੰ ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਅੱਜ ਕੇਂਦਰ ਸਰਕਾਰ ਵਿਚ ਵੀ ਬੀ.ਜੇ.ਪੀ. ਹੈ ਅਤੇ ਇਥੇ ਵੀ ਸਰਕਾਰ ਵਿੱਚ ਬੀ.ਜੇ.ਪੀ. ਹੈ ਫਿਰ ਸੀ.ਬੀ.ਆਈ. ਨੂੰ ਇਸ ਦੀ ਇਨਕੁਆਇਰੀ ਦੇਣ ਵਿਚ ਕੀ ਹਰਜ਼ ਹੈ। ਸੀ.ਬੀ.ਆਈ. ਇਸ ਦੀ ਇਨਕੁਆਇਰੀ ਕਿਉਂ ਨਹੀਂ ਕਰ ਸਕਦੀ ?

**ਸਰਦਾਰ ਬਲਬੀਰ ਸਿੰਘ ਸਿੱਧੂ (ਬੈਠੇ-ਬੈਠੇ) :** ਸਪੀਕਰ ਸਾਹਿਬ, ਇਸ ਵਾਸਤੇ ਹਾਊਸ ਦੀ ਇਕ ਕਮੇਟੀ ਬਣਾ ਦਿਉ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਹਾਊਸ ਦੀ ਇਕ ਕਮੇਟੀ ਬਣਾਓ (ਵਿਘਨ, ਸ਼ੋਰ)

**Mr. Speaker :** No, no please sit down. ਇਹ ਨਹੀਂ ਹੋ ਸਕਦਾ, ਨਹੀਂ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, 82 ਲੱਖ ਲੀਟਰ ਦੁੱਧ ਦਾ ਮਸਲਾ ਹੈ...

**ਮਾਨਯੋਗ ਸਪੀਕਰ :** ਨਹੀਂ ਜੀ, ਡਿਪਟੀ ਸੀ.ਐਮ. ਸਾਹਿਬ ਆਲਰੇਡੀ ਇਸ ਉਤੇ ਬੋਲ ਚੁੱਕੇ ਹਨ, ਉਹ ਐਸ਼ੋਰੈਂਸ ਦੇ ਚੁੱਕੇ ਹਨ। (ਵਿਘਨ) ਇਕ ਮਿੰਟ ਜੀ, ਡਿਪਟੀ ਸੀ.ਐਮ. ਸਾਹਿਬ ਬੋਲਣਾ ਚਾਹੁੰਦੇ ਹਨ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਅਸੀਂ ਐਸ਼ੋਰੈਂਸ ਵੀ ਦਿੱਤੀ ਹੈ,

**Expunged as ordered by the Chair.

ਸੀ.ਐਮ. ਸਾਹਿਬ ਨੇ ਇਨਕੁਆਇਰੀ ਵੀ ਮਾਰਕ ਕਰ ਦਿੱਤੀ ਹੈ ਪਰੰਤੂ ਇਹ ਜਾਣਬੁੱਝ ਕੇ ਵਾਰ ਵਾਰ ਗੱਲ ਕਰ ਰਹੇ ਹਨ। (ਵਿਘਨ, ਸ਼ੋਰ) ਬੈਂਸ ਸਾਹਿਬ, ਜਿਹੜੇ ਬੰਦੇ ਇਸ ਵਿੱਚ ਇਨਵਾਲਵਡ ਹਨ ਤੁਸੀਂ ਉਨ੍ਹਾਂ ਦਾ ਨਾਂ ਮੈਨੂੰ ਦੇ ਦਿਉ, we will look into it. (ਵਿਘਨ, ਸ਼ੋਰ) ਸਪੀਕਰ ਸਾਹਿਬ, ਜੇ ਕੋਈ ਕ੍ਰਿਮੀਨਲ ਕੇਸ ਹੋਵੇ ਤਾਂ ਕਹਿੰਦੇ ਹਨ ਕਿ ਹਾਊਸ ਦੀ ਕਮੇਟੀ ਬਣਾ ਦਿਉ, ਜੇ ਕੋਈ ਚੋਰੀ ਹੋ ਗਈ ਤਾਂ ਕਹਿੰਦੇ ਹਨ ਕਿ ਹਾਊਸ ਕਮੇਟੀ ਬਣਾ ਦਿਉ। ਪਹਿਲੀ ਗੱਲ ਇਹ ਹੈ ਕਿ ਮਾਨਯੋਗ ਮੈਂਬਰ ਸਾਹਿਬ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਸ ਤਰ੍ਹਾਂ ਨਹੀਂ ਹੁੰਦਾ ਜੇਕਰ ਸੀ.ਐਮ. ਸਾਹਿਬ ਨੇ ਇਨਕੁਆਇਰੀ ਮਾਰਕ ਕਰ ਦਿੱਤੀ ਹੈ ਤਾਂ let the report come. Let we examine.

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਪੀਕਰ ਸਾਹਿਬ, ਜਿਹੜਾ ਅਫ਼ਸਰ ਇਸ ਘਪਲੇ ਵਿਚ ਸ਼ਾਮਲ ਹੈ, ਤੁਸੀਂ ਉਸ ਨੂੰ ਹੀ ਇਨਕੁਆਇਰੀ ਦੇ ਰਹੇ ਹੋ । (ਵਿਘਨ..ਸ਼ੋਰ)

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਜੋ ਮਾਨਯੋਗ ਮੈਂਬਰ ਸਾਹਿਬ ਜ਼ਿਕਰ ਕਰ ਰਹੇ ਹਨ, ਕਿਸ ਨੇ ਘਪਲਾ ਕੀਤਾ ਹੈ ਅਤੇ ਉਹ ਇਨਕੁਆਇਰੀ ਕਰ ਰਿਹਾ ਹੈ, ਤੁਸੀਂ ਮੈਨੂੰ ਉਸ ਦਾ ਨਾਂ ਦੱਸ ਦਿਉ।

**ਮਾਨਯੋਗ ਸਪੀਕਰ :** ਬੈਂਸ ਜੀ, ਮੇਰੀ ਗੱਲ ਸੁਣੋ। ਡਿਪਟੀ ਸੀ.ਐਮ. ਸਾਹਿਬ ਨੇ ਕਿਹਾ ਹੈ ਕਿ ਜਿਹੜੇ ਅਫ਼ਸਰਾਂ ਦੇ ਖਿਲਾਫ਼ ਤੁਹਾਨੂੰ ਸ਼ਿਕਾਇਤ ਹੈ ਤੁਸੀਂ ਲਿਖ ਕੇ ਦੇ ਦਿਓ। ਹੁਣ ਤੁਸੀਂ ਬੈਠ ਜਾਉ। (ਵਿਘਨ, ਸ਼ੋਰ) ਜਾਖੜ ਜੀ, ਤੁਸੀਂ ਬੋਲੋ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਪਾਣੀਆਂ ਦਾ ਮਸਲਾ ਸਭ ਤੋਂ ਵੱਧ ਚਿੰਤਾ ਦਾ ਵਿਸ਼ਾ ਹੈ। ਇਸ ਵਾਸਤੇ 100 ਕਰੋੜ ਰੁਪਿਆ ਅਪਰੂਵ ਹੋ ਗਿਆ ਹੈ ਪਰੰਤੂ ਸਾਡੀ ਪੰਜਾਬ ਗੌਰਮਿੰਟ ਵੱਲੋਂ ਇਸ ਮਸਲੇ ਤੇ ਬਿਲਕੁਲ ਚੁੱਪੀ ਸਾਧੀ ਹੋਈ ਹੈ ਤੇ ਖਾਸ ਕਰਕੇ ਉਸ ਪਾਰਟੀ ਵੱਲੋਂ ਚੁੱਪੀ ਹੈ ਜਿਨ੍ਹਾਂ ਨੇ ਕਿਹਾ ਸੀ ਕਿ ਅਗਰ ਐਸ.ਵਾਈ.ਐਲ. ਨਹਿਰ ਬਣਦੀ ਹੈ ਤਾਂ ਉਸ ਵਿਚੋਂ ਪੰਜਾਬ ਦਾ ਪਾਣੀ ਨਹੀਂ ਬਲਕਿ ਪੰਜਾਬੀਆਂ ਦਾ ਖੂਨ ਜਾਵੇਗਾ।(ਵਿਘਨ, ਸ਼ੋਰ) ਅੱਜ ਤੱਕ ਇਸ ਬਾਰੇ ਸਰਕਾਰ ਵੱਲੋਂ ਕੋਈ ਬਿਆਨ ਨਹੀਂ ਆਇਆ ਜਦਕਿ 100 ਕਰੋੜ ਰੁਪਿਆ ਸੈਂਕਸ਼ਨ ਹੋ ਗਿਆ ਹੈ। ਆਪਾਂ ਪ੍ਰਾਈਮ ਮਨਿਸਟਰ ਕੋਲ ਜਾ ਕੇ ਹੋਰ ਮੁੱਦਿਆਂ ਦੇ ਲਈ ਤਾਂ ਗੱਲ ਕਰ ਰਹੇ ਹਾਂ ਜਦਕਿ ਪਾਣੀਆਂ ਦੇ ਮਸਲੇ ਤੋਂ ਵੱਡਾ

ਪੰਜਾਬ ਦਾ ਕੋਈ ਇਸ਼ੂ ਨਹੀਂ ਹੈ ਅਤੇ ਉਸ ਉਤੇ ਸਰਕਾਰ ਵੱਲੋਂ ਚੁੱਪੀ ਵੱਟੀ ਹੋਈ ਹੈ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ):** ਇਹ ਸਾਰੇ ਕੰਡੇ ਤਾਂ ਤੁਹਾਡੇ ਹੀ ਬੀਜੇ ਹੋਏ ਹਨ..(ਵਿਘਨ)

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਂ ਗੱਲ ਕਰਨੀ ਚਾਹੁੰਦਾ ਹਾਂ। ਸਪੀਕਰ ਸਾਹਿਬ, ਇਸ ਮੁੱਦੇ ਤੇ ਸਰਕਾਰ ਦਾ ਬਿਆਨ ਆਵੇ। ਜਿਹੜਾ ਸਾਡੀ ਪਾਰਟੀ ਦਾ ਇਸ ਸਬੰਧੀ ਸਟੈਂਡ ਹੈ ਉਸ ਬਾਰੇ ਇਥੇ ਮਤਾ ਪਾਸ ਕਰੋ, ਅਸੀਂ ਇਸ ਰਿਵਰ ਲਿੰਕਿੰਗ ਪ੍ਰਾਜੈਕਟ ਦੇ ਬਿਲਕੁਲ ਖਿਲਾਫ਼ ਹਾਂ। ਜਿਹੜਾ ਫੈਸਲਾ ਕੈਪਟਨ ਅਮਰਿੰਦਰ ਸਿੰਘ ਨੇ ਕੀਤਾ ਸੀ ਸਿਰਫ਼ ਇਹੀ ਨਹੀਂ ਕਿਹਾ ਸੀ ਕਿ ਅਸਤੀਫ਼ਾ ਦੇ ਦਿਆਂਗੇ, ਉਨ੍ਹਾਂ ਨੇ ਕੁਰਸੀ ਤਾਕ ਤੇ ਰੱਖ ਕੇ ਵਾਟਰ ਐਗਰੀਮੈਂਟ ਆਫ਼ ਟਰਮੀਨੇਸ਼ਨ ਐਕਟ ਇਸ ਹਾਊਸ ਤੋਂ ਪਾਸ ਕਰਵਾਇਆ ਸੀ। (ਆਪੋਜ਼ੀਸ਼ਨ ਪਾਰਟੀ ਵੱਲੋਂ ਥੰਪਿੰਗ) ਅੱਜ ਜਦੋਂ ਸੁਪਰੀਮ ਕੋਰਟ ਦੀ ਜੱਜਮੈਂਟ ਕੇਰਲਾ ਅਤੇ ਤਾਮਿਲਨਾਡੂ ਦੇ ਮਾਮਲੇ ਵਿੱਚ ਆ ਰਹੀ ਹੈ, ਉਸ ਨੂੰ ਮੱਦੇਨਜ਼ਰ ਰੱਖਦੇ ਹੋਏ we have to reinforce our stand ਕਿ ਪੰਜਾਬ ਦੇ ਪਾਣੀ ਦੀ ਇੱਕ ਬੂੰਦ ਵੀ ਕਿਤੇ ਨਹੀਂ ਜਾਵੇਗੀ and we stand united on this issue. ਤੁਹਾਡੀ ਸਰਕਾਰ ਦੇ ਜਿਹੜੇ ਕੁਲੀਜ਼ਨ ਮੈਂਬਰਜ਼ ਹਨ ਇਨ੍ਹਾਂ ਦਾ ਇੰਟਰ ਸਟੇਟ ਵਾਟਰ ਲਿੰਕਿੰਗ ਬਾਰੇ ਕੀ ਸਟੈਂਡ ਹੈ? ਸਰਕਾਰ ਫਲੋਰ ਆਫ਼ ਦਿ ਹਾਊਸ ਤੇ ਆਸ਼ਵਾਸਨ ਦੇਵੇ, ਅਸੀਂ ਇਨ੍ਹਾਂ ਨਾਲ ਖੜ੍ਹੇ ਹਾਂ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੁੱਖ ਮੰਤਰੀ ਬਾਦਲ ਸਾਹਿਬ ਨੇ ਕਲੀਅਰ ਕਿਹਾ ਹੈ ਕਿ ਪੰਜਾਬ ਕੋਲ ਪਾਣੀ ਸਰਪਲੱਸ ਨਹੀਂ ਹੈ ਅਤੇ ਨਾ ਹੀ ਅਸੀਂ ਇਹ ਜਾਣ ਦੇਣਾ ਹੈ। ਇਸ ਬਾਰੇ ਕਲੀਅਰ ਸਟੈਂਡ ਹੈ।(ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਕੋਰਟ ਵਿੱਚ ਵੀ ਅਸੀਂ ਇਹੋ ਸਟੈਂਡ ਲਿਆ ਹੈ। ਜਿੱਥੇ ਅਸੀਂ ਇਸ ਬਾਰੇ ਸਟੈਂਡ ਲਿਆ ਹੈ ਉਥੇ ਮੁੱਖ ਮੰਤਰੀ ਜੀ ਵਕੀਲਾਂ ਨਾਲ ਮੀਟਿੰਗ ਵੀ ਕਰਕੇ ਆਏ ਹਨ, we will fight the case in the Supreme Court. ਸੁਪਰੀਮ ਕੋਰਟ ਵਿੱਚ ਇਸ ਕੇਸ ਦੀ ਡੇਟ ਲੱਗੀ ਹੈ, we are taking up the issue. ਸਾਡੀ ਪਾਰਟੀ ਦਾ, ਸਾਡੀ ਗੌਰਮਿੰਟ ਦਾ ਇਸ ਬਾਰੇ ਕਲੀਅਰ ਸਟੈਂਡ ਹੈ ਕਿ ਸਾਡੇ ਕੋਲ ਪਾਣੀ ਹੀ ਨਹੀਂ ਹੈ। (ਵਿਘਨ, ਸ਼ੋਰ)

**ਖੇਤੀਬਾੜੀ ਮੰਤਰੀ (ਸਰਦਾਰ ਤੋਤਾ ਸਿੰਘ) :** ਮੈਂ ਲੀਡਰ ਆਫ਼ ਦਿ

[ ਖੇਤੀਬਾੜੀ ਮੰਤਰੀ ]

ਆਪੋਜ਼ੀਸ਼ਨ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਐਸ.ਵਾਈ.ਐਲ. ਕੈਨਾਲ ਕਿਸ ਨੇ ਬਣਾਈ? ਇਨ੍ਹਾਂ ਨੇ ਅਜਿਹਾ ਕਿਉਂ ਕੀਤਾ? ਕੈਨਾਲ ਇਨ੍ਹਾਂ ਨੇ ਬਣਾਇਆ ਅਤੇ ਹੁਣ ਬਲੇਮ ਸਾਨੂੰ ਕਰਦੇ ਹਨ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਉਹ ਕਹਿ ਰਹੇ ਹਨ ਕਿ ਸਾਡੇ ਕੋਲ ਸਰਪਲੱਸ ਪਾਣੀ ਹੀ ਨਹੀਂ ਹੈ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਜਿਹੜੀ ਗੱਲ ਆਨਰੇਬਲ ਡਿਪਟੀ ਸੀ.ਐਮ. ਸਾਹਿਬ ਨੇ ਕਹੀ ਹੈ ਕਿ ਅਸੀਂ ਪਾਣੀ ਨਹੀਂ ਜਾਣ ਦੇਣਾ, ਮੇਰੀ ਸਿੰਪਲ ਜਿਹੀ ਆਬਜ਼ਰਵੇਸ਼ਨ ਹੈ ਕਿ what does SYL stands for? It stands for Satluj Yamuna Link Canal. ਕੇਂਦਰ ਸਰਕਾਰ ਵਿੱਚ ਐਨ.ਡੀ.ਏ. ਵਾਲੇ ਬੈਠੇ ਲਿੰਕ ਦੀ ਗੱਲ ਬਣਾ ਰਹੇ ਹਨ ਕਿ ਲਿੰਕ ਜੋੜੋ। (ਵਿਘਨ, ਸ਼ੋਰ) ਮਲੂਕਾ ਸਾਹਿਬ, ਇਸ ਬਾਰੇ ਬਿਆਨ ਤੁਸੀਂ ਦੇ ਦਿਉ। (ਵਿਘਨ, ਸ਼ੋਰ) We are against interlinking of the rivers. ਹੁਣ ਤੁਸੀਂ ਇਸ ਬਾਰੇ ਆਪਣਾ ਸਟੈਂਡ ਕਲੀਅਰ ਕਰ ਦਿਓ ਅਤੇ ਬੀ.ਜੇ.ਪੀ. ਵਾਲੇ ਵੀ ਕਰ ਦੇਣ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਜਾਖੜ ਸਾਹਿਬ, 1957 ਤੋਂ ਰਿਕਾਰਡ ਕਢਵਾ ਲਓ, ਅਸੀਂ ਕਦੇ ਵੀ ਪਾਣੀ ਨਹੀਂ ਦਿੱਤਾ। ਪੰਜ ਵਾਰੀ ਪਾਣੀ ਤੁਸੀਂ ਦਿੱਤਾ ਹੈ। ਅਜਿਹੇ ਸਭ ਫੈਸਲੇ ਤੁਸੀਂ ਕੀਤੇ ਹਨ। (ਵਿਘਨ, ਸ਼ੋਰ) ਸਪੀਕਰ ਸਾਹਿਬ, ਇਸ ਬਾਰੇ ਤੁਸੀਂ ਹਾਊਸ ਦੀ ਕਮੇਟੀ ਬਣਾ ਲਓ।

**ਸ਼੍ਰੀ ਸੁਨੀਲ ਜਾਖੜ :** ਤੁਸੀਂ ਆਪਣਾ ਸਟੈਂਡ ਕਲੀਅਰ ਕਰੋ। ਜਦੋਂ ਟਰਮੀਨੇਸ਼ਨ ਆਫ਼ ਵਾਟਰਜ਼ ਐਕਟ ਪਾਸ ਹੋਇਆ ਸੀ, it was a rare unanimity in this House. Let's reiterate that commitment again.

**ਮਾਨਯੋਗ ਸਪੀਕਰ :** ਸਾਰੇ ਬੈਠ ਜਾਓ। ਜਥੇਦਾਰ ਤੋਤਾ ਸਿੰਘ ਜੀ ਦੀ ਗੱਲ ਸੁਣ ਲਓ।

**ਖੇਤੀਬਾੜੀ ਮੰਤਰੀ :** ਮਾਨਯੋਗ ਸਪੀਕਰ ਸਾਹਿਬ, 1981 ਵਿੱਚ ਜਦੋਂ ਉਸ ਵੇਲੇ ਦੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਜੀ ਨੇ ਕਪੂਰੀ ਵਿਖੇ ਨੀਂਹ ਪੱਥਰ ਰੱਖਿਆ, ਇਹ ਸਾਰੇ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਨਾਲ ਸਨ। ਮੈਂ ਕਹਿਣਾ ਨਹੀਂ ਚਾਹੁੰਦਾ, ਕਿਵੇਂ ਚਾਂਦੀ ਦੀਆਂ ਕਹੀਆਂ ਲਿਆਂਦੀਆਂ ਗਈਆਂ। ਉਹ ਪੱਥਰ ਸਭ ਤੋਂ ਪਹਿਲਾਂ ਜਾ ਕੇ ਅਸੀਂ ਤੋੜਿਆ, ਮੈਂ 15 ਦਿਨ ਕਪੂਰੀ ਵਿਖੇ

ਜੇਲ੍ਹ ਕੱਟ ਕੇ ਆਇਆ ਹਾਂ। (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਇਹ ਕੰਡੇ ਬੀਜਣ ਵਾਲੇ ਹਨ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਪਾਰਟੀ ਦੇ ਕਈ ਮਾਨਯੋਗ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਸ਼੍ਰੀ ਸੁਨੀਲ ਜਾਖੜ :** ** **

**Mr. Speaker :** Not allowed. ਜਾਖੜ ਸਾਹਿਬ, ਜਿਹੜੀ ਗੱਲ ਨਹੀਂ ਹੋ ਸਕਦੀ, ਉਹ ਨਹੀਂ ਹੋ ਸਕਦੀ।

**ਸਿੱਖਿਆ ਮੰਤਰੀ :** ਸਪੀਕਰ ਸਾਹਿਬ, ਹੁਣੇ ਮਾਨਯੋਗ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਪੰਜਾਬ ਦੇ ਹਿਤ ਦੀ ਬੜੀ ਵੱਡੀ ਗੱਲ ਕੀਤੀ ਹੈ। ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਦੋਹਰੀ ਨੀਤੀ ਨਾ ਵਰਤੋ। ਥੋੜ੍ਹੇ ਦਿਨ ਪਹਿਲਾਂ ਹਰਿਆਣਾ ਦੀ ਅਸੈਂਬਲੀ ਵਿੱਚ ਸਿੱਖਾਂ ਦੇ ਖਿਲਾਫ਼ ਇਕ ਬਿਲ ਪਾਸ ਹੋਇਆ ਹੈ। ਮੈਂ ਨਾਂ ਨਹੀਂ ਲੈਣਾ ਚਾਹੁੰਦਾ, ਇਨ੍ਹਾਂ ਦਾ ਪ੍ਰਧਾਨ ਉਥੇ ਉਸ ਦਿਨ ਹਰਿਆਣਾ ਵਿਧਾਨ ਸਭਾ ਦੀ ਗੈਲਰੀ ਵਿੱਚ ਬੈਠਾ ਸੀ। ਇਹ ਸਾਡੇ ਜ਼ਖ਼ਮਾਂ ਤੇ ਨਮਕ ਛਿੜਕਦੇ ਹਨ ਅਤੇ ਦੋਹਰਾ ਸਟੈਂਡ ਲੈਂਦੇ ਹਨ। (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਉਸ ਵਕਤ ਪੰਜਾਬ ਦੇ ਸਿੱਖਾਂ ਦਾ ਹਿਤ ਕਿੱਥੇ ਸੀ?

**ਮਾਨਯੋਗ ਸਪੀਕਰ :** ਜ਼ੀਰੋ ਆਵਰ ਖ਼ਤਮ ਹੈ ਜੀ। ਨੈਕਸਟ ਆਈਟਮ, ਧਿਆਨ ਦਿਵਾਊ ਮਤਾ। ਸ਼੍ਰੀ ਭਾਰਤ ਭੂਸ਼ਣ ਆਸ਼ੂ ਜੀ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਪਾਰਟੀ ਦੇ ਕਈ ਮਾਨਯੋਗ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ** ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**Mr. Speaker :** Please listen, nothing should be recorded. Please sit down now. ਮੇਰੇ ਗਲੇ ਦਾ ਵੀ ਖਿਆਲ ਰੱਖੋ ਪਲੀਜ਼। (interruptions) I am not going to allow anything. Please don't disturb. ਤੁਹਾਡਾ ਸਾਥੀ ਬੋਲ ਰਿਹਾ ਹੈ। Please sit down. ਭਾਰਤ ਭੂਸ਼ਣ

**Not recorded as ordered by the Chair.

[ Mr. Speaker ]

ਆਸ਼ੂ ਜੀ, ਤੁਸੀਂ ਬੋਲਣਾ ਸ਼ੁਰੂ ਕਰੋ। (ਵਿਘਨ, ਸ਼ੋਰ)

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ** **

**ਮਾਨਯੋਗ ਸਪੀਕਰ :** ਨਾਗਰਾ ਜੀ, ਤੁਹਾਡਾ ਸਾਥੀ ਬੋਲ ਰਿਹਾ ਹੈ। ਰਿਕਾਰਡ ਤੇ ਕੁਝ ਨਹੀਂ ਆ ਰਿਹਾ। (ਵਿਘਨ) I am not going to allow anything else. Nothing is going to be recorded. Please sit down. (ਵਿਘਨ, ਸ਼ੋਰ) ਤੁਹਾਡੇ ਮੈਂਬਰ ਦਾ ਧਿਆਨ ਦਿਵਾਊ ਨੋਟਿਸ ਹੈ। ਮੇਰੇ ਗਲ਼ੇ ਦਾ ਵੀ ਖਿਆਲ ਰੱਖੋ। ਪਲੀਜ਼, ਬੈਠ ਜਾਉ। ਆਸ਼ੂ ਜੀ, ਬੋਲਣਾ ਸ਼ੁਰੂ ਕਰੋ।

---

## CALL ATTENTION NOTICES UNDER RULE 66

### (ਕ੍ਰਮ ਨੰ. 2)

**ਸ਼੍ਰੀ ਭਾਰਤ ਭੂਸ਼ਣ ਆਸ਼ੂ :** ਮਾਨਯੋਗ ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਜ਼ਰੂਰੀ ਮਾਮਲੇ ਅਰਥਾਤ ਪੰਜਾਬ ਤਕਨੀਕੀ ਯੂਨੀਵਰਸਿਟੀ ਦੇ ਡਿਸਟੈਂਟ ਐਜੂਕੇਸ਼ਨ ਪ੍ਰੋਗਰਾਮ ਅਧੀਨ ਦਾਖਲਿਆਂ ਤੇ ਲੱਗੀ ਰੋਕ ਵੱਲ ਦਿਵਾਉਣਾ ਚਾਹੁੰਦਾ ਹਾਂ। ਇਸ ਪ੍ਰੋਗਰਾਮ ਅਧੀਨ ਦਾਖਲਿਆਂ ਤੇ ਪਿਛਲੇ 2 ਸਾਲਾਂ ਤੋਂ ਰੋਕ ਲੱਗੀ ਹੋਈ ਹੈ। ਪੰਜਾਹ ਹਜ਼ਾਰ ਵਿਦਿਆਰਥੀਆਂ ਅਤੇ ਪੰਜ ਹਜ਼ਾਰ ਅਧਿਆਪਕਾਂ ਦਾ ਭਵਿੱਖ ਹਨੇਰੇ ਵਿੱਚ ਹੈ। ਪੀ.ਟੀ.ਯੂ. ਨੇ ਗੈਰ ਕਾਨੂੰਨੀ ਤੌਰ ਤੇ ਪੰਜ ਸਲਾਹਕਾਰਾਂ ਅਤੇ ਛੇ ਸੀ. ਅਤੇ ਐਫ. ਦੀਆਂ ਸੇਵਾਵਾਂ ਪ੍ਰਾਪਤ ਕੀਤੀਆਂ ਹਨ ਅਤੇ ਇਸ ਤੇ 20 ਕਰੋੜ ਰੁਪਿਆ ਖਰਚ ਕੀਤਾ ਹੈ ਅਤੇ ਖੇਤਰੀ ਕੇਂਦਰ ਵੀ ਰੱਦ ਹੋ ਚੁੱਕੇ ਹਨ। ਇਸ ਮਾਮਲੇ ਨੂੰ ਲੈ ਕੇ ਪ੍ਰਭਾਵਿਤ ਵਿਦਿਆਰਥੀਆਂ ਅਤੇ ਅਧਿਆਪਕਾਂ ਵਿੱਚ ਬਹੁਤ ਰੋਸ ਹੈ।

ਇਸ ਮਾਮਲੇ ਦੀ ਪ੍ਰਤੱਖ ਅਤੇ ਜ਼ਰੂਰੀ ਮਹੱਤਤਾ ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ ਸੰਬੰਧਿਤ ਮੰਤਰੀ ਨੂੰ ਸਦਨ ਵਿੱਚ ਬਿਆਨ ਦੇਣ ਲਈ ਕਿਹਾ ਜਾਵੇ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਪੰਜਾਬ ਤਕਨੀਕੀ ਯੂਨੀਵਰਸਿਟੀ, ਜਲੰਧਰ ਸਾਲ 2001 ਤੋਂ ਸਾਰੇ ਭਾਰਤ ਵਿੱਚ

**Not recorded as ordered by the Chair.

ਡਿਸਟੈਂਸ ਐਜੂਕੇਸ਼ਨ ਪ੍ਰਦਾਨ ਕਰ ਰਹੀ ਹੈ। ਪੰਜਾਬ ਤਕਨੀਕੀ ਯੂਨੀਵਰਸਿਟੀ ਦੇ ਇਸ ਡਿਸਟੈਂਸ ਐਜੂਕੇਸ਼ਨ ਪ੍ਰੋਗਰਾਮ ਨੂੰ ਸਾਲ 2012 ਤੱਕ ਡਿਸਟੈਂਸ ਐਜੂਕੇਸ਼ਨ ਕੌਂਸਲ ਵਲੋਂ ਪ੍ਰਵਾਨਗੀ ਦਿੱਤੀ ਗਈ ਸੀ ਅਤੇ ਇਸ ਉਪਰੰਤ ਡਿਸਟੈਂਸ ਐਜੂਕੇਸ਼ਨ ਕੌਂਸਲ ਵੱਲੋਂ ਯੂਨੀਵਰਸਿਟੀ ਦੇ ਡਿਸਟੈਂਸ ਐਜੂਕੇਸ਼ਨ ਪ੍ਰੋਗਰਾਮਾਂ ਨੂੰ ਐਕਸਟੈਨਸ਼ਨ ਨਹੀਂ ਦਿੱਤੀ ਗਈ। ਸਾਲ 2012 ਦੇ ਅੰਤ ਵਿੱਚ ਮਾਨਵ ਸੰਸਥਾਨ ਵਿਕਾਸ ਮੰਤਰਾਲਾ, ਭਾਰਤ ਸਰਕਾਰ, ਨਵੀਂ ਦਿੱਲੀ ਵੱਲੋਂ ਡਿਸਟੈਂਸ ਐਜੂਕੇਸ਼ਨ ਕੌਂਸਲ ਨੂੰ ਭੰਗ ਕਰਦੇ ਹੋਏ ਉਨ੍ਹਾਂ ਵੱਲੋਂ ਕੀਤੇ ਜਾ ਰਹੇ ਕੰਮਾਂ ਲਈ ਯੂਨੀਅਨ ਗਰਾਂਟ ਕਮਿਸ਼ਨ ਨੂੰ ਅਧਿਕਾਰਤ ਕਰ ਦਿੱਤਾ ਸੀ। ਪੰਜਾਬ ਤਕਨੀਕੀ ਯੂਨੀਵਰਸਿਟੀ ਨੇ ਨਵੀਂ ਆਧਾਰਿਤ ਰੈਗੂਲੇਟਰੀ ਬਾਡੀ ਯੂਨੀਅਨ ਗ੍ਰਾਂਟਸ ਕਮਿਸ਼ਨ ਨੂੰ ਮਾਨਤਾ ਪ੍ਰਾਪਤ ਕਰਨ ਲਈ ਅਰਜ਼ੀ ਲਗਾ ਦਿੱਤੀ ਅਤੇ ਪੰਜਾਬ ਤਕਨੀਕੀ ਯੂਨੀਵਰਸਿਟੀ ਨੇ ਯੂਨੀਅਨ ਗ੍ਰਾਂਟਸ ਕਮਿਸ਼ਨ ਦੀ ਕਮੇਟੀ ਦੁਆਰਾ ਲਗਾਏ ਮੁੱਢਲੇ ਇਤਰਾਜ਼/ਖਾਮੀਆਂ ਦੂਰ ਕਰ ਦਿੱਤੇ ਹਨ, ਜਿਸ ਨਾਲ ਪੰਜਾਬ ਤਕਨੀਕੀ ਯੂਨੀਵਰਸਿਟੀ ਦੇ ਡਿਸਟੈਂਸ ਐਜੂਕੇਸ਼ਨ ਪ੍ਰੋਗਰਾਮ ਦੀ ਪ੍ਰਵਾਨਗੀ ਨਿਕਟ ਭਵਿੱਖ ਵਿੱਚ ਮਿਲਣ ਦੀ ਆਸ ਹੈ। ਜਿਥੋਂ ਤੱਕ ਪੰਜਾਬ ਤਕਨੀਕੀ ਯੂਨੀਵਰਸਿਟੀ ਵਿੱਚ ਕੰਸਲਟੈਂਟ, ਕੋਆਰਡੀਨੇਟਰ ਅਤੇ ਫੈਸਿਲੀਟੇਟਰ ਨੂੰ ਨਿਯੁਕਤ ਕਰਨ ਅਤੇ ਉਨ੍ਹਾਂ ਨੂੰ ਰਕਮ ਖਰਚਣ ਦਾ ਸਬੰਧ ਹੈ, ਇਸ ਮਾਮਲੇ ਬਾਰੇ ਐਫੀਡੈਵਿਟ ਦੇ ਰੂਪ ਵਿੱਚ ਸ਼ਿਕਾਇਤ ਪ੍ਰਾਪਤ ਹੋਈ ਹੈ ਜੋ ਕਿ ਹੋਰਨਾਂ ਸ਼ਿਕਾਇਤਾਂ ਦੇ ਨਾਲ ਮਾਨਯੋਗ ਮੁੱਖ ਮੰਤਰੀ ਜੀ ਦੇ ਹੁਕਮਾਂ ਦੇ ਸਨਮੁਖ ਚੇਅਰਮੈਨ, ਬੋਰਡ ਆਫ਼ ਗਵਰਨਰ, ਪੰਜਾਬ ਤਕਨੀਕੀ ਯੂਨੀਵਰਸਿਟੀ ਨੂੰ ਟਿੱਪਣੀ ਹਿੱਤ ਭੇਜੀ ਗਈ ਹੈ ਅਤੇ ਟਿੱਪਣੀ ਉਪਰੰਤ ਇਸ ਮਾਮਲੇ ਤੇ ਇਨਕੁਆਇਰੀ ਸਬੰਧੀ ਅਗਲੇਰੀ ਕਾਰਵਾਈ ਕੀਤੀ ਜਾ ਸਕੇਗੀ।

**ਮਾਨਯੋਗ ਸਪੀਕਰ :** ਭਾਰਤ ਭੂਸ਼ਣ ਆਸ਼ੂ ਜੀ। ਕੁਝ ਪੁੱਛਣਾ ਹੈ? ਸਿਰਫ ਇੱਕੋ ਹੀ ਸਪਲੀਮੈਂਟਰੀ ਕਰਨੀ ਹੈ।

**ਸ਼੍ਰੀ ਭਾਰਤ ਭੂਸ਼ਣ ਆਸ਼ੂ :** ਮੈਂ ਸਿਰਫ਼ ਇਹੀ ਪੁੱਛਣਾ ਚਾਹੁੰਦਾ ਹਾਂ ਕਿ ਵੀ.ਸੀ. ਸਾਹਿਬ ਕੋਲ ਕਾਨੂੰਨ ਮੁਤਾਬਕ ਪੰਜ ਲੱਖ ਰੁਪਏ ਤੱਕ ਦੇਣ ਦੀ ਪਾਵਰ ਹੈ ਪਰੰਤੂ ਉਹ ਕਰੋੜਾਂ ਰੁਪਿਆ ਕੰਸਲਟੈਂਟਸ ਨੂੰ ਦੇ ਰਹੇ ਹਨ। 40-40 ਕਰੋੜ ਰੁਪਏ ਦੇ ਕੰਸਲਟੈਂਟ ਬਗੈਰ ਟੈਂਡਰ ਲਗਾਏ ਨਿਯੁਕਤ ਕੀਤੇ ਜਾ ਰਹੇ ਹਨ ਅਤੇ ਉਨ੍ਹਾਂ ਨੂੰ ਪੇਮੈਂਟਸ ਕੀਤੀਆਂ ਜਾ ਰਹੀਆਂ ਹਨ। ਮੇਰੇ ਕੋਲ ਇਸ ਦਾ ਸਬੂਤ ਹੈ।

[ ਸ਼੍ਰੀ ਭਾਰਤ ਭੂਸ਼ਣ ਆਸ਼ੂ ]
40 ਕਰੋੜ ਰੁਪਏ ਦੀ ਰਕਮ ਹੁਣ ਤੱਕ ਦਿੱਤੀ ਜਾ ਚੁੱਕੀ ਹੈ। ਪੰਜ ਸਾਲ ਹੋ ਗਏ ਪਰੰਤੂ ਹਾਲੇ ਤੱਕ ਇਸ ਸਬੰਧੀ ਪੀ.ਟੀ.ਯੂ. ਦਾ ਕੋਈ ਆਡਿਟ ਨਹੀਂ ਹੋਇਆ। ਕੀ ਇਸ ਦੀ ਇਨਕੁਆਇਰੀ ਹੋਵੇਗੀ? ਕੀ ਮੰਤਰੀ ਸਾਹਿਬ ਦੱਸਣਗੇ?

**ਮੰਤਰੀ :** ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਇਸ ਮਾਮਲੇ ਤੇ ਜਿਹੜੀ ਸ਼ਿਕਾਇਤ ਮਿਲੀ ਸੀ, ਉਹ ਐਫੀਡੈਵਿਟ ਦੀ ਸ਼ਕਲ ਵਿੱਚ ਸੀ ਤੇ ਮਾਨਯੋਗ ਮੁੱਖ ਮੰਤਰੀ ਜੀ ਨੇ ਉਸ ਦੀ ਪੜਤਾਲ ਕਰਨ ਵਾਸਤੇ ਯੂਨੀਵਰਸਿਟੀ ਦੇ ਬੋਰਡ ਆਫ਼ ਗਵਰਨਰ ਦੇ ਚੇਅਰਮੈਨ ਨੂੰ ਫਾਰ ਕੁਮੈਂਟਸ ਭੇਜੀ ਹੈ। ਕੁਮੈਂਟਸ ਆਉਣ ਤੋਂ ਬਾਅਦ, ਜਿਸ ਤਰ੍ਹਾਂ ਇਹ ਦੱਸ ਰਹੇ ਹਨ, ਕੋਈ ਇਸ ਤਰ੍ਹਾਂ ਦੀ ਅਣਗਹਿਲੀ ਹੋਵੇਗੀ ਤਾਂ ਸਰਕਾਰ ਨੂੰ ਅਧਿਕਾਰ ਹੈ। ਮੈਂ ਐਸ਼ਿਓਰ ਕਰਦਾ ਹਾਂ ਕਿ ਅਗਰ ਕੋਈ ਫੰਡਾਂ ਦੀ ਦੁਰਵਰਤੋਂ ਜਾਂ ਇਰਰੈਗੂਲਰ ਤਰੀਕੇ ਨਾਲ ਕੋਈ ਫੰਡ ਖਰਚ ਹੋਏ ਹਨ ਤਾਂ ਸਰਕਾਰ ਇਸ ਤੇ ਜ਼ਰੂਰ ਕਾਰਵਾਈ ਕਰੇਗੀ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੰਤਰੀ ਜੀ ਇਸ ਤਰ੍ਹਾਂ ਨਹੀਂ ਬੋਲ ਸਕਦੇ। ਇਹ ਬਹੁਤ ਹੀ ਸੀਰੀਅਸ ਮਸਲਾ ਹੈ।

**ਮਾਨਯੋਗ ਸਪੀਕਰ :** ਸਾਰੇ ਹੀ ਮਸਲੇ ਸੀਰੀਅਸ ਹੁੰਦੇ ਹਨ। Every matter is serious.

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਪੀ.ਟੀ.ਯੂ., ਜਲੰਧਰ ਨੇ ਦੋ ਕੰਸਲਟੈਂਟ ਨਿਯੁਕਤ ਕੀਤੇ ਹਨ ਜੋ ਕਿ 40-40 ਕਰੋੜ ਰੁਪਏ ਵਿਚ ਨਿਯੁਕਤ ਹੋ ਰਹੇ ਹਨ। They are called CNF. ਸੀ.ਐਨ.ਐਫ. ਟਰੇਡ ਦੀ ਟਰਮ ਹੈ। ਮੈਂ ਤੁਹਾਡੇ ਰਾਹੀਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ In real terms they made education a trade. ਸੀ.ਐਨ.ਐਫ. ਅਪੁਆਇੰਟ ਹੋ ਰਹੇ ਹਨ। They might be called coordinator and facilitator but basically 40 ਕਰੋੜ ਰੁਪਏ ਦੀ ਦੁਕਾਨਦਾਰੀ ਹੈ। ਇਹ ਬਹੁਤ ਅਹਿਮ ਮਸਲਾ ਹੈ। ਮੈਂ ਜਾਣਦਾ ਹਾਂ ਕਿ ਇਹ ਇਸ ਕਾਲ ਅਟੈਂਸ਼ਨ ਤੇ ਨਹੀਂ ਹੋ ਸਕਦਾ ਪਰ ਡਿਪਟੀ ਸੀ.ਐਮ. ਸਾਹਿਬ ਦਾ ਧਿਆਨ ਅਸੀਂ ਇਸ ਮਸਲੇ ਵੱਲ ਦਿਵਾਉਣਾ ਚਾਹੁੰਦੇ ਹਾਂ। ਵੀ.ਸੀ. ਨੇ ਦੋ ਵਾਰੀ ਮੰਤਰੀ ਸਾਹਿਬ ਦੇ ਆਰਡਰ ਇਗਨੋਰ ਕੀਤੇ ਹਨ।

**ਮਾਨਯੋਗ ਸਪੀਕਰ :** ਜਿਹੜੇ ਐਫੀਡੈਵਿਟ ਦਿੱਤੇ ਹਨ ਉਸ ਤੇ

ਇਨਕੁਆਇਰੀ ਹੋ ਜਾਵੇਗੀ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ ਬਾਦਲ ਸਾਹਿਬ ਨੇ ਕਈ ਸਾਲ ਪਹਿਲਾਂ ਵਿਜੀਲੈਂਸ ਦੀ ਇਨਕੁਆਰੀ ਕਰਵਾਈ ਸੀ, ਉਹ ਰਿਪੋਰਟ ਹੀ ਟੇਬਲ ਕਰ ਦਿਓ। ਕਿਥੇ ਗਈ ਉਹ ਰਿਪੋਰਟ। ਸਪੀਕਰ ਸਾਹਿਬ, 250 ਬੰਦੇ ਐਪੁਆਇੰਟ ਕੀਤੇ ਗਏ, ਉਸ ਵਿਚੋਂ 80 ਬੰਦੇ they are relative to one another. ਪੀ.ਟੀ.ਯੂ. ** ** ਦਾ ਵਿੰਗ ਬਣ ਗਿਆ ਹੈ। ਇਸ ਤਰ੍ਹਾਂ ਸਕਿੱਲ ਡਿਵੈਲਪਮੈਂਟ ਬਣਾਈ ਜਾ ਰਹੀ ਹੈ। (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਨਹੀਂ ਜੀ, I am not going to allow it.

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਂ on some authority ਬੜੇ ਹੀ ਸੀਰੀਅਸ ਐਲੀਗੇਸ਼ਨ ਲਗਾ ਰਿਹਾ ਹਾਂ ਜਾਂ ਫਿਰ ਮੇਰੇ ਤੇ ਪ੍ਰੀਵਿਲਜ ਮੋਸ਼ਨ ਬਣਾ ਦਿਉ। I am leveling very serious charges. ਇਸ ਤੇ ਵਿਜੀਲੈਂਸ ਦੀ ਰਿਪੋਰਟ ਪੇਸ਼ ਕਰ ਦਿਉ। ਸਪੀਕਰ ਸਾਹਿਬ, ਇਸ ਦਾ ਕੋਈ ਨਾ ਕੋਈ ਹੱਲ ਤਾਂ ਕਰਵਾ ਕੇ ਦਿਉ।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਕਿਹਾ ਹੈ ਕਿ ਇਨਕੁਆਇਰੀ ਕਰਵਾਂਵਾਂਗੇ। (ਵਿਘਨ....ਸ਼ੋਰ) ਮੈਂ ਕਿਹਾ ਜੀ ਉਨ੍ਹਾਂ ਨੇ ਐਸ਼ੋਰੈਂਸ ਦੇ ਦਿੱਤੀ ਹੈ।

**ਸ਼੍ਰੀ ਸੁਨੀਲ ਜਾਖੜ :** ਕੀ ਐਸ਼ੋਰੈਂਸ ਦਿੱਤੀ ਹੈ? ਅਗਲੀ ਵਾਰ ਤੁਸੀਂ ਕਹੋਗੇ ਕਿ ਹੋਰ ਇਨਕੁਆਇਰੀ ਕਰਵਾ ਦਿਆਂਗੇ।

**ਮਾਨਯੋਗ ਸਪੀਕਰ :** ਨਹੀਂ ਜੀ, ਜੇ ਤੁਸੀਂ ਕਹੋ ਤਾਂ ਮੈਂ ਤੁਹਾਨੂੰ ਲਾਸਟ ਪੈਰਾ ਪੜ੍ਹ ਕੇ ਸੁਣਾ ਦਿੰਦਾ ਹਾਂ ਜਿਸ ਵਿਚ ਉਨ੍ਹਾਂ ਨੇ ਕਿਹਾ ਹੈ ਕਿ ਇਨਕੁਆਇਰੀ ਕਰਵਾ ਦਿਆਂਗੇ। (ਵਿਘਨ...ਸ਼ੋਰ) ਹਾਂ ਜੀ, ਮਿੱਤਲ ਸਾਹਿਬ।

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜਾ ਵਿਰੋਧੀ ਧਿਰ ਨੂੰ ** ** ਫੋਬੀਆ ਹੈ। ਇਸ ਬਾਰੇ ਕੋਈ ਵੀ ਕੁਮੈਂਟ ਜੋ ਹੈ ਉਹ ਐਕਸਪੰਜ ਕਰਵਾਏ ਜਾਣ।

**ਮਾਨਯੋਗ ਸਪੀਕਰ :** ਇਹ ਐਕਸਪੰਜ ਕਰ ਦਿੱਤੇ ਜਾਣ ਜੀ।

**ਮੰਤਰੀ :** ਆਪਾਂ ਨੂੰ ਇਸ ਮਸਲੇ ਵਿਚ ਪਾਰਟੀਆਂ ਨੂੰ ਇਨਵਾਲਵ ਨਹੀਂ ਕਰਨਾ ਚਾਹੀਦਾ। ਤੁਸੀਂ ਨੋਟਿਸ ਦੇ ਦਿਉ, ਅਸੀਂ ਜਵਾਬ ਦੇ ਦਿਆਂਗੇ।

**ਸ਼੍ਰੀ ਸੁਨੀਲ ਜਾਖੜ :** ਤੁਸੀਂ ਵਿਜੀਲੈਂਸ ਦੀ ਰਿਪੋਰਟ ਪੇਸ਼ ਕਰ ਦਿਉ।

---

**Expunged as ordered by the Chair.

**ਮੰਤਰੀ :** ਮੈਂ ਕਿਹਾ ਜੀ ਤੁਹਾਨੂੰ ਸਾਰਾ ਪ੍ਰੋਸੀਜਰ ਪਤਾ ਹੈ, ਤੁਸੀਂ ਨੋਟਿਸ ਦਿਉ ਅਸੀਂ ਜਵਾਬ ਦੇਵਾਂਗੇ। (ਵਿਘਨ...ਸ਼ੋਰ)

**Mr. Speaker :** This is not a debate. ਹਾਂ ਜੀ, ਬੀਬੀ ਭੱਠਲ ਜੀ।

---

## (ਕ੍ਰਮ ਨੰ. 3)

**ਸ਼੍ਰੀਮਤੀ ਰਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਜ਼ਰੂਰੀ ਮਾਮਲੇ ਅਰਥਾਤ ਲਹਿਰਾਗਾਗਾ ਦੇ ਵਾਰਡ ਨੰ: 6 ਤੋਂ 13 ਵਿੱਚ ਪੀਣ ਵਾਲਾ ਪਾਣੀ ਉਪਲਬਧ ਨਾ ਹੋਣ ਵੱਲ ਦਿਵਾਉਣਾ ਚਾਹੁੰਦੀ ਹਾਂ। ਇਸ ਇਲਾਕੇ ਦੇ ਲੋਕਾਂ ਨੂੰ ਸਪਲਾਈ ਕੀਤੇ ਜਾ ਰਹੇ ਪਾਣੀ ਦੀ ਗੁਣਵੱਤਾ ਬਹੁਤ ਖਰਾਬ ਹੈ ਅਤੇ ਸਿਹਤ ਲਈ ਠੀਕ ਨਹੀਂ ਹੈ। ਉਨ੍ਹਾਂ ਨੂੰ ਪੀਣ ਵਾਲਾ ਪਾਣੀ ਮੁਹੱਈਆ ਕਰਵਾਉਣ ਲਈ ਕੋਈ ਵਾਟਰ ਟ੍ਰੀਟਮੈਂਟ ਸਿਸਟਮ ਜਿਵੇਂ ਕਿ ਆਰ.ਓ. ਆਦਿ ਉਪਲਬਧ ਨਹੀਂ ਹੈ। ਇਲਾਕੇ ਵਿੱਚ ਪਾਣੀ ਤੋਂ ਹੋਣ ਵਾਲੀਆਂ ਖਤਰਨਾਕ ਬਿਮਾਰੀਆਂ ਫੈਲਣ ਦਾ ਖਤਰਾ ਹੈ। ਇਸ ਲਈ ਇਸ ਇਲਾਕੇ ਦੇ ਵਸਨੀਕਾਂ ਵਿੱਚ ਭਾਰੀ ਰੋਸ ਅਤੇ ਡਰ ਹੈ।

ਇਸ ਮਾਮਲੇ ਦੀ ਪ੍ਰਤੱਖ ਅਤੇ ਜ਼ਰੂਰੀ ਮਹੱਤਤਾ ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ ਸੰਬੰਧਿਤ ਮੰਤਰੀ ਨੂੰ ਸਦਨ ਵਿੱਚ ਬਿਆਨ ਦੇਣ ਲਈ ਕਿਹਾ ਜਾਵੇ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਸਪੀਕਰ ਸਾਹਿਬ, ਨਗਰ ਕੌਂਸਲ, ਲਹਿਰਾਗਾਗਾ ਦਾ ਵਾਟਰ ਵਰਕਸ ਸਿਸਟਮ ਨਹਿਰੀ ਪਾਣੀ ਤੇ ਨਿਰਭਰ ਕਰਦਾ ਹੈ ਜੋ ਕਿ ਦਿਆਲਪੁਰਾ ਰਜਬਾਹੇ ਤੋਂ ਲਿਆ ਜਾਂਦਾ ਹੈ। ਇਸ ਪਾਣੀ ਨੂੰ ਟਰੀਟਮੈਂਟ ਪਲਾਂਟ ਤੇ ਸਾਫ਼ ਕਰਕੇ ਕਲੋਰੀਨੇਟਿਡ ਕੀਤਾ ਜਾਂਦਾ ਹੈ ਫਿਰ ਪਾਣੀ ਵਾਲੀ ਟੈਂਕੀ ਵਿਚ ਭਰਿਆ ਜਾਂਦਾ ਹੈ। ਜਿਥੋਂ ਇਹ ਵਾਰਡ ਨੰ: 1 ਤੋਂ 13 ਤੱਕ ਸਾਰੇ ਸ਼ਹਿਰ ਨੂੰ ਸਪਲਾਈ ਕੀਤਾ ਜਾਂਦਾ ਹੈ। ਨਗਰ ਕੌਂਸਲ, ਲਹਿਰਾਗਾਗਾ ਦੇ ਪੀਣ ਵਾਲੇ ਪਾਣੀ ਦੀ ਟੈਸਟਿੰਗ ਸਮੇਂ ਸਮੇਂ ਤੇ ਜ਼ਿਲ੍ਹਾ ਵਾਟਰ ਟੈਸਟਿੰਗ ਲੈਬਾਰਟਰੀ, ਸੰਗਰੂਰ ਤੋਂ ਕਰਵਾਈ ਜਾਂਦੀ ਹੈ। ਚਾਲੂ ਵਿੱਤੀ ਵਰ੍ਹੇ ਵਿਚ ਜ਼ਿਲ੍ਹਾ ਵਾਟਰ ਟੈਸਟਿੰਗ ਲੈਬਾਰਟਰੀ, ਸੰਗਰੂਰ ਤੋਂ ਪਹਿਲੀ ਟੈਸਟਿੰਗ ਰਿਪੋਰਟ ਮਿਤੀ 03.04.2014 ਨੂੰ, ਦੂਜੀ ਰਿਪੋਰਟ ਮਿਤੀ 07.06.2014 ਅਤੇ ਤੀਜੀ ਰਿਪੋਰਟ ਮਿਤੀ 15.7.14 ਨੂੰ ਕਰਵਾਈ ਗਈ ਹੈ।

ਤਿੰਨਾਂ ਰਿਪੋਰਟਾਂ ਵਿੱਚ ਪਾਣੀ ਦੇ ਸੈਂਪਲ ਸਹੀ ਪਾਏ ਗਏ। ਇਸ ਲਈ ਨਗਰ ਕੌਂਸਲ ਵੱਲੋਂ ਸਪਲਾਈ ਕੀਤਾ ਜਾਂਦਾ ਪੀਣ ਵਾਲਾ ਪਾਣੀ ਸਾਫ਼ ਤੇ ਸ਼ੁੱਧ ਹੁੰਦਾ ਹੈ। ਪਾਣੀ ਦੀ ਮਾੜੀ ਕੁਆਲਟੀ ਦੇ ਸੁਧਾਰ ਲਈ ਜ਼ਮੀਨ ਦੇ ਹੇਠਲੇ ਪਾਣੀ ਵਿੱਚ ਲੋੜੀਂਦੀ ਮਾਤਰਾ ਤੋਂ ਵੱਧ ਟੀ.ਡੀ.ਐਸ. ਹੋਣ ਤੇ ਉਥੇ ਆਰ.ਓ. ਸਿਸਟਮ ਦਾ ਲਾਭ ਹੁੰਦਾ ਹੈ ਜਦ ਕਿ ਨਗਰ ਕੌਂਸਲ, ਲਹਿਰਾਗਾਗਾ ਵੱਲੋਂ ਨਹਿਰੀ ਪਾਣੀ ਦੀ ਸਪਲਾਈ ਕੀਤੀ ਜਾਂਦੀ ਹੈ, ਇਸ ਲਈ ਆਰ.ਓ. ਸਿਸਟਮ ਦੀ ਲੋੜ ਨਹੀਂ ਹੈ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਅਸਲ ਵਿੱਚ ਇਹ ਮਾਮਲਾ ਕੰਨਫਿਊਜ਼ਡ ਹੈ ਕਿਉਂਕਿ ਜੋ ਕੁਝ ਮੰਤਰੀ ਜੀ ਨੇ ਦੱਸਿਆ ਹੈ ਉਹ ਇੱਕ ਬਣੀ ਬਣਾਈ ਰਿਪੋਰਟ ਜਿਹੜੀ ਕਿ ਫਰਜ਼ੀ ਹੁੰਦੀ ਹੈ, ਉਹ ਹੈ। ਸਰਕਾਰ ਕੁਝ ਕਹਿ ਰਹੀ ਹੈ ਅਤੇ ਲੋਕ ਅਤੇ ਮੈਂ ਕੁਝ ਹੋਰ ਕਹਿ ਰਹੀ ਹਾਂ, ਇਹ ਕਿਉਂ ਹੈ? ਇਸ ਦਾ ਕਾਰਨ ਇਹ ਹੈ ਕਿ ਸਾਡਾ ਲਹਿਰਾਗਾਗਾ ਦੋ ਹਿੱਸਿਆਂ ਵਿੱਚ ਵੰਡਿਆ ਹੋਇਆ ਹੈ, ਇੱਕ ਨੂੰ ਮੰਡੀ ਕਹਿੰਦੇ ਹਨ ਅਤੇ ਇੱਕ ਨੂੰ ਪਿੰਡ ਕਹਿੰਦੇ ਹਾਂ। ਰੇਲਵੇ ਲਾਈਨ ਬਿਲਕੁਲ ਵਿਚਕਾਰ ਪੈਂਦੀ ਹੈ। ਮੰਡੀ ਵਾਲੇ ਪਾਸੇ ਪਾਣੀ ਲਈ ਵਾਟਰ ਵਰਕਸ ਲੱਗਾ ਹੋਇਆ ਹੈ। ਉਹ ਮੰਡੀ ਨੂੰ ਪਾਣੀ ਸਪਲਾਈ ਕਰਦਾ ਹੈ, ਇਹ ਨੀਵਾਂ ਏਰੀਆ ਹੈ। ਲੇਕਿਨ ਜਿੱਥੇ ਬਸਤੀਆਂ ਵਿੱਚ ਗਰੀਬ ਜਨਤਾ ਰਹਿੰਦੀ ਹੈ, ਉਥੇ ਤਾਂ ਇਹ ਪਾਣੀ ਪਹੁੰਚਦਾ ਹੀ ਨਹੀਂ। ਜਿਹੜਾ ਪਾਣੀ ਕਿਸੇ ਨਾ ਕਿਸੇ ਪਾਸੇ ਤੋਂ ਉਹ ਵਿਚਾਰੇ ਇੱਧਰੋਂ-ਉਧਰੋਂ ਲੈਂਦੇ ਹਨ, ਉਹ ਪਾਣੀ ਮਾੜਾ ਹੈ। ਇਹ ਪਾਣੀ ਉਥੇ ਜਾ ਨਹੀਂ ਰਿਹਾ। ਜਾਂ ਤਾਂ ਉਥੇ ਪੰਪ ਲਗਾ ਕੇ ਪਾਣੀ ਪਹੁੰਚਾਇਆ ਜਾਵੇ ਪਰੰਤੂ ਅਜਿਹਾ ਕੋਈ ਇੰਤਜ਼ਾਮ ਨਹੀਂ ਹੈ। ਸਿੰਪਲੀ ਉਸ ਦੀ ਰਿਪੋਰਟ ਕਰਵਾ ਲਈ ਜਾਂਦੀ ਹੈ ਅਤੇ ਰਿਪੋਰਟ ਸਹੀ ਆ ਜਾਂਦੀ ਹੈ। ਇਸ ਤਰ੍ਹਾਂ ਇਹ ਮਾਮਲਾ ਛੁਪਿਆ ਰਹਿ ਜਾਂਦਾ ਹੈ। ਮੇਰੀ ਬੇਨਤੀ ਇਹ ਹੈ, ਮੇਰਾ ਸੁਝਾਅ ਇਹ ਹੈ ਕਿ ਜਿਹੜੀ ਅੱਧੀ ਅਬਾਦੀ ਉੱਚੇ ਏਰੀਏ ਵਿੱਚ ਰਹਿੰਦੀ ਹੈ, ਉਹ ਨਹਿਰ ਤੋਂ ਸਿਰਫ 200 ਫੁੱਟ ਦੂਰ ਹੈ, ਉਥੇ ਨਵਾਂ ਵਾਟਰ ਵਰਕਸ ਲਗਾਉਣ ਦੀ ਲੋੜ ਨਹੀਂ ਹੈ ਨਾ ਹੀ ਉਥੇ 4 ਏਕੜ ਜ਼ਮੀਨ ਅਤੇ ਨਾ ਹੀ ਪੈਸਾ ਬਰਬਾਦ ਕਰਨ ਦੀ ਲੋੜ ਹੈ, ਕਿਉਂਕਿ ਪੰਜਾਬ ਦੀ ਸਰਕਾਰ ਕੋਲ ਪੈਸਾ ਨਹੀਂ ਹੈ, ਇਹ ਸਾਨੂੰ ਪਤਾ ਹੈ। ਮੇਰੀ ਰਿਕੁਐਸਟ ਹੈ ਕਿ ਉਥੇ ਪਾਣੀ ਦੀ ਵੱਖਰੀ ਟੈਂਕੀ ਲਗਾ ਦਿੱਤੀ ਜਾਵੇ। ਬੜੇ ਥੋੜ੍ਹੇ ਖਰਚੇ ਵਿੱਚ ਹੀ ਇਹ ਲੱਗ ਜਾਣੀ ਹੈ ਅਤੇ ਨਾਲ ਹੀ ਆਰ.ਓ. ਸਿਸਟਮ ਵੀ ਲਗਾ ਦਿੱਤਾ ਜਾਵੇ। ਇਸ ਨਾਲ ਸਾਡੀਆਂ ਗਰੀਬ ਬਸਤੀਆਂ ਦੀ ਮੁਸ਼ਕਿਲ ਹੱਲ ਹੋ ਜਾਵੇਗੀ ਅਤੇ ਤੁਹਾਡਾ ਬੜਾ ਨਾਮੀਨਲ ਖਰਚਾ

[ ਸ਼੍ਰੀਮਤੀ ਰਜਿੰਦਰ ਕੌਰ ਭੱਠਲ ]

ਹੋਣਾ ਹੈ। ਇਸ ਤਰ੍ਹਾਂ ਸਾਰੇ ਲੋਕਾਂ ਨੂੰ ਸ਼ੁੱਧ ਪਾਣੀ ਮਿਲ ਸਕੇਗਾ। ਜਿਹੜੀ ਇਨ੍ਹਾਂ ਨੇ ਰਿਪੋਰਟ ਪੜ੍ਹੀ ਹੈ ਉਹ ਮੰਡੀ ਵਾਲੇ ਪਾਸੇ ਦੀ ਰਿਪੋਰਟ ਹੈ, ਉਸ ਨਾਲ ਮੇਰਾ ਤਾਅਲੁਕ ਨਹੀਂ ਹੈ। ਮੇਰਾ ਤਾਅਲੁਕ ਗਰੀਬ ਵੱਸੋਂ ਨਾਲ ਹੈ ਜਿੱਥੇ ਥੋੜ੍ਹਾ ਜਿਹਾ ਉੱਦਮ ਕਰਨ ਨਾਲ ਹੀ ਮਸਲਾ ਹੱਲ ਹੋ ਸਕਦਾ ਹੈ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਜੇ ਬੀਬੀ ਜੀ ਨੇ ਸਲਾਹ ਹੀ ਦੇਣੀ ਸੀ ਤਾਂ ਮੇਰੇ ਕੋਲ ਹੀ ਆ ਜਾਂਦੇ ਜਾਂ ਲਿਖ ਕੇ ਭੇਜ ਦਿੰਦੇ ਤਾਂ ਅਸੀਂ ਪਹਿਲਾਂ ਹੀ ਇਹ ਕਰ ਲੈਂਦੇ। ਸਪੀਕਰ ਸਾਹਿਬ, ਇਸ ਏਰੀਏ ਹੇਠਲਾ ਪਾਣੀ ਪੀਣਯੋਗ ਨਹੀਂ ਹੈ। ਗਰਮੀਆਂ ਦੇ ਮੌਸਮ ਵਿੱਚ ਜਦੋਂ ਪਾਣੀ ਦੀ ਮੰਗ ਵੱਧ ਜਾਂਦੀ ਹੈ ਤਾਂ ਨਹਿਰੀ ਪਾਣੀ ਦੀ ਸਪਲਾਈ ਘੱਟ ਜਾਂਦੀ ਹੈ। ਜਿਸ ਦੀ ਮੁੱਖ ਵਜ੍ਹਾ ਲਹਿਰਾਗਾਗਾ ਦਾ ਦਿਆਲਪੁਰਾ ਰਾਜਵਾਹਾ ਦੇ ਟੇਲ ਐਂਡ ਤੇ ਹੋਣਾ ਹੈ। ਇਸ ਤੋਂ ਇਲਾਵਾ ਨਹਿਰਾਂ ਦੀ ਮੁਰੰਮਤ ਅਤੇ ਝੋਨੇ ਦੀ ਲਵਾਈ ਸਮੇਂ ਵੀ ਨਹਿਰੀ ਪਾਣੀ ਦੀ ਸਪਲਾਈ ਤੇ ਅਸਰ ਪੈਂਦਾ ਹੈ। ਜਿਹੜੀ ਬੀਬੀ ਜੀ ਨੇ ਗੱਲ ਦੱਸੀ ਹੈ ਕਿ ਵਾਰਡ ਨੰਬਰ 1 ਤੋਂ 5 ਤੱਕ ਮੰਡੀ ਵਾਲਾ ਪਾਸਾ ਹੈ, ਉਹ ਵਾਟਰ ਸਪਲਾਈ ਵਾਲੀ ਟੈਂਕੀ ਦੇ ਨੇੜੇ ਹੈ। ਦੂਜਾ ਪਾਸਾ ਜਿਹੜਾ ਵਾਰਡ ਨੰ: 6 ਤੋਂ 13 ਤੱਕ ਹੈ ਉਹ ਰੇਲਵੇ ਲਾਈਨ ਦੇ ਦੂਜੇ ਪਾਸੇ ਹੈ। ਜਿਵੇਂ ਇਨ੍ਹਾਂ ਨੇ ਦੱਸਿਆ ਹੈ, ਇਹ ਵਾਕਿਆ ਹੀ ਉਸ ਮੁਤਾਬਕ ਹੈ। ਇਸ ਕਰਕੇ ਅਸੀਂ ਗਰਮੀਆਂ ਦੇ ਮੌਸਮ ਦੌਰਾਨ ਵਾਰਡ ਨੰਬਰ 6 ਤੋਂ 13 ਦੀ ਮੰਗ ਪੂਰੀ ਕਰਨ ਵਾਸਤੇ ਟੈਂਕਰਾਂ ਰਾਹੀਂ ਪਾਣੀ ਦੀ ਸਪਲਾਈ ਕਰਦੇ ਹਾਂ। ਉਥੇ ਇੱਕੋ-ਇੱਕ ਪਾਣੀ ਦੀ ਟੈਂਕੀ ਹੈ, ਉਸ ਤੋਂ ਹੀ ਪਾਣੀ ਭਰਿਆ ਜਾਂਦਾ ਹੈ ਜਿਹੜਾ ਕਿ ਟਰੀਟਮੈਂਟ ਪਲਾਂਟ ਵਿੱਚ ਟਰੀਟ ਕਰਨ ਤੋਂ ਬਾਅਦ ਕਲੋਰੀਨੇਸ਼ਨ ਕਰਨ ਉਪਰੰਤ ਭਰਿਆ ਜਾਂਦਾ ਹੈ। ਉਥੇ ਨਹਿਰੀ ਪਾਣੀ ਦੀ ਸਪਲਾਈ ਹੈ, ਗਰਾਊਂਡ ਵਾਟਰ ਠੀਕ ਨਹੀਂ ਹੈ, ਇਸ ਲਈ ਆਰ.ਓ. ਸਿਸਟਮ ਉਥੇ ਲੱਗ ਨਹੀਂ ਸਕਦਾ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਬੀਬੀ ਜੀ ਜੋ ਕਹਿੰਦੇ ਹਨ, ਇਨ੍ਹਾਂ ਨਾਲ ਰਾਇ ਕਰਕੇ ਉਸੇ ਤਰ੍ਹਾਂ ਕਰ ਦਿਉ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਸਪੀਕਰ ਸਾਹਿਬ, ਜਿਵੇਂ ਤੁਸੀਂ ਕਿਹਾ ਹੈ ਸਾਡੀ ਪ੍ਰਾਇਰਟੀ ਵੀ ਪਾਣੀ ਹੈ। ਜੋ ਤੁਸੀਂ ਕਹੋਗੇ, ਜਿਵੇਂ ਕਹੋਗੇ, ਜਿੰਨੇ ਪੈਸੇ ਲੱਗਣਗੇ ਅਸੀਂ ਕਰ ਦਿਆਂਗੇ। (ਆਪੋਜ਼ੀਸ਼ਨ

ਪਾਰਟੀ ਵੱਲੋਂ ਸ਼ੋਰ)

**ਮਾਨਯੋਗ ਸਪੀਕਰ :** ਉਨ੍ਹਾਂ ਨੇ ਕਹਿ ਦਿੱਤਾ ਹੈ ਕਿ ਜੋ ਕਹੋਗੇ ਕਰ ਦਿਆਂਗੇ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਟੈਂਕਰਾਂ ਰਾਹੀਂ ਪਾਣੀ ਦਿੰਦੇ ਹਾਂ ਪਰੰਤੂ ਇਹ ਤਾਂ ਪੱਕਾ ਹੱਲ ਨਹੀਂ ਹੈ, ਇਹ ਟੈਂਪਰੇਰੀ ਹੈ। ਗਰੀਬ ਲੋਕਾਂ ਨੂੰ 200 ਗਜ਼ ਤੋਂ ਲਿਆ ਕੇ ਪਾਣੀ ਦੇਣਾ ਹੈ, ਇਸ ਤੇ ਖਰਚਾ ਹੀ ਕੁਝ ਨਹੀਂ ਹੁੰਦਾ। ਤੁਸੀਂ ਐਸ਼ਿਉਰ ਕਰੋ, ਪਲੀਜ਼। ਮੈਨੂੰ ਆਸ ਹੈ ਕਿ ਤੁਸੀਂ ਇਸ ਨੂੰ ਐਸ਼ਿਉਰ ਕਰੋਗੇ। ਇੰਨੀ ਕੁ ਨੇਕੀ ਤਾਂ ਖੱਟ ਲਉ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ :** ਮੈਂ ਤਾਂ ਇੰਨੀ ਗੱਲ ਵੀ ਕਹਿ ਦਿੱਤੀ ਹੈ ਕਿ ਤੁਸੀਂ ਜੋ ਕਹੋਗੇ ਕਰ ਦਿਆਂਗੇ ਪਰ ਟੈਂਕਰਾਂ ਨਾਲ ਅਸੀਂ ਬਾਕੀ ਸ਼ਹਿਰਾਂ ਵਿੱਚ ਵੀ ਪਾਣੀ ਸਪਲਾਈ ਕਰਦੇ ਹਾਂ, ਕੋਈ ਐਸੀ ਗੱਲ ਨਹੀਂ ਹੈ। ਜਦੋਂ ਕਿਤੇ ਪ੍ਰਾਬਲਮ ਆਉਂਦੀ ਹੈ ਉਦੋਂ ਅਜਿਹਾ ਕੀਤਾ ਜਾਂਦਾ ਹੈ।

**ਮਾਨਯੋਗ ਸਪੀਕਰ :** ਇਹ ਤਾਂ ਉਦੋਂ ਕੀਤਾ ਜਾਂਦਾ ਹੈ ਜਦੋਂ ਕਿਤੇ ਪ੍ਰਾਬਲਮ ਆਉਂਦੀ ਹੈ, ਹਮੇਸ਼ਾ ਥੋੜ੍ਹਾ ਕੀਤਾ ਜਾਂਦਾ ਹੈ।

**ਉਪ ਮੁੱਖ ਮੰਤਰੀ :** ਬੀਬੀ ਜੀ, ਅਸੀਂ ਸਾਰੇ ਤੁਹਾਡਾ ਸਤਿਕਾਰ ਕਰਦੇ ਹਾਂ। ਮੈਂ ਐਸ਼ਿਉਰ ਕਰਦਾ ਹਾਂ ਕਿ ਪੈਸੇ ਦੀ ਕਮੀ ਨਹੀਂ ਹੈ ਅਤੇ ਜੇ ਲਹਿਰਾਗਾਗਾ ਦੇ ਪਰਲੇ ਪਾਸੇ ਵੀ ਪਾਣੀ ਦੀ ਟੈਂਕੀ ਬਣਾਉਣੀ ਪਈ ਤਾਂ ਉਥੇ ਵੀ ਬਣਾ ਦੇਵਾਂਗੇ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸ਼੍ਰੀ ਬ੍ਰਹਮ ਮਹਿੰਦਰਾ ਖੜ੍ਹੇ ਹੋ ਕੇ ਬੋਲਣ ਲਈ ਇਜਾਜ਼ਤ ਮੰਗ ਰਹੇ ਸਨ)

**ਮਾਨਯੋਗ ਸਪੀਕਰ :** ਕੇਵਲ ਸੰਬੰਧਿਤ ਮੈਂਬਰ ਹੀ ਇਕ ਸਪਲੀਮੈਂਟਰੀ ਕਰ ਸਕਦਾ ਹੈ। ਅਗਲੀ ਆਈਟਮ ਰਿਪੋਰਟ ਪੇਸ਼ ਕਰਨਾ। ਸ਼੍ਰੀ ਦੀਪ ਮਲਹੋਤਰਾ ਜੀ।

-------

## PRESENTATION OF REPORT OF THE COMMITTEE

**ਸਭਾਪਤੀ, ਵਿਸ਼ੇਸ਼ ਅਧਿਕਾਰ ਕਮੇਟੀ (ਸ਼੍ਰੀ ਦੀਪ ਮਲਹੋਤਰਾ):** ਮਾਨਯੋਗ ਸਪੀਕਰ ਸਾਹਿਬ, ਮੈਂ ਵਿਸ਼ੇਸ਼ ਅਧਿਕਾਰ ਦੀ ਉਲੰਘਣਾ ਸਬੰਧੀ ਸ਼੍ਰੀ ਮਦਨ ਮੋਹਨ ਮਿੱਤਲ ਜੀ, ਸੰਸਦੀ ਕਾਰਜ ਮੰਤਰੀ ਪੰਜਾਬ ਵੱਲੋਂ ਸ਼੍ਰੀ ਸੁਨੀਲ ਜਾਖੜ, ਐਮ.ਐਲ.ਏ. ਅਤੇ ਵਿਰੋਧੀ ਧਿਰ ਦੇ ਨੇਤਾ ਦੇ ਵਿਰੁੱਧ ਸਦਨ ਦੀ ਬ੍ਰੀਚ ਆਫ ਪ੍ਰਿਵਿਲੇਜ ਐਂਡ ਬ੍ਰੀਚ ਆਫ ਸਕਿਓਰਟੀ ਦੇ ਉਠਾਏ ਗਏ ਮਾਮਲੇ ਤੇ ਕਮੇਟੀ ਦੀ ਤੀਜੀ ਅੰਤਰਿਮ ਰਿਪੋਰਟ ਪੇਸ਼ ਕਰਦਾ ਹਾਂ।

-------

## STATEMENT BY DEPUTY CHIEF MINISTER

**ਮਾਨਯੋਗ ਸਪੀਕਰ :** ਮਾਨਯੋਗ ਮੈਂਬਰ ਸਾਹਿਬਾਨ, ਹੁਣ ਮਾਨਯੋਗ ਉਪ ਮੁੱਖ ਮੰਤਰੀ ਸਰਦਾਰ ਸੁਖਬੀਰ ਸਿੰਘ ਬਾਦਲ ਲੋਕ ਮਹੱਤਤਾ ਦੇ ਇਕ ਵਿਸ਼ੇ ਬਿਜਲੀ ਦੀ ਸਥਿਤੀ ਸਬੰਧੀ ਆਪਣੇ ਬਿਆਨ ਦੇਣਗੇ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਮਾਨਯੋਗ ਸਪੀਕਰ ਸਾਹਿਬ, ਕੱਲ੍ਹ ਕੁਝ ਮੈਂਬਰ ਸਾਹਿਬਾਨ ਨੇ ਸਦਨ ਵਿਚ ਰਾਜ ਵਿਚਲੀ ਬਿਜਲੀ ਦੀ ਸਥਿਤੀ ਬਾਰੇ ਚਰਚਾ ਕਰਨ ਲਈ ਗੱਲ ਉਠਾਈ ਸੀ। ਮੈਂ ਸਦਨ ਅੱਗੇ ਬਿਜਲੀ ਦੀ ਸਪਲਾਈ ਬਾਰੇ ਕੁਝ ਤੱਥ ਅਤੇ ਹਾਲਾਤ ਰੱਖਣਾ ਚਾਹੁੰਦਾ ਹਾਂ। ਪੰਜਾਬ ਰਾਜ ਵਿਚ ਮਾਰਚ, 2002 ਵਿੱਚ ਗਰਾਸ ਇੰਸਟਾਲਡ ਕੈਪੈਸਿਟੀ 5700 ਮੈਗਾਵਾਟ ਸੀ। ਫਿਰ ਸਾਲ 2002 ਤੋਂ ਲੈ ਕੇ 2007 ਤੱਕ (5 ਸਾਲਾਂ ਵਿਚ) ਕੇਵਲ 501 ਮੈਗਾਵਾਟ ਕੈਪੈਸਿਟੀ ਦਾ ਵਾਧਾ ਕੀਤਾ ਗਿਆ। ਜਦੋਂ 2007 ਵਿਚ ਸਾਡੀ ਸਰਕਾਰ ਆਈ ਤਾਂ ਕੁੱਲ ਇੰਸਟਾਲਡ ਕੈਪੈਸਿਟੀ 6201 ਮੈਗਾਵਾਟ ਸੀ। ਇਸ ਸਮੇਂ ਦੌਰਾਨ ਸਾਲ 2002 ਤੋਂ 2007 ਤੱਕ ਰਾਜ ਵਿਚ ਬਿਜਲੀ ਦੀ ਡਿਮਾਂਡ 4936 ਮੈਗਾਵਾਟ ਤੋਂ ਵੱਧ ਕੇ 8672 ਮੈਗਾਵਾਟ ਹੋ ਗਈ ਸੀ। ਜਦੋਂ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਸਾਲ 2007 ਵਿਚ ਮੁੱਖ ਮੰਤਰੀ ਦਾ ਅਹੁਦਾ ਸੰਭਾਲਿਆ ਤਾਂ ਜੈਨਰੇਸ਼ਨ ਅਤੇ ਕਨਜ਼ੰਪਸ਼ਨ ਵਿਚ 2471 ਮੈਗਾਵਾਟ ਦਾ ਗੈਪ ਸੀ। ਜਿੰਨੀ ਡਿਮਾਂਡ ਸੀ, ਉਸ ਤੋਂ ਤਕਰੀਬਨ 30-40% ਕੈਪੈਸਿਟੀ ਘੱਟ ਸੀ ਜਿਸ ਕਰਕੇ ਪ੍ਰਾਬਲਮਜ਼ ਜ਼ਿਆਦਾ ਹੋ ਜਾਂਦੀ ਸੀ ਅਤੇ ਕੱਟ ਲਗਦੇ ਸੀ। ਮੁੱਖ ਮੰਤਰੀ ਜੀ ਅਤੇ ਅਕਾਲੀ-ਭਾਜਪਾ ਸਰਕਾਰ ਦੇ ਉਪਰਾਲਿਆਂ ਸਦਕਾ ਸਾਲ 2007 ਤੋਂ ਹੁਣ ਤੱਕ ਗਰਾਸ ਇੰਸਟਾਲਡ ਕੈਪੈਸਿਟੀ ਵਿਚ 4231 ਮੈਗਾਵਾਟ ਦਾ

ਵਾਧਾ ਕੀਤਾ ਗਿਆ ਹੈ।(ਥੰਪਿੰਗ) ਜਿਸ ਵਿਚ ਲਹਿਰਾ ਮੁਹੱਬਤ ਪਲਾਂਟ 500 ਮੈਗਾਵਾਟ, ਰਾਜਪੁਰਾ ਪਲਾਂਟ 1400 ਮੈਗਾਵਾਟ, ਤਲਵੰਡੀ ਸਾਬੋ ਪਲਾਂਟ 660 ਮੈਗਾਵਾਟ ਅਤੇ ਕੇਂਦਰੀ ਖੇਤਰ ਵਿਚ ਲਾਂਗ ਟਰਮ ਹਿੱਸਾ ਅਤੇ ਪੀ.ਪੀ. ਵੀ ਸ਼ਾਮਲ ਕੀਤੇ ਹਨ ਜਿਹੜੇ 20-25 ਸਾਲ ਲਈ ਹੁੰਦੇ ਹਨ, ਇਨ੍ਹਾਂ ਦੀ 2503 ਮੈਗਾਵਾਟ ਬਿਜਲੀ ਸ਼ਾਮਲ ਹੈ। ਇਸ ਵੇਰਵੇ ਸਬੰਧੀ ਸਾਰਾ ਚਾਰਟ ਅਸੀਂ ਮੈਂਬਰ ਸਾਹਿਬਾਨ ਨੂੰ ਦਿੱਤਾ ਹੈ।

ਸਪੀਕਰ ਸਾਹਿਬ, ਤੁਸੀਂ ਇਕ ਗੱਲ ਹੋਰ ਵੀ ਨੋਟ ਕਰੋਗੇ ਕਿ ਸਾਲ 2002 ਵਿਚ 4936 ਮੈਗਾਵਾਟ ਦੀ ਡਿਮਾਂਡ ਸੀ ਜਿਹੜੀ ਕਿ ਅੱਜ 10000 ਮੈਗਾਵਾਟ ਹੋ ਗਈ ਹੈ। ਇਸ ਤੋਂ ਇਲਾਵਾ 2084 ਮੈਗਾਵਾਟ ਦੀ ਹੋਰ ਜੈਨਰੇਸ਼ਨ ਕੈਪੇਸਿਟੀ ਉਸਾਰੀ ਅਧੀਨ ਹੈ। ਜਿਸ ਵਿਚੋਂ ਤਲਵੰਡੀ ਸਾਬੋ ਵਿਖੇ 1320 ਮੈਗਾਵਾਟ ਦਾ ਪਲਾਂਟ ਇਸੇ ਸਾਲ ਵਿਚ ਚਾਲੂ ਹੋ ਜਾਵੇਗਾ। ਗੋਇੰਦਵਾਲ ਸਾਹਿਬ 540 ਮੈਗਾਵਾਟ, ਮੁਕੇਰੀਆਂ ਹਾਈਡਲ-2 ਵਿਖੇ 18 ਮੈਗਾਵਾਟ ਸਤੰਬਰ 2014 ਤੱਕ, 200 ਮੈਗਾਵਾਟ ਸ਼ਾਹਪੁਰ ਕੰਡੀ ਪ੍ਰੋਜੈਕਟ ਅਕਤੂਬਰ, 2016 ਤੱਕ ਬਣ ਜਾਣੇ ਹਨ ਅਤੇ ਕੁਝ ਪਾਵਰ ਸੈਂਟਰਲ ਸੈਕਟਰ ਤੋਂ ਆਉਣੀ ਹੈ। ਜਿਥੇ ਸਾਲ 2002 ਤੋਂ 2007 ਤੱਕ ਕੇਵਲ 501 ਮੈਗਾਵਾਟ ਕੈਪੈਸਿਟੀ ਦਾ ਵਾਧਾ ਹੋਇਆ ਸੀ, ਉਥੇ ਅਸੀਂ ਤਕਰੀਬਨ 6315 ਮੈਗਾਵਾਟ ਦੀ ਕੈਪੈਸਿਟੀ ਕਰਕੇ ਐਡੀਸ਼ਨਲ ਵਾਧਾ ਕਰ ਦਿੱਤਾ ਹੈ ਜਾਂ ਇਸ ਸਾਲ ਪੂਰਾ ਹੋ ਜਾਣਾ ਹੈ।(ਥੰਪਿੰਗ) ਤੁਸੀਂ ਦੇਖੋ, ਡਿਫਰੈਂਸ 10% ਹੈ ਪਰ ਫਿਰ ਵੀ ਅੱਜ ਮੁਸ਼ਕਲ ਦਾ ਸਾਹਮਣਾ ਕਿਉਂ ਕਰਨਾ ਪੈ ਰਿਹਾ ਹੈ? ਸਾਡੀ ਇਨਸਟਾਲਡ ਕੈਪੈਸਟੀ ਲੋੜ ਮੁਤਾਬਿਕ ਪੂਰੀ ਹੋਣ ਦੇ ਬਾਵਜੂਦ ਵੀ ਸਾਨੂੰ ਬਿਜਲੀ ਦੀ ਕਮੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਇਸ ਦਾ ਕਾਰਨ ਹੈ ਕਿ ਸਾਨੂੰ ਇਨਸਟਾਲਡ ਕੈਪੈਸਿਟੀ ਮੁਤਾਬਿਕ ਪੂਰਾ ਕੋਲਾ ਨਹੀਂ ਮਿਲ ਰਿਹਾ। ਇਸ ਕਮੀ ਦੇ ਕਾਰਨਾਂ ਬਾਰੇ ਮੈਂ ਸਦਨ ਨੂੰ ਸੂਚਿਤ ਕਰਨਾ ਚਾਹੁੰਦਾ ਹਾਂ ਕਿ ਯੂ.ਪੀ.ਏ. ਦੀ ਕੇਂਦਰ ਸਰਕਾਰ ਵੱਲੋਂ ਪਹਿਲਾਂ ਸਾਡੇ ਨਵੇਂ ਲੱਗ ਰਹੇ ਯੂਨਿਟਾਂ ਲਈ ਪੂਰਾ ਕੋਲਾ ਦੇਣ ਦਾ ਪੱਕਾ ਵਾਇਦਾ ਕੀਤਾ ਗਿਆ ਸੀ।

ਸਪੀਕਰ ਸਾਹਿਬ, ਜਦੋਂ ਅਸੀਂ ਪਲਾਂਟ ਬਣਾਉਣੇ ਸ਼ੁਰੂ ਕੀਤੇ, ਉਸ ਵੇਲੇ ਯੂ.ਪੀ.ਏ. ਸਰਕਾਰ ਨਾਲ ਸਾਡਾ ਐਗਰੀਮੈਂਟ ਹੋਇਆ ਸੀ ਕਿ ਅਸੀਂ ਪਲਾਂਟਸ ਵਾਸਤੇ ਕੋਲਾ ਦੇਵਾਂਗੇ। ਜਿਸ ਕਾਰਨ ਥਰਮਲ ਪਲਾਂਟ ਕੰਪਨੀਆਂ ਨੇ ਦਸ-ਦਸ ਹਜ਼ਾਰ, ਪੰਦਰਾਂ-ਪੰਦਰਾਂ ਹਜ਼ਾਰ ਕਰੋੜ ਦੀ ਇਨਵੈਸਟਮੈਂਟ ਕੀਤੀ ਪਰ ਤਕਰੀਬਨ ਦੋ ਸਾਲ ਪਹਿਲਾਂ ਯੂ.ਪੀ.ਏ. ਦੀ ਕੇਂਦਰ ਸਰਕਾਰ ਨੇ ਉਪਰੋਕਤ ਵਾਅਦੇ ਦੇ

ਉਲਟ ਰਾਜ ਸਰਕਾਰ ਨੂੰ ਸੂਚਿਤ ਕੀਤਾ ਕਿ ਸਿਰਫ 65% ਕੋਲਾ ਹੀ ਦਿੱਤਾ ਜਾਵੇਗਾ। ਮਾਨਯੋਗ ਮੁੱਖ ਮੰਤਰੀ ਜੀ ਨੇ ਵਾਰ ਵਾਰ ਦਿੱਲੀ ਜਾ ਕੇ ਕੋਸ਼ਿਸ਼ਾਂ ਕੀਤੀਆਂ ਜਿਸ ਤੇ ਸੈਂਟਰ ਦੀ ਯੂ.ਪੀ.ਏ. ਸਰਕਾਰ ਨੇ ਸਿਰਫ਼ 80% ਤੱਕ ਕੋਲਾ ਦੇਣ ਦਾ ਵਿਸ਼ਵਾਸ ਦਿਵਾਇਆ। ਇਹ ਵਾਅਦਾ ਕਰਨ ਦੇ ਬਾਵਜੂਦ ਵੀ 80% ਕੋਲਾ ਨਹੀਂ ਪਹੁੰਚਿਆ। ਮੈਂ ਸਮਝਦਾ ਹਾਂ ਕਿ ਇਸ ਦਾ ਕਾਰਨ ਕੋਲੇ ਦੀਆਂ ਖਾਣਾਂ ਨੂੰ ਅਲਾਟ ਕਰਨ ਵਿੱਚ ਯੂ.ਪੀ.ਏ. ਦੀ ਸਰਕਾਰ ਵੱਲੋਂ ਕੀਤਾ ਗਿਆ ਵੱਡਾ ਘਪਲਾ ਹੈ ਜਿਸ ਕਰਕੇ ਕੋਲੇ ਦੀਆਂ ਮਾਈਨਜ਼ ਵਿੱਚੋਂ ਲੋੜ ਮੁਤਾਬਿਕ ਕੋਲੇ ਦੀ ਨਿਕਾਸੀ ਨਹੀਂ ਹੋ ਸਕੀ। ਸਿਰਫ਼ ਕਾਗਜ਼ਾਂ ਵਿੱਚ ਇਨ੍ਹਾਂ ਖਾਣਾਂ ਦਾ ਲੈਣ-ਦੇਣ ਹੁੰਦਾ ਰਿਹਾ ਹੈ ਤੇ ਇਸ ਦਾ ਭੈੜਾ ਅਸਰ ਪੰਜਾਬ ਵਿੱਚ ਬਿਜਲੀ ਦੀ ਜੈਨਰੇਸ਼ਨ ਵਿੱਚ ਹੋਇਆ।

ਸਪੀਕਰ ਸਾਹਿਬ, ਅੱਜ ਇੰਡੀਅਨ ਐਕਸਪ੍ਰੈਸ ਅਖ਼ਬਾਰ ਵਿੱਚ ਵੀ ਆਇਆ ਹੈ ਕਿ ਸੈਂਟਰ ਦੇ ਐਨ.ਡੀ.ਪੀ.ਸੀ. ਦੇ ਪਲਾਂਟ ਹਨ, ਉਹ ਵੀ ਬੰਦ ਹੋ ਰਹੇ ਹਨ ਕਿਉਂਕਿ ਕੋਲਾ ਨਹੀਂ ਹੈ। ਕੇਂਦਰ ਵਿੱਚ ਐਨ.ਡੀ.ਏ. ਦੀ ਸਰਕਾਰ ਆਉਣ ਤੇ ਮਾਨਯੋਗ ਮੁੱਖ ਮੰਤਰੀ ਜੀ ਅਤੇ ਮੇਰੇ ਵੱਲੋਂ ਕੇਂਦਰ ਸਰਕਾਰ ਨਾਲ ਲਗਾਤਾਰ ਮੀਟਿੰਗਾਂ ਕਰਕੇ ਸਮੱਸਿਆ ਨੂੰ ਹੱਲ ਕਰਨ ਦਾ ਉਪਰਾਲਾ ਕੀਤਾ ਗਿਆ। ਸਪੀਕਰ ਸਾਹਿਬ, ਕੇਂਦਰ ਵਿੱਚ ਹੁਣ ਐਨ.ਡੀ.ਏ. ਸਰਕਾਰ ਬਣੀ ਹੈ। ਡੇਢ ਮਹੀਨਾ ਹੀ ਹੋਇਆ ਹੈ। ਇੱਕ ਦੋ ਦਿਨ ਜ਼ਿਆਦਾ ਹੋਏ ਹੋਣੇ ਹਨ। ਫੌਰਨ ਅਸੀਂ ਉਨ੍ਹਾਂ ਕੋਲ ਗਏ ਕਿਉਂਕਿ ਅਸੀਂ ਪਿਛਲੇ ਇੱਕ ਸਾਲ ਤੋਂ ਪਿਛਲੀ ਕੇਂਦਰ ਸਰਕਾਰ ਦੇ ਮਗਰ ਲੱਗੇ ਹੋਏ ਸੀ। ਸਾਡੇ ਕਈ ਪਲਾਂਟ ਦਸੰਬਰ ਵਿੱਚ ਤਿਆਰ ਹੋ ਗਏ ਸਨ ਪਰੰਤੂ ਕੋਲੇ ਦੀ ਕਮੀ ਕਾਰਨ ਖਾਲੀ ਪਏ ਹਨ। ਸਾਡਾ ਜਿਹੜਾ ਗੋਇੰਦਵਾਲ ਸਾਹਿਬ ਦਾ ਪਲਾਂਟ ਹੈ, ਉਹ ਦੋ ਸਾਲ ਤੋਂ ਤਿਆਰ ਹੈ ਪਰ ਅੱਜ ਵੀ ਉਹ ਬਰਾਂਡ ਨਿਊ ਕਾਰ ਵਾਂਗ ਖੜ੍ਹਾ ਹੈ ਕਿਉਂਕਿ ਕੋਲਾ ਨਹੀਂ ਦਿੱਤਾ ਗਿਆ। ਪਿਛਲੀ ਸਰਕਾਰ ਵੇਲੇ ਦੇ ਕੋਲ ਮਨਿਸਟਰ ਸ਼੍ਰੀ ਪ੍ਰਕਾਸ਼ ਜੈਸਵਾਲ ਜੀ ਅਤੇ ਸ਼੍ਰੀ ਜਿਯੋਤਿਰ ਦਿਤਿਆ ਸਿੰਧੀਆ ਜੀ ਨੂੰ ਵੀ ਕਿੰਨੀਆਂ ਚਿੱਠੀਆਂ ਲਿਖੀਆਂ ਗਈਆਂ ਅਤੇ ਉਨ੍ਹਾਂ ਨਾਲ ਕਿੰਨੀਆਂ ਮੀਟਿੰਗਾਂ ਵੀ ਕੀਤੀਆਂ ਕਿ ਸਾਨੂੰ ਪਲਾਂਟ ਵਾਸਤੇ ਟੇਪਰਿੰਗ ਕੋਲ ਦਿੱਤਾ ਜਾਵੇ ਪਰ ਸਾਨੂੰ ਟੇਪਰਿੰਗ ਕੋਲ ਨਹੀਂ ਦਿੱਤਾ ਗਿਆ। ਹੁਣ ਐਨ.ਡੀ.ਏ. ਦੀ ਸਰਕਾਰ ਕੇਂਦਰ ਵਿੱਚ ਬਣੀ ਹੈ। ਅਸੀਂ ਉਥੇ ਗਏ ਸੀ ਅਤੇ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਨੂੰ ਕੀ ਕੀ ਪ੍ਰਾਪਤੀਆਂ ਹੋਈਆਂ ਹਨ।

ਜਿਹੜਾ ਪੰਜਾਬ ਪਾਵਰ ਕੌਮ ਹੈ, ਇਸ ਨੂੰ ਪਲਾਂਟਸ ਲਈ ਦਸ ਲੱਖ ਟਨ ਵਾਧੂ ਕੋਲਾ ਦੇਣਾ ਸ਼ੁਰੂ ਕਰ ਦਿੱਤਾ ਗਿਆ ਹੈ ਕਿਉਂਕਿ ਅਸੀਂ ਮੀਟਿੰਗਾਂ ਕੀਤੀਆਂ ਹਨ ਤੇ ਉਸ ਤੋਂ ਬਾਅਦ ਸਾਨੂੰ ਐਸ਼ਿਓਰ ਕੀਤਾ ਗਿਆ। (ਥੰਪਿੰਗ) ਗੋਇੰਦਵਾਲ ਸਾਹਿਬ ਥਰਮਲ ਪਲਾਂਟ, ਜਿਸ ਨੂੰ ਦੋ ਸਾਲ ਤੋਂ ਟੇਪਰਿੰਗ ਕੋਲ ਲਿੰਕੇਜ ਨਹੀਂ ਦਿੱਤੀ ਗਈ ਸੀ। ਇਸ ਸਬੰਧੀ ਅਸੀਂ ਹੁਣ ਕੇਂਦਰ ਸਰਕਾਰ ਕੋਲ ਗਏ। ਮੁੱਖ ਮੰਤਰੀ ਜੀ ਗਏ ਤੇ ਮਹੀਨੇ ਦੇ ਅੰਦਰ ਅੰਦਰ ਸਾਨੂੰ ਦੋ ਲੱਖ ਟਨ ਪ੍ਰਤੀ ਮਹੀਨੇ ਦੀ ਟੇਪਰਿੰਗ ਲਿੰਕੇਜ ਦਿਵਾ ਦਿੱਤੀ ਹੈ। (ਥੰਪਿੰਗ) ਜਿਹੜਾ ਕੰਮ ਦੋ ਸਾਲ ਵਿੱਚ ਨਹੀਂ ਹੋਇਆ, ਉਹ ਹੁਣ ਹੋ ਗਿਆ ਹੈ। ਅਗਲੇ ਛੇ ਮਹੀਨੇ ਤੱਕ ਕੰਪਲੀਟ ਲਿੰਕੇਜ ਦਿਵਾ ਦਿਆਂਗੇ ਜਿਹੜਾ ਕਿ ਅੱਜ ਤੱਕ ਨਹੀਂ ਹੋਇਆ ਸੀ। ਰਾਜਪੁਰਾ ਥਰਮਲ ਪਲਾਂਟ ਵਿਚ ਰੈਕਸ ਦੀ ਕਮੀ ਸੀ, ਉਹ ਦੂਰ ਕਰ ਦਿੱਤੀ ਗਈ ਹੈ ਅਤੇ ਰੈਕਸ ਦੇਣੇ ਚਾਲੂ ਕਰ ਦਿੱਤੇ ਹਨ। ਤਲਵੰਡੀ ਸਾਬੋ ਪਲਾਂਟ ਨੂੰ ਵੀ ਰੈਗੂਲਰ ਸਪਲਾਈ ਹੋਣੀ ਸ਼ੁਰੂ ਹੋ ਗਈ ਹੈ। ਅੱਜ ਦੀ ਸਥਿਤੀ ਵਿੱਚ ਪੰਜਾਬ ਲੋੜ ਤੋਂ ਵੱਧ ਬਿਜਲੀ ਪੈਦਾ ਕਰਨ ਦੇ ਸਮਰੱਥ ਹੈ।

ਸਪੀਕਰ ਸਾਹਿਬ, ਤੁਸੀਂ ਅਖ਼ਬਾਰਾਂ ਵਿੱਚ ਵੀ ਮੇਰੇ ਕਈ ਬਿਆਨ ਪੜ੍ਹੇ ਹੋਣਗੇ ਕਿ ਅਸੀਂ ਪਾਵਰ ਸਰਪਲੱਸ ਸਟੇਟ ਬਣ ਗਏ ਹਾਂ। ਹਾਂ ਜੀ, ਮੈਂ ਸਹੀ ਕਹਿ ਰਿਹਾ ਹਾਂ ਕਿ ਅਸੀਂ ਪਾਵਰ ਸਰਪਲੱਸ ਸਟੇਟ ਦੀ ਕਪੈਸਿਟੀ ਵਿੱਚ ਆ ਗਏ ਹਾਂ। ਸਾਡੇ ਕੋਲ ਪਲਾਂਟਸ ਹਨ ਪੰਜਾਬ ਸਰਕਾਰ ਜੋ ਕਰ ਸਕਦੀ ਸੀ, ਉਹ ਕੀਤਾ ਹੈ। ਸਾਡਾ ਕੰਮ ਸੀ ਕਿ ਅਸੀਂ ਜੈਨਰੇਸ਼ਨ ਕਪੈਸਿਟੀ ਬਣਾਈਏ, ਉਹ ਅਸੀਂ ਬਣਾ ਦਿੱਤੀ ਹੈ। ਕਈ ਚੀਜ਼ਾਂ ਸਾਡੇ ਵੱਸ ਨਹੀਂ। ਕੋਲਾ ਬਾਹਰੋਂ ਆਉਣਾ ਹੈ, ਸੈਂਟਰ ਦੀ ਸਰਕਾਰ ਨੇ ਦੇਣਾ ਹੈ। ਕੇਂਦਰ ਦੀ ਸਰਕਾਰ ਨੇ ਪਿਛਲੇ ਪੰਜ ਸਾਲ ਤਾਂ ਕਿਤੇ ਰਹੇ, ਪਿਛਲੇ ਦਸ ਸਾਲਾਂ ਵਿੱਚ ਇੱਕ ਨਵੀਂ ਕਪੈਸਿਟੀ ਕੋਲ ਜੈਨਰੇਸ਼ਨ ਦੀ ਨਹੀਂ ਕੀਤੀ। (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਜੈਨਰੇਸ਼ਨ ਘੱਟ ਗਈ ਹੈ। ਹੁਣ ਐਨ.ਡੀ.ਏ. ਦੀ ਸਰਕਾਰ ਆਈ ਹੈ ਤੇ ਉਨ੍ਹਾਂ ਨੂੰ ਇਸ ਸਥਿਤੀ ਨਾਲ ਸਾਹਮਣਾ ਕਰਨਾ ਪੈ ਰਿਹਾ ਹੈ ਕਿ ਜਿਹੜੇ ਸੈਂਟਰ ਦੇ ਪਲਾਂਟਸ ਹਨ ਤੇ ਹੋਰ ਸਟੇਟਾਂ ਦੇ ਪਲਾਂਟਸ ਹਨ, ਉਹ ਸਾਰੇ ਹੀ ਬੰਦ ਹੋ ਰਹੇ ਹਨ ਕਿਉਂਕਿ ਪਿਛਲੇ ਦਸ ਸਾਲ ਕੇਵਲ ਸਕੈਮ ਹੀ ਹੋਏ ਹਨ। ਇੱਕ ਵੀ ਮਾਈਨ ਦੇ ਵਿੱਚ ਨਵੀਂ ਜੈਨਰੇਸ਼ਨ ਸ਼ੁਰੂ ਨਹੀਂ ਹੋਈ ਸੀ। ਸਪੀਕਰ ਸਾਹਿਬ, ਪੁਰਾਣੀਆਂ ਮਾਈਨਜ਼ ਦੀ ਕਪੈਸਿਟੀ ਵੀ ਘੱਟ ਗਈ ਹੈ। ਇਸ ਕਰਕੇ ਅਸੀਂ ਜੋ ਕੰਮ ਕਰਨਾ ਸੀ, ਉਹ ਕੀਤਾ ਹੈ।

ਮਾਨਯੋਗ ਮੁੱਖ ਮੰਤਰੀ ਜੀ ਨੇ ਹਿੰਮਤ ਕੀਤੀ, ਉਹ ਸ਼੍ਰੀ ਨਰਿੰਦਰ ਮੋਦੀ ਜੀ

[ ਉਪ ਮੁੱਖ ਮੰਤਰੀ ]

ਨੂੰ ਮਿਲੇ, ਕੋਲ ਮਨਿਸਟਰ ਨੂੰ ਮਿਲੇ। 80% ਟੇਪਰਿੰਗ ਲਿੰਕੇਜ ਅਤੇ ਕੋਲ ਦੀ ਕਪੈਸਿਟੀ ਜਿਹੜੀ ਕਈ ਜਗ੍ਹਾ ਤੇ ਨਹੀਂ ਦਿੱਤੀ ਸੀ, ਜਦੋਂ ਦੀ ਸਰਕਾਰ ਬਣੀ ਹੈ, ਇੱਕ ਮਹੀਨੇ ਦੇ ਅੰਦਰ ਅੰਦਰ ਅਸੀਂ ਐਨਹਾਂਸ ਕਰਵਾ ਕੇ, ਕਲੀਅਰੈਂਸ ਲੈ ਕੇ ਆਏ ਹਾਂ। ਸੋ, ਮੈਂ ਸਦਨ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਹੁਣ ਪ੍ਰਾਬਲਮ ਹੈ, ਇਹ ਟੈਂਪਰੇਰੀ ਪ੍ਰਾਬਲਮ ਹੈ। ਤੁਸੀਂ ਸਾਰੇ ਜਾਣਦੇ ਹੋ, ਕੀ ਅਪ੍ਰੈਲ, ਮਈ ਦੇ ਵਿੱਚ ਬਿਜਲੀ ਦਾ ਕੋਈ ਕੱਟ ਸੀ, ਇੱਕ ਮਿੰਟ ਲਈ ਵੀ ਨਹੀਂ ਸੀ। ਹੁਣ ਕੀ ਹੋਇਆ ਹੈ, ਹੁਣ ਮੈਂ ਦੱਸਣਾ ਚਾਹੁੰਦਾ ਹਾਂ ਕਿ ਡਿਮਾਂਡ ਜਿਹੜੀ ਹੈ, ਉਹ 8000 ਮੈਗਾਵਾਟ ਪਿਛਲੇ ਸਾਲ ਜੁਲਾਈ ਵਿੱਚ ਸੀ। ਅੱਜ ਦੀ ਡੇਟ ਵਿੱਚ 10,500 ਮੈਗਾਵਾਟ ਡਿਮਾਂਡ ਹੈ। ਸਾਡੀ ਸਟੋਰ ਕਪੈਸਿਟੀ ਅੱਜ ਵੀ ਹੈ ਜੇਕਰ ਸਾਨੂੰ ਪੂਰਾ ਕੋਲਾ ਮਿਲੇ। ਅੱਜ ਵੀ ਸਾਡੀ ਸਥਿਤੀ ਪਾਜ਼ੇਟਿਵ ਹੈ। ਸਾਲ 2002 ਤੋਂ ਲੈ ਕੇ 2007 ਤੱਕ 3000 ਮੈਗਾਵਾਟ ਕੈਪੈਸਿਟੀ ਦੀ ਸ਼ਾਰਟੇਜ ਸੀ। ਅੱਜ ਸਾਡੇ ਕੋਲ ਕਪੈਸਿਟੀ ਪੂਰੀ ਹੈ ਜੇ ਕੋਲਾ ਆ ਜਾਵੇ। ਮੁੱਖ ਮੰਤਰੀ ਜੀ ਦੇ ਯਤਨਾਂ ਸਦਕਾ, ਮੈਂ ਵੀ ਉਥੇ ਗਿਆ ਹਾਂ, ਹੁਣ ਰੇਲਵੇ ਨੇ ਵੀ ਮਦਦ ਕਰਨੀ ਸ਼ੁਰੂ ਕਰ ਦਿੱਤੀ ਹੈ। ਪਹਿਲਾਂ ਤਾਂ ਭੇਜਦੇ ਨਹੀਂ ਹੁੰਦੇ ਸੀ, ਮਿਲਦੇ ਵੀ ਨਹੀਂ ਹੁੰਦੇ ਸੀ.... (ਵਿਘਨ) ਕੋਲ ਮਨਿਸਟਰੀ ਨੇ ਵੀ ਟੇਪਰਿੰਗ ਲਿੰਕੇਜ ਦੇ ਕੇ ਮਦਦ ਕਰਨੀ ਸ਼ੁਰੂ ਕੀਤੀ ਹੈ। ਮੈਂ ਤੁਹਾਨੂੰ ਇਨਸ਼ੋਅਰ ਕਰਦਾ ਹਾਂ ......

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**Mr. Speaker :** No Point of Order. ....(ਵਿਘਨ).....

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਐਨਸ਼ਿਓਰ ਕਰਦਾ ਹਾਂ ਕਿ ਅਗਲੇ 15 ਦਿਨਾਂ ਦੇ ਅੰਦਰ ਘਰੇਲੂ, ਡੋਮੈਸਿਟਕ ਖੇਤਰ ਵਿੱਚ 24 ਘੰਟੇ ਬਿਜਲੀ ਆਉਣ ਲੱਗ ਜਾਵੇਗੀ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਕੁਲਜੀਤ ਸਿੰਘ ਨਾਗਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਚੇਅਰ ਦੀ ਆਗਿਆ ਤੋਂ ਬਿਨਾ ** ਬੋਲ ਰਹੇ ਸਨ।)

**Mr. Speaker :** Nothing should be recorded except the speech of Deputy Chief Minister.

**ਉਪ ਮੁੱਖ ਮੰਤਰੀ :** 24 ਘੰਟੇ ਬਿਜਲੀ ਮਿਲਣ ਲੱਗ ਜਾਵੇਗੀ। ਮੈਂ ਤੁਹਾਨੂੰ

---

**Not recorded as ordered by the Chair.

ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਕੋਲ ਮਾਈਨਜ਼ ਦਾ ਜੋ ਸਾਡਾ ਢਾਂਚਾ ਵਿਗੜਿਆ ਪਿਆ ਸੀ, ਹੁਣ ਨਵੀਂ ਸਰਕਾਰ ਨਾਲ ਮਿਲ ਕੇ ਅਸੀਂ ਅਗਲੇ ਤਿੰਨ ਮਹੀਨਿਆਂ ਵਿੱਚ ਇਹ ਢਾਂਚਾ ਠੀਕ ਕਰਾਂਗੇ, ਇਹ ਮੇਰੀ ਕੁਮਿਟਮੈਂਟ ਹੈ। ਕੁਮਿਟਮੈਂਟ ਮੈਂ ਉਦੋਂ ਵੀ ਪੂਰੀ ਕੀਤੀ ਹੈ, ਹੁਣ ਵੀ ਪੂਰੀ ਹੈ ਅਤੇ ਅਸੀਂ ਆਪਣੀ ਕਪੈਸਿਟੀ ਪੂਰੀ ਬਣਾ ਦਿੱਤੀ ਹੈ। (ਥੰਪਿੰਗ) ਹੁਣ ਜਿਹੜੀ ਗੱਲ ਸਾਡੇ ਵੱਸ ਨਹੀਂ ਹੈ, ਉਹ ਹੈ ਮੀਂਹ ਨਹੀਂ ਪਿਆ, ਇਹ ਸਾਡੇ ਵੱਸ ਨਹੀਂ। ਜੇ ਕੋਲ ਲਿੰਕੇਜ ਸਾਨੂੰ ਨਹੀਂ ਦਿੱਤੀ ਗਈ, ਦਸ ਸਾਲ ਟੇਪਰਿੰਗ ਲਿੰਕੇਜ ਨਹੀਂ ਦਿੱਤੀ ਗਈ, ਜੇ ਸਾਨੂੰ ਕੋਲ ਮਨਿਸਟਰੀ ਨੇ ਕੋਲ ਸਪਲਾਈ ਨਹੀਂ ਕੀਤਾ ਤਾਂ ਇਹ ਗਲਤੀ ਸਾਡੀ ਨਹੀਂ। ਇਹ ਗਲਤੀ ਪਿਛਲੀ ਸਰਕਾਰ ਦੀ ਹੈ। ਯੂ.ਪੀ.ਏ. ਦੀਆਂ ਨਾਕਾਮੀਆਂ ਕਰਕੇ ਅਸੀਂ ਇੰਨਾ ਸਫਰ ਕਰ ਰਹੇ ਹਾਂ। ਪੂਰੇ ਦੇਸ਼ ਵਿੱਚ ਪਿਛਲੇ ਦਸ ਸਾਲਾਂ ਵਿੱਚ ਹਾਲਾਤ ਇਹੋ ਜਿਹੇ ਬਣਾ ਦਿੱਤੇ ਗਏ ਹਨ ਕਿ ਕੋਈ ਕੋਲ ਜੈਨਰੇਸ਼ਨ ਨਹੀਂ ਹੋਈ। ਇਹ ਇਕੱਲੇ ਪੰਜਾਬ ਦੀ ਗੱਲ ਨਹੀਂ, ਤੁਸੀਂ ਦੂਸਰੇ ਸੂਬਿਆਂ ਵਿੱਚ ਵੀ ਜਾ ਕੇ ਦੇਖੋ। ਤੁਸੀਂ ਪੂਰੇ ਦੇਸ਼ ਵਿੱਚ ਜਾ ਕੇ ਦੇਖੋ। ਨੈਸ਼ਨਲ ਪਾਵਰ ਪਲਾਂਟਸ ਹੀ ਬੰਦ ਹੋ ਰਹੇ ਹਨ ਕਿਉਂਕਿ ਕਾਂਗਰਸ ਦੀ ਯੂ.ਪੀ.ਏ. ਸਰਕਾਰ ਨੇ ਇਹੋ ਜਿਹਾ ਬੁਰਾ ਹਾਲ ਕੀਤਾ ਹੈ, ਜਿਸ ਕਰਕੇ ਆਪਾਂ ਸਫਰ ਕਰ ਰਹੇ ਹਾਂ।(ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਅੱਜ ਅਸੀਂ ਜੋ ਵੀ ਸਫਰ ਕਰ ਰਹੇ ਹਾਂ, ਉਹ ਪਿਛਲੇ ਦਸ ਸਾਲ ਦੀ ਕਾਂਗਰਸ ਸਰਕਾਰ ਕਰਕੇ ਕਰ ਰਹੇ ਹਾਂ ਪਰ ਮੈਂ ਐਨਸ਼ਿਓਰ ਕਰਦਾ ਹਾਂ ਕਿ ਅਗਲੇ ਤਿੰਨ ਮਹੀਨਿਆਂ ਦੇ ਅੰਦਰ ਸਾਰੇ ਲਿੰਕੇਜਿਜ਼ ਅਪ-ਟੂ-ਡੇਟ ਹੋ ਕੇ, ਸਾਰੀ ਸਪਲਾਈ ਰੈਗੂਲਰ ਹੋ ਕੇ ਪੰਜਾਬ ਪਾਵਰ ਸਰਪਲੱਸ ਸਟੇਟ ਹੈ ਅਤੇ ਹੋ ਜਾਣਾ ਹੈ।

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਵੱਲੋਂ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ** ਬੋਲ ਰਹੇ ਸਨ, ਜੋ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ।)

**Mr. Speaker :** Nothing should be recorded. ਇਸ ਤੇ ਡਿਬੇਟ ਨਹੀਂ ਹੋ ਸਕਦੀ ...(ਵਿਘਨ)

**ਸ਼੍ਰੀ ਸੁਨੀਲ ਜਾਖੜ :** ਮਾਨਯੋਗ ਡਿਪਟੀ ਸੀ.ਐਮ. ਸਾਹਿਬ ਨੇ ਜੋ ਕਿਹਾ ਹੈ, ਬਿਹਤਰ ਹੁੰਦਾ ਅਗਰ ਇਸ ਬਾਬਤ ਹਾਊਸ ਵਿੱਚ ਵ੍ਹਾਈਟ ਪੇਪਰ ਰੱਖਦੇ ਅਤੇ ਇਸ ਉੱਪਰ ਬਹਿਸ ਹੁੰਦੀ। ਇਨ੍ਹਾਂ ਨੇ ਜਿਹੜੀ ਪਾਵਰ ਕਪੈਸਿਟੀ ਐਡ

**Not recorded as ordered by the Chair.

[ ਸ਼੍ਰੀ ਸੁਨੀਲ ਜਾਖੜ ]

ਕਰਨ ਦੀ ਗੱਲ ਕੀਤੀ ਹੈ, ਇਸ ਵਾਸਤੇ ਅਸੀਂ ਪਹਿਲਾਂ ਵੀ ਤੁਹਾਨੂੰ ਵਧਾਈ ਦਿੱਤੀ ਸੀ ਕਿ ਤੁਸੀਂ ਐਡ ਕੀਤੀ ਹੈ but we have serious reservations in the manner power capacity has been enhanced. ਐਮ.ਓ.ਆਈ. ਰੂਟ ਦੇ ਨਾਲ, ਇਹ ਜਿਹੜੀ ਟੇਪਰਿੰਗ ਲਿੰਕੇਜ਼ਿਜ਼ ਦੀ ਗੱਲ ਕਰ ਰਹੇ ਹਨ, was it not a pre qualification criteria ਕਿ ਉਨ੍ਹਾਂ ਕੋਲ funds commitment for coal linkages ਹੋਣਗੀਆਂ ਜੋ ਕਿ ਉਨ੍ਹਾਂ ਕੋਲ ਨਹੀਂ ਸਨ। ਐਮ.ਓ.ਆਈ. ਦੇ ਰੂਟ ਦੇ ਨਾਲ ਉਨ੍ਹਾਂ ਨੂੰ ਦੇ ਦਿੱਤਾ। ਉਸ ਦਾ ਨਤੀਜਾ ਕੀ ਹੋਇਆ, ਸਪੀਕਰ ਸਾਹਿਬ, ਇਹ ਗੱਲਾਂ ਡਿਸਕਸ ਕਰਨ ਵਾਲੀਆਂ ਸਨ। ਹੁਣ 15 ਦਿਨ ਵਿੱਚ 24 ਘੰਟੇ ਬਿਜਲੀ ਮਿਲਣ ਸਬੰਧੀ ਇਨ੍ਹਾਂ ਨੇ ਕਹਿ ਦਿੱਤਾ। 15 ਦਿਨਾਂ ਬਾਅਦ, ਇਹ ਤਾਂ ਬਾਦਲ ਸਾਹਿਬ ਤੇ ਬੇਸਿਡ ਹੈ, ਉੱਪਰਲੇ ਬਾਦਲ ਸਾਹਿਬ ਤੇ ਜਿਸ ਨਾਲ ਬਰਸਾਤ ਆਉਣੀ ਹੈ। ਜੇ ਬਰਸਾਤ ਆ ਗਈ ਤਾਂ 15 ਦਿਨਾਂ ਦੇ ਵਿੱਚ ਕਪੈਸਿਟੀ ਆਪਣੇ ਆਪ ਠੀਕ ਹੋ ਜਾਣੀ ਹੈ ਅਤੇ ਤੁਸੀਂ ਸੱਚੇ ਹੋ ਜਾਵੋਗੇ। (ਆਪੋਜ਼ੀਸ਼ਨ ਪਾਰਟੀ ਵਲੋਂ ਥੰਪਿੰਗ) ਵਰਣਾ ਸਪੀਕਰ ਸਾਹਿਬ, ਇਥੇ ਕੋਈ ਪਾਵਰ ਪੁਜੀਸ਼ਨ ਠੀਕ ਨਹੀਂ ਹੋਣੀ। They have enhanced the capacity but at a great cost to the people of Punjab. ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇੰਡਸਟਰੀ ਦੀ ਗੱਲ ਕਰਨਾ ਚਾਹੁੰਦਾ ਹਾਂ। ਇਹ ਪੰਜਾਬ ਦੇ ਵਿੱਚ ਸਮਾਲ ਸਕੇਲ ਇੰਡਸਟਰੀ ਨੂੰ ਪ੍ਰਤੀ ਯੂਨਿਟ 5 ਰੁਪਏ 74 ਪੈਸੇ ਦੇ ਹਿਸਾਬ ਨਾਲ ਬਿਜਲੀ ਦੇ ਰਹੇ ਹਨ ਜਦਕਿ ਪੜੋਸ ਵਿੱਚ ਹਰਿਆਣਾ ਸਟੇਟ ਹੈ, ਉਥੇ ਕੀਮਤ ਪੰਜ ਰੁਪਏ ਤੋਂ ਘੱਟ ਹੈ। ਮੀਡੀਅਮ ਸਕੇਲ ਇੰਡਸਟਰੀ ਨੂੰ 6 ਰੁਪਏ 26 ਪੈਸੇ ਅਤੇ ਹਰਿਆਣੇ ਵਾਲੇ 5 ਰੁਪਏ 25 ਪੈਸੇ ਦੇ ਹਿਸਾਬ ਨਾਲ ਦੇ ਰਹੇ ਹਨ। ਓਰ ਫਰਨੇਸ ਨੂੰ 6 ਰੁਪਏ 33 ਪੈਸੇ....

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਸਟੇਟਮੈਂਟ ਉਤੇ ਨਾ ਕੁਐਸਚਨ ਹੁੰਦਾ ਹੈ ਅਤੇ ਨਾ ਡਿਬੇਟ ਹੁੰਦੀ ਹੈ।

**ਸ਼੍ਰੀ ਸੁਨੀਲ ਜਾਖੜ :** ਮੈਂ ਤਾਂ ਕਹਿੰਦਾ ਹਾਂ ਕਿ ਇਸ ਤੇ ਬਹਿਸ ਕਰਵਾ ਲਵੋ।

**ਸੰਸਦੀ ਮਾਮਲੇ ਮੰਤਰੀ :** ਇਸ ਵਾਸਤੇ ਤੁਸੀਂ ਨੋਟਿਸ ਦਿਉ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਂ ਗੁਜ਼ਾਰਿਸ਼ ਕਰਦਾ ਹਾਂ ਕਿ ਸਟੇਟਮੈਂਟ ਦੇਣ ਦੇ ਵਿਚ ਜਿਹੜੀ ਮਿਸਮੈਨੇਜਮੈਂਟ ਹੋਈ ਹੈ.....(ਵਿਘਨ) ਜਿਹੜੀਆਂ

ਆਪ ਨੂੰ ਡੇਡੀਕੇਟਿਡ ਮਾਈਨਜ਼ ਮਿਲੀਆਂ ਹੋਈਆਂ ਹਨ, ਉਥੇ ਕਿਉਂ ਸਟਰਾਈਕ ਹੋਈ? ਉੱਥੇ ਸਰਕਾਰ ਉਨ੍ਹਾਂ ਦੇ ਗੋਡੇ ਪਈ ਹੋਈ ਹੈ, Govt. is being dragged by a private operator.

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਇਹ ਲੀਡਰ ਆਫ਼ ਦਿ ਆਪੋਜ਼ੀਸ਼ਨ ਹਨ ਤੇ ਇਹ ਆਪ ਹੀ ਰੂਲ ਤੋੜੀ ਜਾਂਦੇ ਹਨ। (ਵਿਘਨ)

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇਹ ਸਾਰੀਆਂ ਗੱਲਾਂ ਦਾ ਖੁਲਾਸਾ ਕਰਨ। ਜੇ ਇਨ੍ਹਾਂ ਦੇ ਵਾਸਤੇ ਵਧਾਈ ਵਾਲੀ ਗੱਲ ਹੋਵੇਗੀ ਤਾਂ ਵਧਾਈ ਦੇ ਦਿਆਂਗੇ। Proof of it lies in its result itself. ਸਪੀਕਰ ਸਾਹਿਬ, ਜੇਕਰ ਲੋਕਾਂ ਨੂੰ ਬਿਜਲੀ ਮਿਲੇਗੀ ਤਾਂ ਆਪਣੇ ਆਪ ਹੀ ਤੁਹਾਡਾ ਧੰਨਵਾਦ ਕਰਾਂਗੇ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਲੀਡਰ ਆਫ ਦਿ ਆਪੋਜ਼ੀਸ਼ਨ ਬਹੁਤ ਹੀ ਕਾਬਲ ਹਨ। ਮੈਨੂੰ ਪੂਰੀ ਉਮੀਦ ਸੀ ਕਿ ਇਹ ਆਪਣੀ ਪੂਰੀ ਰਿਸਰਚ ਕਰਕੇ..

**ਸ਼੍ਰੀਮਤੀ ਰਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਇੱਕ ਪੁਆਇੰਟ ਆਫ ਆਰਡਰ ਕਰਨਾ ਬਣਦਾ ਹੈ। ਕੁਐਸਚਨ ਤੇ ਡਿਸਕਸ਼ਨ ਨਹੀਂ ਹੁੰਦੀ ਪਰੰਤੂ ਸਟੇਟਮੈਂਟ ਤੇ ਪੁਆਇੰਟ ਆਫ ਆਰਡਰ ਹੁੰਦਾ ਹੈ। ਜੋ ਮਾਮਲਾ, ਜੋ ਸਮੱਸਿਆਵਾਂ ਬਾਰੇ ਮਾਨਯੋਗ ਡਿਪਟੀ ਸੀ.ਐਮ. ਸਾਹਿਬ ਨੇ ਆਪਣੀਆਂ ਐਫਰਟਸ ਦੱਸੀਆਂ ਹਨ, ਅਸੀਂ ਸਮਝਦੇ ਹਾਂ ਕਿ ਇਹ ਠੀਕ ਹੋਣਗੀਆਂ। ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਭੇਜਿਆ ਹੈ ਪਰੰਤੂ ਇਹ ਮਾਮਲਾ ਇੰਨਾ ਗੰਭੀਰ ਸੀ ਉਸ ਬਾਰੇ ਇਨ੍ਹਾਂ ਨੇ ਹੋਰਾਂ ਸਿਰ ਦੋਸ਼ ਲਗਾ ਕੇ ਕਿ ਫਲਾਣੀ ਸਰਕਾਰ ਨੇ ਸਾਨੂੰ ਟਾਈਮ ਨਹੀਂ ਦਿੱਤਾ, ਫਲਾਣੀ ਸਰਕਾਰ ਨੇ ਸਾਨੂੰ ਕੋਲਾ ਨਹੀਂ ਦਿੱਤਾ, ਇਹ ਕਹਿ ਕੇ ਅਸੀਂ ਆਪਣੇ ਕੀਤੇ ਗੁਨਾਹਾਂ ਬਾਰੇ ਪੰਜਾਬ ਦੇ ਲੋਕਾਂ ਤੋਂ ਬਰੀ ਨਹੀਂ ਹੋ ਸਕਦੇ। ਸਾਡੀ ਪਾਰਟੀ ਇਹ ਚਾਹੁੰਦੀ ਹੈ ਅਤੇ ਇਥੇ ਵਾਰ ਵਾਰ ਰਿਕੁਐਸਟ ਕੀਤੀ ਸੀ ਕਿ ਕੋਈ ਵੀ ਮਾਮਲਾ ਜਿਸ ਵਿੱਚ ਪੰਜਾਬ ਦਾ ਹਿੱਤ ਹੈ, ਜਿਥੇ ਪੰਜਾਬ ਦੇ ਲੋਕਾਂ ਨੂੰ ਸੈਕਰੀਫਾਈਸ ਕਰਨਾ ਪੈ ਰਿਹਾ ਹੈ, we are with you. We are with government. ਅਸੀਂ ਕੇਂਦਰ ਸਰਕਾਰ ਕੋਲ ਜਾਣ ਲਈ ਤਿਆਰ ਹਾਂ ਲੇਕਿਨ ਇਸੇ ਫਲੋਰ ਆਫ ਦਿ ਹਾਊਸ ਉਤੇ ਸੀ.ਐਮ. ਸਾਹਿਬ ਨੇ ਕਿਹਾ ਹੈ ਕਿ.... (ਵਿਘਨ) ਸੁਣ ਤਾਂ ਲਵੋ। ਇਸੇ ਫਲੋਰ ਆਫ ਦਿ ਹਾਊਸ ਉਤੇ ਸੀ.ਐਮ.

[ ਸ਼੍ਰੀਮਤੀ ਰਜਿੰਦਰ ਕੌਰ ਭੱਠਲ ]

ਸਾਹਿਬ ਨੇ ਕਿਹਾ ਹੈ ਕਿ ਤੁਹਾਨੂੰ ਨਾਲ ਲਿਜਾਣ ਦੀ ਲੋੜ ਨਹੀਂ ਹੈ, ਸਾਡੇ ਸਾਰੇ ਕੰਮ ਪੂਰੇ ਹੁੰਦੇ ਹਨ। ਕਿਉਂ ਨਾ ਇਥੇ ਇਕ ਮਤਾ ਲਿਆਂਦਾ ਗਿਆ ਕਿ ਪੰਜਾਬ ਦੇ ਲੋਕਾਂ ਦਾ ਕੋਈ ਨੁਕਸਾਨ ਨਾ ਹੋਵੇ, ਇਸ ਕਰਕੇ ਅਸੀਂ ਮਤਾ ਲੈ ਕੇ ਆਉਂਦੇ ਹਾਂ ਅਤੇ ਆਪਾਂ ਯੂ.ਪੀ.ਏ. ਸਰਕਾਰ ਕੋਲ ਚੱਲੀਏ। ਅਸੀਂ ਤੁਹਾਡੇ ਮੂਹਰੇ ਲੱਗ ਕੇ ਚੱਲਣ ਨੂੰ ਤਿਆਰ ਸੀ। ਕਿਉਂ ਲੋਕਾਂ ਨੇ ਸਫਰ ਕੀਤਾ, ਕਿਉਂ ਅਣਗਹਿਲੀ ਕੀਤੀ? ਇਹ ਮੇਰਾ ਪੁਆਇੰਟ ਆਫ ਆਰਡਰ ਹੈ।

(ਇਸ ਸਮੇਂ ਬਹੁਤ ਸਾਰੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਸੇਖੜੀ ਜੀ, ਨਹੀਂ। ਕਿਰਪਾ ਕਰਕੇ ਤੁਸੀਂ ਬੈਠ ਜਾਉ। ਵੜਿੰਗ ਸਾਹਿਬ, ਤੁਸੀਂ ਲੇਟ ਹੋ, ਬੈਠ ਜਾਉ। (ਵਿਘਨ) ਸੇਖੜੀ ਜੀ, ਮੈਂ ਕਿਹਾ ਜੀ, ਤੁਸੀਂ ਬੈਠ ਜਾਉ। ਡਿਪਟੀ ਸੀ.ਐਮ. ਸਾਹਿਬ ਬੋਲ ਰਹੇ ਹਨ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਜੋ ਮੈਂ ਆਪਣੀ ਸਟੇਟਮੈਂਟ ਦਿੱਤੀ ਹੈ ਉਸ ਦੇ ਉਤੇ ਮਾਨਯੋਗ ਲੀਡਰ ਆਫ ਦਿ ਆਪੋਜ਼ੀਸ਼ਨ ਅਤੇ ਮਾਨਯੋਗ ਬੀਬੀ ਜੀ ਨੇ ਆਪਣੇ ਵਿਚਾਰ ਰੱਖੇ ਹਨ। ਮਾਨਯੋਗ ਲੀਡਰ ਆਫ ਦਿ ਆਪੋਜ਼ੀਸ਼ਨ, ਜਾਖੜ ਸਾਹਿਬ ਨੇ ਪੂਰੀ ਡਿਟੇਲ ਵਿੱਚ ਨਾ ਰਿਕਾਰਡ ਵੇਖਿਆ ਹੈ ਤੇ ਨਾ ਹੀ ਸਮਝਿਆ ਹੈ। ਜਿਹੜੇ ਪਾਵਰ ਪਲਾਂਟਸ ਅਸੀਂ ਬਿਲਡ ਕੀਤੇ ਹਨ ਇਨ੍ਹਾਂ ਦੀ ਕੋਲ ਲਿੰਕੇਜ ਗੌਰਮਿੰਟ ਆਫ ਇੰਡੀਆ ਨੇ ਜਦੋਂ ਦਿੱਤੀ ਸੀ ਤਾਂ 100% ਦਿੱਤੀ ਸੀ। (ਵਿਘਨ) ਰਾਜਪੁਰੇ ਦੀ ਲਾਈਨ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਆਈ ਨੂੰ ਹਾਲੇ ਡੇਢ ਮਹੀਨਾ ਹੀ ਹੋਇਆ ਹੈ। ਅਸੀਂ ਦਸ ਸਾਲ ਦੇ ਮਗਰ ਪਏ ਹੋਏ ਹਾਂ ਕਿ ਰੇਲਵੇ ਲਾਈਨ ਬਣਾ ਦਿਉ।(ਵਿਘਨ) ਸਪੀਕਰ ਸਾਹਿਬ, ਜਿਹੜੇ ਫੈਕਟਸ ਹਨ ਉਨ੍ਹਾਂ ਬਾਰੇ ਮੈਂ ਅਸਲੀ ਗੱਲ ਦੱਸਣਾ ਚਾਹੁੰਦਾ ਹਾਂ।

ਜਾਖੜ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਰਾਜਪੁਰਾ ਤੇ ਤਲਵੰਡੀ ਸਾਬੋ ਥਰਮਲ ਪਲਾਂਟਾਂ ਦੀ ਕੋਲ ਇੰਡੀਆ ਨਾਲ 100% ਲਿੰਕੇਜ ਗੌਰਮਿੰਟ ਆਫ ਇੰਡੀਆ ਨੇ ਦਿੱਤੀ ਹੋਈ ਹੈ। ਜਿਵੇਂ ਮੈਂ ਹੁਣੇ ਜ਼ਿਕਰ ਕੀਤਾ ਹੈ ਕਿ ਦੋ ਸਾਲ ਪਹਿਲਾਂ ਜਦੋਂ ਕੰਮ ਅੱਧਾ ਜਾਂ ਅੱਧੇ ਤੋਂ ਜ਼ਿਆਦਾ ਹੋ ਗਿਆ ਤਾਂ ਗੌਰਮਿੰਟ ਆਫ ਇੰਡੀਆ ਨੇ ਸਾਨੂੰ ਚਿੱਠੀ ਲਿਖੀ ਕਿ 100% ਨਹੀਂ ਦੇ ਸਕਦੇ, ਹੁਣ ਅਸੀਂ

80% ਦੇਵਾਂਗੇ ਕਿਉਂਕਿ ਇਨ੍ਹਾਂ ਨੇ ਕੋਲ ਜੈਨਰੇਸ਼ਨ ਨਹੀਂ ਕੀਤੀ। ਫਿਰ ਉਸ ਤੋਂ ਬਾਅਦ ਇਕ ਚਿੱਠੀ ਹੋਰ ਆ ਗਈ ਕਿ ਅਸੀਂ 80 ਪਰਸੈਂਟ ਵੀ ਨਹੀਂ ਦੇ ਸਕਦੇ ਤੇ ਹੁਣ ਅਸੀਂ ਸਿਰਫ਼ 65 ਪਰਸੈਂਟ ਹੀ ਕੋਲਾ ਦੇਵਾਂਗੇ। ਜਿਹੜਾ ਸਾਡਾ ਗੋਇੰਦਵਾਲ ਸਾਹਿਬ ਦਾ ਪਲਾਂਟ ਹੈ ਉਸ ਦੀ ਕੋਲ ਲਿੰਕੇਜ ਦੇ ਨਾਲ ਨਾਲ ਸਾਡੇ ਕੋਲ ਮਾਈਨ ਵੀ ਆਈ। ਉਸ ਦੀ ਕਲੀਅਰੈਂਸ ਵਾਸਤੇ ਮੁੱਖ ਮੰਤਰੀ ਜੀ, ਪ੍ਰਾਈਮ ਮਨਿਸਟਰ ਮਨਮੋਹਨ ਸਿੰਘ ਜੀ ਅਤੇ ਹੋਰ ਮਨਿਸਟਰਾਂ ਕੋਲ ਸੈਂਕੜੇ ਵਾਰ ਗਏ। ਇਸ ਸਬੰਧੀ ਅੱਠ ਮੀਟਿੰਗਾਂ ਵੀ ਹੋਈਆਂ। ਅਸੀਂ ਕਿਹਾ ਕਿ ਜਦੋਂ ਤੱਕ ਕੋਲ ਲਿੰਕੇਜ ਨਹੀਂ ਹੁੰਦਾ ਉਦੋਂ ਤੱਕ ਸਾਨੂੰ tapering link ਦੇ ਦਿਉ ਕਿਉਂਕਿ ਪਲਾਂਟ ਵਾਲਾ 6–7 ਹਜ਼ਾਰ ਕਰੋੜ ਰੁਪਿਆ ਲਗਾਈ ਬੈਠਾ ਹੈ, ਉਸ ਦਾ ਵਿਆਜ ਵੀ ਬਹੁਤ ਚੱਲ ਰਿਹਾ ਹੈ ਪਰੰਤੂ ਇਕ ਵੀ tapering linkage ਨਹੀਂ ਮਿਲੀ। ਨਵੀਂ ਸਰਕਾਰ ਆਈ ਨੂੰ ਤਾਂ ਹਾਲੇ ਡੇਢ ਮਹੀਨਾ ਹੀ ਹੋਇਆ ਹੈ। ਹੁਣ ਮੁੱਖ ਮੰਤਰੀ ਜੀ ਦੁਬਾਰਾ ਗਏ। ਇਕ ਦਿਨ ਵਿਚ, ਉਸੇ ਮੀਟਿੰਗ ਵਿਚ tapering linkage ਅਲਾਓ ਹੋ ਗਈ ਅਤੇ ਹੁਣ ਉਥੇ ਕੋਲਾ ਜਾਣਾ ਸ਼ੁਰੂ ਹੋ ਗਿਆ ਹੈ। (ਥੰਪਿੰਗ)

ਜਾਖੜ ਸਾਹਿਬ, ਜਿਹੜੀ ਗੱਲ ਤੁਸੀਂ ਰੇਟਾਂ ਦੀ ਗੱਲ ਕਰ ਰਹੇ ਹੋ, ਜੇਕਰ ਤੁਸੀਂ ਹਰਿਆਣਾ ਵਿਚ ਜਾਉ ਤਾਂ ਸਮਾਲ ਅਤੇ ਮੀਡੀਅਮ ਸਕੇਲ ਇੰਡਸਟਰੀ, ਓਰ ਫਰਨੇਸਿਜ਼ ਵਿੱਚ ਬਿਜਲੀ ਆਉਂਦੀ ਹੀ ਸਿਰਫ਼ ਸੱਤ ਜਾਂ ਅੱਠ ਘੰਟੇ ਹੈ ਅਤੇ ਬਾਕੀ ਉਨ੍ਹਾਂ ਨੂੰ ਜੈਨਰੇਟਰ ਚਲਾਉਣਾ ਪੈਂਦਾ ਹੈ ਉਸ ਨਾਲ ਵੀਹ ਰੁਪਏ ਪ੍ਰਤੀ ਯੂਨਿਟ ਦੀ ਕਾਸਟ ਪੈਂਦੀ ਹੈ। ਉਥੇ ਪਾਵਰ ਜੈਨਰੇਸ਼ਨ ਨਹੀਂ ਹੈ, ਉਨ੍ਹਾਂ ਦਾ ਸਿਸਟਮ ਇੰਨਾ ਮਾੜਾ ਹੈ ਕਿ ਉਥੇ ਸਾਰੀਆਂ ਫੈਕਟਰੀਆਂ ਜੈਨਰੇਟਰ ਦੇ ਉਤੇ ਹਨ। ਤੁਸੀਂ ਹਰਿਆਣੇ ਵਿਚ ਚਲੇ ਜਾਉ ਉਥੇ 100 ਪ੍ਰਤੀਸ਼ਤ ਇੰਡਸਟਰੀ ਜੈਨਰੇਟਰ ਬੈਕ ਅਪ ਉਤੇ ਹੈ ਕਿਉਂਕਿ ਉਥੇ ਕਦੇ ਦੋ ਘੰਟੇ ਬਿਜਲੀ ਆ ਜਾਂਦੀ ਹੈ ਤੇ ਕਦੇ ਤਿੰਨ ਘੰਟੇ ਆਉਂਦੀ ਹੈ, ਫਿਰ ਬੰਦ ਹੋ ਜਾਂਦੀ ਹੈ। ਇਸ ਤਰ੍ਹਾਂ ਉਨ੍ਹਾਂ ਨੂੰ ਇਹ ਵੀਹ ਰੁਪਏ ਪ੍ਰਤੀ ਯੂਨਿਟ ਦੇ ਹਿਸਾਬ ਨਾਲ ਪੈਂਦੀ ਹੈ ਜਦ ਕਿ ਅਸੀਂ ਪੰਜ ਰੁਪਏ ਦਿੰਦੇ ਹਾਂ। ਉਸ ਦਾ ਇਨ੍ਹਾਂ ਤੇ ਕੋਈ ਅਸਰ ਨਹੀਂ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ we have generated capacity now. ਬਾਕੀ ਕੋਲ ਸਬੰਧੀ ਐਨ.ਡੀ.ਏ. ਸਰਕਾਰ ਨੇ ਬੜੀ ਹਿੰਮਤ ਕੀਤੀ ਹੈ, ਸਾਨੂੰ ਰੋਜ਼ਾਨਾ ਦੇ ਦੋ ਰੇਕਸ ਆਉਣ ਲੱਗ ਗਏ ਹਨ। It will take 5-10 days to build up the stocks and all that and plus ਜਿਹੜੇ ਸਾਡੇ ਦੂਜੇ ਪਲਾਂਟਸ ਹਨ ਉਨ੍ਹਾਂ ਦੀ ਲਿੰਕੇਜ਼

[ ਉਪ ਮੁੱਖ ਮੰਤਰੀ ]

ਪੂਰੀ ਤਰ੍ਹਾਂ ਕਲੀਅਰ ਹੈ। ਉਸ ਬਾਰੇ we are assuring you because we know now the things would happen. ਸਾਨੂੰ ਪਿੱਛੇ ਕੋਈ ਉਮੀਦ ਨਹੀਂ ਸੀ। ਤੁਸੀਂ ਜਾਣਦੇ ਹੀ ਹੋ ਕਿ ਬਾਦਲ ਸਾਹਿਬ, ਮੁੱਖ ਮੰਤਰੀ ਜੀ ਆਪ ਜਾਂਦੇ ਹਨ ਜਾਂ ਕੋਈ ਹੋਰ ਮਨਿਸਟਰ ਹੋਵੇ, ਉਹ ਆਪ ਜਾਂਦੇ ਹਨ। ਅਸੀਂ ਜਾ ਜਾ ਕੇ ਥੱਕ ਗਏ ਅਤੇ ਜਦੋਂ ਅਖੀਰ ਵਿੱਚ ਕੋਈ ਚਾਰਾ ਨਹੀਂ ਰਿਹਾ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ we are not talking politically, I am just saying ਜਿਹੜੀ ਤੁਸੀਂ ਗੱਲ ਕੀਤੀ ਹੈ। ਜੋ ਇਨੀਸ਼ੀਏਟਿਵ ਪੰਜਾਬ ਦੀ ਬਾਦਲ ਸਰਕਾਰ ਨੇ ਕੀਤਾ ਹੈ ਉਹ ਹਿੰਦੁਸਤਾਨ ਦੀ ਕਿਸੇ ਵੀ ਸਟੇਟ ਦੀ ਸਰਕਾਰ ਨੇ ਇੰਨੀ ਸਰਪਲਸ ਕਪੈਸਿਟੀ ਜੈਨਰੇਟ ਨਹੀਂ ਕੀਤੀ, ਇੰਸਟਾਲ ਨਹੀਂ ਕੀਤੀ, ਜਿੰਨੀ ਪੰਜਾਬ ਨੇ ਕੀਤੀ ਹੈ। (ਥੰਪਿੰਗ)

ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਲ 2007 ਵਿੱਚ ਪੰਜਾਬ ਰਾਜ ਬਿਜਲੀ ਬੋਰਡ ਦੀ ਰੈਂਕਿੰਗ ਸਾਰੀਆਂ ਸਟੇਟਾਂ ਦੇ ਬੋਰਡਾਂ ਵਿਚੋਂ 18ਵੇਂ ਨੰਬਰ ਤੇ ਸੀ ਪਰੰਤੂ today our ranking is second because our capacity and infrastructure has developed a lot. (ਥੰਪਿੰਗ) ਅੱਜ ਸਿਰਫ਼ ਇੱਕ ਸਟੇਟ ਗੁਜਰਾਤ ਸਾਡੇ ਤੋਂ ਅੱਗੇ ਹੈ ਬਾਕੀ ਸਾਰੀਆਂ ਸਟੇਟਾਂ ਪਿੱਛੇ ਹੋ ਗਈਆਂ ਹਨ। ਮੈਂ ਸਿਰਫ਼ ਇੰਨਾ ਕਹਿਣਾ ਚਾਹੁੰਦਾ ਹਾਂ ਕਿ ਤੁਹਾਨੂੰ ਕੰਪਲੀਮੈਂਟ ਦੇਣਾ ਚਾਹੀਦਾ ਹੈ ਅਤੇ ਸਾਡਾ ਸਾਥ ਦੇਣਾ ਚਾਹੀਦਾ ਹੈ rather than making it is a political issue. ਜੇਕਰ ਜੁਲਾਈ ਵਿੱਚ ਬਿਜਲੀ ਨਹੀਂ ਆਈ ਤਾਂ ਇਹ ਸਾਡੀ ਮਜਬੂਰੀ ਹੈ, ਅਸੀਂ ਕੁਝ ਕਰ ਨਹੀਂ ਸਕਦੇ ਸੀ ਪਰ ਹੁਣ ਸਾਨੂੰ ਉਮੀਦ ਹੈ ਕਿ ਐਨ.ਡੀ.ਏ. ਸਰਕਾਰ ਬੈਠੀ ਹੈ ਅਤੇ ਸਾਡੀ ਗੱਲ ਉਥੇ ਸੁਣੀ ਜਾਵੇਗੀ। ਅੱਜ ਪੰਜਾਬ ਨੂੰ ਇਨਸਾਫ਼ ਮਿਲ ਰਿਹਾ ਹੈ ਜਿਹੜਾ ਪਿਛਲੇ 10 ਸਾਲਾਂ ਵਿੱਚ ਨਹੀਂ ਮਿਲਿਆ..... (ਵਿਘਨ, ਸ਼ੋਰ) ਸਪੀਕਰ ਸਾਹਿਬ, ਜਾਖੜ ਸਾਹਿਬ ਨੇ ਜਿਹੜੀ ਵ੍ਹਾਈਟ ਪੇਪਰ ਦੀ ਗੱਲ ਕੀਤੀ ਹੈ, ਮੈਂ ਇਹ ਇਨ੍ਹਾਂ ਨੂੰ ਮੀਟਿੰਗ ਤੋਂ ਬਾਅਦ ਦੇ ਦੇਵਾਂਗਾ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਪਾਰਟੀ ਦੇ ਕੁਝ ਮਾਨਯੋਗ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**Mr. Speaker :** Please sit down.

———

## RESOLUTION REG. TAKING UP THE MATTER WITH CENTRAL GOVT. TO RESTRAIN ANY STATE GOVT. FROM INTERFERING IN THE RELIGIOUS AFFAIRS / RELIGIOUS INSTITUTIONS OF OTHER STATES

**ਮਾਨਯੋਗ ਸਪੀਕਰ :** ਹੁਣ ਬੀਬੀ ਜਗੀਰ ਕੌਰ ਮਤਾ ਪੇਸ਼ ਕਰਨਗੇ।

**ਬੀਬੀ ਜਗੀਰ ਕੌਰ :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ ਕਿ –

"ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਕੇਂਦਰ ਸਰਕਾਰ ਨਾਲ ਮਾਮਲਾ ਉਠਾਇਆ ਜਾਵੇ ਕਿ ਕੋਈ ਵੀ ਰਾਜ ਸਰਕਾਰ ਦੂਸਰੇ ਰਾਜ ਦੇ ਧਾਰਮਿਕ ਮਸਲਿਆਂ/ਧਾਰਮਿਕ ਸੰਸਥਾਵਾਂ ਵਿਚ ਦਖਲ ਅੰਦਾਜ਼ੀ ਨਾ ਕਰੇ।"

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ ਕਿ –

"ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਕੇਂਦਰ ਸਰਕਾਰ ਨਾਲ ਮਾਮਲਾ ਉਠਾਇਆ ਜਾਵੇ ਕਿ ਕੋਈ ਵੀ ਰਾਜ ਸਰਕਾਰ ਦੂਸਰੇ ਰਾਜ ਦੇ ਧਾਰਮਿਕ ਮਸਲਿਆਂ/ਧਾਰਮਿਕ ਸੰਸਥਾਵਾਂ ਵਿਚ ਦਖਲ ਅੰਦਾਜ਼ੀ ਨਾ ਕਰੇ।"

**ਬਹਿਸ।** ਹਾਂ ਜੀ ਬੀਬੀ ਜੀ।

**ਬੀਬੀ ਜਗੀਰ ਕੌਰ (ਭੁਲੱਥ) :** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਆਪ ਜੀ ਨੇ ਇਕ ਬਹੁਤ ਅਹਿਮ ਮਤੇ ਤੇ ਮੈਨੂੰ ਬੋਲਣ ਵਾਸਤੇ ਇਜ਼ਾਜਤ ਦਿੱਤੀ ਹੈ। ਹਰ ਧਰਮ ਦੇ ਧਾਰਮਿਕ ਮਸਲੇ ਸਮੇਂ ਦੇ ਨਾਲ ਵਿਚਾਰੇ ਜਾਂਦੇ ਹਨ। ਬਹੁਤ ਸਾਰੀਆਂ ਅਜਿਹੀਆਂ ਸਰਕਾਰਾਂ ਜਿਹੜੀਆਂ ਦੂਜੇ ਧਰਮਾਂ ਦੇ ਧਾਰਮਿਕ ਮਸਲਿਆਂ/ਸਿਧਾਂਤਾਂ ਵਿੱਚ ਦਖ਼ਲ ਅੰਦਾਜ਼ੀ ਕਰਕੇ ਬੜਾ ਖ਼ਤਰਾ ਪੈਦਾ ਕਰ ਦਿੰਦੀਆਂ ਹਨ। ਖਾਸ ਕਰਕੇ ਜਿਹੜਾ ਸਿੱਖ ਧਰਮ ਹੈ, ਉਸ ਵਿੱਚ ਸਮੇਂ ਸਮੇਂ ਤੇ ਵੱਡੇ ਸੰਘਰਸ਼ਾਂ ਵਿੱਚ ਪੈ ਕੇ ਧਰਮ ਨੂੰ ਬਚਾਉਣ ਦੀ ਜ਼ਿੰਮੇਵਾਰੀ ਸੰਭਾਲੀ ਗਈ। ਮੈਂ ਬਹੁਤ ਥੋੜ੍ਹੇ ਸ਼ਬਦਾਂ ਵਿੱਚ ਇਸ ਹਾਊਸ ਵਿੱਚ ਆਪਣੇ ਵਿਚਾਰ ਰੱਖ ਕੇ ਗੱਲ ਸਮਾਪਤ ਕਰਾਂਗੀ। ਮੈਂ ਖਾਸ ਕਰਕੇ ਉਸ ਸਮੇਂ ਤੋਂ ਸ਼ੁਰੂ ਕਰਾਂਗੀ ਜਦੋਂ ਸਿੱਖ ਧਰਮ ਦੇ ਗੁਰਧਾਮਾਂ, ਸਿੱਖ ਧਰਮ ਦੇ ਸਿਧਾਂਤਾਂ, ਸਿੱਖ ਧਰਮ ਦੀਆਂ ਸੰਸਥਾਵਾਂ ਉੱਤੇ ਕਦੇ ਮੁਗਲਾਂ ਨੇ ਅਤੇ ਕਦੇ ਅੰਗਰੇਜ਼ਾਂ ਨੇ ਬਹੁਤ ਜ਼ੁਲਮ ਕੀਤੇ।

[ ਬੀਬੀ ਜਗੀਰ ਕੌਰ ]

ਜਦੋਂ ਅੰਗਰੇਜ਼ਾਂ ਨੇ ਸਾਡੇ ਗੁਰਧਾਮਾਂ ਵਿੱਚ ਮਹੰਤ ਵਾੜ ਦਿੱਤੇ...(ਵਿਘਨ) ਤੁਸੀਂ ਬਾਅਦ ਵਿੱਚ ਬੋਲ ਲੈਣਾ ਜੀ। ਮੇਰੇ ਬੋਲਣ ਵੇਲੇ ਟੋਕਾ-ਟਾਕੀ ਨਾ ਕਰੋ।

**ਮਾਨਯੋਗ ਸਪੀਕਰ :** ਮੋਫਰ ਜੀ, ਟੋਕਾ-ਟਾਕੀ ਨਾ ਕਰੋ।

**ਬੀਬੀ ਜਗੀਰ ਕੌਰ :** ਗੁਰਦੁਆਰਾ ਸੁਧਾਰ ਲਹਿਰ ਚੱਲੀ, ਸਿੰਘ ਸਭਾਵਾਂ ਬਣੀਆਂ, ਅਕਾਲੀ ਦਲ ਨੇ ਬੜੀ ਜੱਦੋ-ਜਹਿਦ ਉਪਰੰਤ ਮਹੰਤਾਂ ਨੂੰ ਗੁਰਦੁਆਰਿਆਂ ਵਿਚੋਂ ਕੱਢਿਆ। ਉਨ੍ਹਾਂ ਮਹੰਤਾਂ ਦੇ ਵੜਨ ਨਾਲ ਗੁਰਧਾਮਾਂ ਦਾ ਜੋ ਅਪਮਾਨ ਹੋਇਆ, ਜੋ ਤੌਹੀਨ ਹੋਈ, ਖਾਸ ਕਰਕੇ ਸ੍ਰੀ ਦਰਬਾਰ ਸਾਹਿਬ ਵਿੱਚ ਮੱਸੇ ਰੰਘੜ ਵਰਗਿਆਂ ਨੇ ਜੋ ਅਸ਼ਲੀਲਤਾ ਫੈਲਾਈ ਉਸ ਨੂੰ ਖ਼ਤਮ ਕਰਨ ਵਾਸਤੇ ਸਿੱਖਾਂ ਨੂੰ ਬਹੁਤ ਵੱਡਾ ਸੰਘਰਸ਼ ਕਰਨਾ ਪਿਆ। 1920 ਵਿੱਚ ਸ਼੍ਰੋਮਣੀ ਕਮੇਟੀ ਬਣਾਈ ਗਈ, ਰਜਿਸਟਰ ਕੀਤੀ ਗਈ। 1920 ਤੋਂ ਬਾਅਦ ਸਾਲ 1921 ਵਿੱਚ ਸਰਦਾਰ ਸੁੰਦਰ ਸਿੰਘ ਜੀ ਮਜੀਠੀਆ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬਣੇ। ਇਸ ਤੋਂ ਜਲਦੀ ਬਾਅਦ ਹੀ 14 ਅਗਸਤ, 1921 ਨੂੰ ਦੁਬਾਰਾ ਫਿਰ ਨਵੀਂ ਚੋਣ ਹੋਈ ਅਤੇ ਬਾਬਾ ਖੜਕ ਸਿੰਘ ਜੀ ਸ਼੍ਰੋਮਣੀ ਕਮੇਟੀ ਦੇ ਨਵੇਂ ਪ੍ਰਧਾਨ ਬਣੇ। ਸਾਲ 1921 ਤੋਂ ਲੈ ਕੇ 1925 ਤੱਕ ਸਿੱਖਾਂ ਨੇ ਬਹੁਤ ਸੰਘਰਸ਼ ਕੀਤਾ, ਨਨਕਾਣਾ ਸਾਹਿਬ ਦਾ ਮੋਰਚਾ ਲਗਾਇਆ, ਗੁਰੂ ਕੇ ਬਾਗ ਦਾ ਮੋਰਚਾ ਲੱਗਿਆ, ਜੈਤੋ ਦਾ ਮੋਰਚਾ ਲਗਾਇਆ ਅਤੇ ਚਾਬੀਆਂ ਦਾ ਮੋਰਚਾ ਲੱਗਿਆ। ਕਿੰਨੇ ਹੀ ਸਿੰਘ ਗ੍ਰਿਫਤਾਰ ਹੋਏ, ਮੇਰੇ ਖਿਆਲ ਵਿੱਚ ਹਾਊਸ ਵਿੱਚ ਬੈਠੇ ਸਾਰੇ ਹੀ ਇਸ ਵਾਕਿਆ ਨੂੰ ਜਾਣਦੇ ਹਨ, ਭਾਵੇਂ ਕੋਈ ਉੱਧਰ ਬੈਠਾ ਹੈ ਭਾਵੇਂ ਕੋਈ ਇੱਧਰ ਬੈਠਾ ਹੈ। ਹਰ ਇੱਕ ਨੇ ਉਸ ਵੇਲੇ ਇਕੱਠੇ ਹੋ ਕੇ ਲੜਾਈ ਲੜੀ। ਜੇ ਇਤਿਹਾਸ ਨੂੰ ਦੇਖੀਏ ਤਾਂ ਜਦੋਂ 1925 ਦਾ ਐਕਟ ਬਣਿਆ ਤਾਂ ਇਨ੍ਹਾਂ ਮੋਰਚਿਆਂ ਤੋਂ ਬਾਅਦ ਕਾਂਗਰਸ ਦੇ ਵੱਡੇ ਨੇਤਾ ਸ੍ਰੀ ਜਵਾਹਰ ਲਾਲ ਨਹਿਰੂ ਜੋ ਪ੍ਰਧਾਨ ਮੰਤਰੀ ਰਹੇ ਹਨ, ਉਨ੍ਹਾਂ ਨੇ ਵੀ ਇੱਕ ਗੱਲ ਕਹੀ ਸੀ ਕਿ ਅੱਜ ਅਸੀਂ ਦੇਸ਼ ਦੀ ਅਜ਼ਾਦੀ ਦੀ ਪਹਿਲੀ ਜੰਗ ਜਿੱਤ ਲਈ ਹੈ।

**ਮਾਨਯੋਗ ਸਪੀਕਰ :** ਗਾਂਧੀ ਜੀ ਨੇ ਕਿਹਾ ਸੀ।

**ਬੀਬੀ ਜਗੀਰ ਕੌਰ :** ਸੌਰੀ ਜੀ, ਗਾਂਧੀ ਜੀ ਨੇ ਅਤੇ ਪੰਡਿਤ ਜਵਾਹਰ ਲਾਲ ਨਹਿਰੂ ਜੀ ਨੇ ਵੀ ਕਿਹਾ ਸੀ। ਮੇਰਾ ਭਾਵ ਹੈ ਕਿ ਸਾਰਿਆਂ ਨੇ 1925 ਦੇ ਐਕਟ ਬਾਰੇ ਕਿਹਾ ਸੀ ਕਿ ਅਸੀਂ ਅਜ਼ਾਦੀ ਦੀ ਪਹਿਲੀ ਜੰਗ ਜਿੱਤ ਲਈ ਹੈ। ਇਸ ਦਾ ਮਤਲਬ ਹੈ ਕਿ ਦੇਸ਼ ਦੀ ਏਕਤਾ ਤੇ ਅਖੰਡਤਾ ਨੂੰ ਬਹਾਲ ਕਰਨ

ਵਾਸਤੇ, ਦੇਸ਼ ਦੇ ਧਰਮਾਂ ਨੂੰ ਸੇਫ ਰੱਖਣ ਵਾਸਤੇ ਸਾਰੀ ਸਿੱਖ ਕੌਮ ਵੱਡੇ ਸੰਘਰਸ਼ ਵਿਚੋਂ ਨਿਕਲੀ। 7 ਜੁਲਾਈ, 1925 ਦੇ ਐਕਟ ਤੋਂ ਬਾਅਦ ਸੈਂਟਰਲ ਬੋਰਡ ਬਣਿਆ। ਸੈਂਟਰਲ ਬੋਰਡ ਤੋਂ ਇਸ ਦਾ ਨਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰੱਖਿਆ ਗਿਆ। ਸਤਿਕਾਰਯੋਗ ਸਪੀਕਰ ਸਾਹਿਬ, ਤੁਸੀਂ ਵੀ ਇਸ ਇਤਿਹਾਸ ਨਾਲ ਜੁੜੇ ਹੋਏ ਹੋ ਅਤੇ ਇਥੇ ਬਹੁਤ ਸਾਰੇ ਉਹ ਵੀ ਬੈਠੇ ਹਨ, ਜਿਨ੍ਹਾਂ ਨੇ ਇਸ ਸੰਘਰਸ਼ ਵਿੱਚ ਵੀ ਹਿੱਸਾ ਲਿਆ ਹੋਵੇਗਾ, ਬਹੁਤ ਸਾਰੇ ਉਹ ਵੀ ਬੈਠੇ ਹਨ ਜਿਹੜੇ ਉਨ੍ਹਾਂ ਪਰਿਵਾਰਾਂ ਨਾਲ ਸੰਬੰਧਿਤ ਹਨ। ਜਦੋਂ ਨਨਕਾਣਾ ਸਾਹਿਬ ਦਾ ਮੋਰਚਾ ਲੱਗਿਆ ਤਾਂ ਸਰਦਾਰ ਲਛਮਣ ਸਿੰਘ ਧੀਰੋਵਾਲ ਵਰਗਿਆਂ ਨੇ ਉਸ ਦੀ ਅਗਵਾਈ ਕੀਤੀ ਅਤੇ ਨਰੈਣੂ ਮਹੰਤ ਨੂੰ ਉਥੋਂ ਭਜਾਇਆ। ਇਸ ਮੋਰਚੇ ਵਿੱਚ 65000 ਗ੍ਰਿਫਤਾਰੀਆਂ ਹੋਈਆਂ ਅਤੇ 400 ਦੇ ਕਰੀਬ ਸਿੱਖ ਸ਼ਹੀਦ ਹੋ ਗਏ। ਮੈਂ ਥੋੜ੍ਹੇ ਲਫਜ਼ਾਂ ਵਿੱਚ ਹੀ ਆਪ ਜੀ ਨੂੰ ਪਿਛਲੇ ਇਤਿਹਾਸ ਨਾਲ ਜੋੜਨਾ ਚਾਹੁੰਦੀ ਹਾਂ।

ਜੂਨ, 1926 ਨੂੰ ਸ਼੍ਰੋਮਣੀ ਗੁਰਦੁਆਰਾ ਕਮੇਟੀ ਦੀ ਪਹਿਲੀ ਚੋਣ ਹੋਈ। ਬਾਬਾ ਖੜਕ ਸਿੰਘ ਜੀ ਪ੍ਰਧਾਨ ਬਣੇ। ਉਸ ਤੋਂ ਬਾਅਦ ਸਮੇਂ ਦੇ ਨਾਲ ਨਾਲ ਪ੍ਰਧਾਨ ਬਦਲਦੇ ਰਹੇ। ਸਭ ਤੋਂ ਪਹਿਲਾਂ ਮੈਂ ਸ਼੍ਰੋਮਣੀ ਗੁਰਦੁਆਰਾ ਕਮੇਟੀ ਦੀ ਬਣਤਰ ਬਾਰੇ ਦੱਸਣਾ ਚਾਹੁੰਦੀ ਹਾਂ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਚੋਣ ਕਿਸ ਤਰ੍ਹਾਂ ਹੁੰਦੀ ਹੈ। ਹਾਊਸ ਨੂੰ ਇਸ ਗੱਲ ਦੀ ਜਾਣਕਾਰੀ ਹੈ ਕਿ ਇਸ ਐਕਟ ਨੂੰ ਪਾਰਲੀਮੈਂਟ ਵਿੱਚ ਬਣਾਇਆ ਗਿਆ, ਇਹ ਇੰਟਰ ਬਾਡੀ ਸਟੇਟ ਐਕਟ ਹੈ। ਇਸ ਦੇ ਵਿੱਚ ਕੋਈ ਵੀ ਤਰਮੀਮ ਤੇ ਤਬਦੀਲੀ ਉਤਨਾ ਚਿਰ ਨਹੀਂ ਹੋ ਸਕਦੀ ਜਿੰਨਾ ਚਿਰ ਸਾਰੀਆਂ ਸਟੇਟਾਂ ਲਿਖ ਕੇ ਨਾ ਦੇ ਦੇਣ ਅਤੇ ਜਦੋਂ ਤੱਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਜਨਰਲ ਹਾਊਸ ਉਸ ਤਰਮੀਮ ਨੂੰ ਪਾਸ ਨਹੀਂ ਕਰਦਾ। ਇੱਕ ਇੰਟਰ ਸਟੇਟ ਬਾਡੀ ਹੋਣ ਕਾਰਨ ਸਾਨੂੰ ਇਸ ਗੱਲ ਦਾ ਮਾਣ ਹੈ ਕਿ ਦੁਨੀਆਂ ਦੇ ਸਾਰੇ ਧਰਮਾਂ ਵਿਚੋਂ ਸਿੱਖਾਂ ਦੀ ਇੱਕੋ ਇੱਕ ਅਜਿਹੀ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੈ, ਜਿਸ ਦੀ ਅਲੱਗ ਬਣਤਰ ਹੈ।

ਪਾਰਲੀਮੈਂਟ ਦੇ ਐਕਟ ਅਤੇ ਸੈਂਟਰ ਗੌਰਮਿੰਟ ਦੇ ਗ੍ਰਹਿ ਵਿਭਾਗ ਵੱਲੋਂ ਜਾਰੀ ਨੋਟੀਫਿਕੇਸ਼ਨ ਰਾਹੀਂ ਇਸ ਸ਼੍ਰੋਮਣੀ ਕਮੇਟੀ ਦੀ ਚੋਣ ਹੁੰਦੀ ਹੈ। ਭਾਰਤ ਸਰਕਾਰ ਦਾ ਇਲੈਕਸ਼ਨ ਕਮਿਸ਼ਨ ਇਸ ਦੀ ਚੋਣ ਕਰਵਾਉਂਦਾ ਹੈ। ਜਦੋਂ ਪਹਿਲੀ ਕਮੇਟੀ ਦੀ ਮਿਆਦ ਪੂਰੀ ਹੁੰਦੀ ਹੈ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਜਨਰਲ ਇਜਲਾਸ ਬੁਲਾਇਆ ਜਾਂਦਾ ਹੈ। ਉਸ ਵਿੱਚ ਮਤਾ ਪਾਸ

[ ਬੀਬੀ ਜਗੀਰ ਕੌਰ ]

ਹੁੰਦਾ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਮਿਆਦ ਪੁੱਗ ਗਈ ਹੈ, ਇਸ ਦੀ ਚੋਣ ਕਰਵਾਈ ਜਾਵੇ। ਚੋਣ ਕਰਵਾਉਣ ਵਾਸਤੇ ਸੈਂਟਰ ਗੌਰਮਿੰਟ ਨੂੰ ਲਿਖਿਆ ਜਾਂਦਾ ਹੈ। ਫਿਰ ਇਲੈਕਸ਼ਨ ਕਮਿਸ਼ਨ ਸਾਰੀਆਂ ਚਾਰ ਸਟੇਟਾਂ ਨੂੰ ਪੁੱਛਦਾ ਹੈ ਕਿ ਤੁਸੀਂ ਕਦੋਂ ਚੋਣਾਂ ਕਰਵਾਉਣੀਆਂ ਚਾਹੁੰਦੇ ਹੋ। ਚਾਰਾਂ ਸਟੇਟਾਂ ਦੀ ਸਰਕਾਰ ਦੀ ਮਰਜ਼ੀ ਨਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਚੋਣ ਕਰਵਾਈ ਜਾਂਦੀ ਹੈ। ਇਥੋਂ ਤੱਕ ਕਿ ਕੋਈ ਵੀ ਚੇਂਜ ਕਰਨੀ ਹੋਵੇ, ਅਸੀਂ ਮੈਂਬਰਾਂ ਦੀ ਗਿਣਤੀ ਵਿੱਚ ਵਾਧਾ ਕੀਤਾ, ਪਹਿਲਾਂ ਹਾਊਸ ਦੇ 140 ਮੈਂਬਰ ਸੀ, ਅਸੀਂ 30 ਮੈਂਬਰ ਹੋਰ ਵਧਾਏ। ਅੱਜ ਇਨ੍ਹਾਂ ਇਲੈਕਸ਼ਨਾਂ ਵਿੱਚ 30 ਬੀਬੀਆਂ ਵੀ ਚੋਣ ਲੜ ਰਹੀਆਂ ਹਨ। ਜਦੋਂ ਅਜਿਹਾ ਵਾਧਾ ਕਰਨਾ ਹੁੰਦਾ ਹੈ ਤਾਂ ਜਨਰਲ ਇਜਲਾਸ ਵਿੱਚ 2/3 ਮੈਜਾਰਿਟੀ ਨਾਲ ਮਤਾ ਪਾਸ ਕੀਤਾ ਜਾਂਦਾ ਹੈ ਅਤੇ ਇਹ ਮਤਾ ਸੈਂਟਰਲ ਗੌਰਮਿੰਟ ਨੂੰ ਭੇਜਿਆ ਜਾਂਦਾ ਹੈ। ਫਿਰ ਸੈਂਟਰਲ ਗੌਰਮਿੰਟ ਵਿੱਚ ਹੋਮ ਮਨਿਸਟਰੀ ਇਸ ਨੂੰ ਨੋਟੀਫਾਈ ਕਰਦੀ ਹੈ। ਜਦੋਂ 30 ਮੈਂਬਰਾਂ ਦਾ ਵਾਧਾ ਕੀਤਾ ਗਿਆ, ਉਸ ਦੀ ਨੋਟੀਫਿਕੇਸ਼ਨ ਵੀ ਹੋਈ।

ਚੋਣ ਤੋਂ ਬਾਅਦ ਜਦੋਂ ਪਹਿਲਾ ਇਜਲਾਸ ਹੁੰਦਾ ਹੈ ਤਾਂ ਉਸ ਦੀ ਪ੍ਰਧਾਨਗੀ ਡਿਪਟੀ ਕਮਿਸ਼ਨਰ ਕਰਦਾ ਹੈ। ਫਿਰ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਅਤੇ ਅਹੁਦੇਦਾਰਾਂ ਦੀ ਚੋਣ ਹੁੰਦੀ ਹੈ, ਐਗਜ਼ੈਕਟਿਵ ਦੇ ਮੈਂਬਰ ਬਣਦੇ ਹਨ। ਇਹ ਸਾਰੀ ਚੋਣ ਕਰਨ ਤੋਂ ਬਾਅਦ ਨੋਟੀਫਿਕੇਸ਼ਨ ਲਈ ਮੈਟਰ ਸੈਂਟਰ ਸਰਕਾਰ ਨੂੰ ਭੇਜਿਆ ਜਾਂਦਾ ਹੈ। ਸੈਂਟਰ ਸਰਕਾਰ ਐਕਟ ਦੇ ਤਹਿਤ ਉਸ ਦੀ ਨੋਟੀਫਿਕੇਸ਼ਨ ਕਰਦੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਗਾਤਾਰ ਆਪਣੇ ਗੁਰਧਾਮਾਂ ਦੀ ਸੇਵਾ ਸੰਭਾਲ ਕਰਦੀ ਆ ਰਹੀ ਹੈ।

ਸਪੀਕਰ ਸਾਹਿਬ, ਮੈਨੂੰ ਅਫ਼ਸੋਸ ਹੈ ਕਿ ਅੱਜ ਜਿਹੜੇ ਹਾਲਾਤ ਪੈਦਾ ਹੋਏ ਹਨ, ਹਰਿਆਣਾ ਦੀ ਸਰਕਾਰ ਨੇ ਇਕ ਬਹੁਤ ਮੰਦਭਾਗਾ ਫੈਸਲਾ ਲਿਆ ਹੈ। ਬਿਲ ਬਣਾ ਕੇ ਰਾਤੋ ਰਾਤ ਐਕਟ ਤਿਆਰ ਕਰਵਾਇਆ ਗਿਆ। ਬੜਾ ਅਫ਼ਸੋਸ ਹੋਇਆ ਕਿ ਸੰਵਿਧਾਨਕ ਤੌਰ ਤੇ ਇੱਕ ਇੰਟਰ ਸਟੇਟ ਐਕਟ ਬਣਿਆ ਹੋਵੇ ਜਿਹੜਾ ਸੈਂਟਰ ਸਰਕਾਰ ਦੇ ਤਹਿਤ ਹੋਵੇ ਅਤੇ ਉਸ ਐਕਟ ਤੇ ਇੱਕ ਰਾਜ ਸਰਕਾਰ ਇਕੱਲੀ ਹੀ ਫੈਸਲਾ ਲੈ ਲਵੇ। ਮੇਰਾ ਖਿਆਲ ਹੈ ਕਿ ਇਸ ਤੋਂ ਵੱਡਾ ਸਾਡੇ ਨਾਲ ਕੋਈ ਧੱਕਾ ਨਹੀਂ ਹੋ ਸਕਦਾ। ਉਹ ਐਕਟ ਬਣਾ ਸਕਦੇ ਸੀ। ਇਸ ਵਾਸਤੇ ਸਾਨੂੰ ਕੋਈ ਇਤਰਾਜ਼ ਨਹੀਂ ਪਰ ਜਿਹੜੇ ਗੁਰਧਾਮ ਸ਼੍ਰੋਮਣੀ

ਗੁਰਦੁਆਰਾ ਪ੍ਰਬੰਧਕ ਕਮੇਟੀ ਲਗਾਤਾਰ ਚਲਾਉਂਦੀ ਆ ਰਹੀ ਹੈ ਉਨ੍ਹਾਂ ਵਿੱਚ ਦਖਲ ਅੰਦਾਜ਼ੀ ਕਰਨ ਦਾ ਕਾਨੂੰਨੀ ਤੌਰ ਤੇ ਉਨ੍ਹਾਂ ਕੋਲ ਕੋਈ ਹੱਕ ਨਹੀਂ ਹੈ। ਮੈਂ ਇੱਥੇ ਇਹ ਵੀ ਦੱਸਣਾ ਚਾਹੁੰਦੀ ਹਾਂ ਕਿ ਜਿਹੜੇ ਗੁਰਦੁਆਰੇ ਸ਼੍ਰੋਮਣੀ ਕਮੇਟੀ ਦੇ ਅੰਡਰ ਆਉਂਦੇ ਹਨ ਉਨ੍ਹਾਂ ਵਿਚ ਟੋਟਲ 534 ਗੁਰਦੁਆਰੇ ਲੋਕਲ ਬਾਡੀਜ਼ ਹਨ ਅਤੇ 79 ਗੁਰਦੁਆਰੇ ਸੈਕਸ਼ਨ 85 ਵਿਚ ਆਉਂਦੇ ਹਨ। ਸਪੀਕਰ ਸਾਹਿਬ, ਤੁਹਾਨੂੰ ਪਤਾ ਹੋਵੇਗਾ ਕਿ ਜਿਹੜੇ ਗੁਰਦੁਆਰੇ ਸੈਕਸ਼ਨ 85 ਵਿਚ ਆਉਂਦੇ ਹਨ ਉਹ ਗੁਰਦੁਆਰੇ ਲੋਕਲ ਕਮੇਟੀਆਂ ਤੋਂ ਬਾਅਦ ਜਦੋਂ ਜਨਰਲ ਹਾਊਸ ਵਿਚ ਰੱਖੇ ਜਾਂਦੇ ਹਨ ਤਾਂ ਜਨਰਲ ਹਾਊਸ ਵੱਲੋਂ ਉਨ੍ਹਾਂ ਦੀ ਲਿਸਟ ਪਾਸ ਕਰਕੇ ਸੈਂਟਰ ਸਰਕਾਰ ਕੋਲ ਭੇਜੀ ਜਾਂਦੀ ਹੈ। ਰਾਸ਼ਟਰਪਤੀ ਦੀ ਮਨਜੂਰੀ ਤੋਂ ਬਾਅਦ ਉਹ ਸੈਕਸ਼ਨ 85 ਵਿੱਚ ਸ਼ਾਮਲ ਹੁੰਦੇ ਹਨ। ਉਸ ਤੋਂ ਬਾਅਦ ਇਨ੍ਹਾਂ ਗੁਰਦੁਆਰਿਆਂ ਦਾ ਪ੍ਰਬੰਧ ਸਿੱਧਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅੰਡਰ ਆ ਜਾਂਦਾ ਹੈ।

ਹਰਿਆਣੇ ਦੇ ਸਿਰਫ਼ 8 ਗੁਰਦੁਆਰੇ, ਗੁਰਦੁਆਰਾ ਨਾਢਾ ਸਾਹਿਬ, ਪੰਜੋਖਰਾ ਸਾਹਿਬ, ਕੁਰਕਸ਼ੇਤਰ, ਜੀਂਦ, ਧੰਮਧਾਨ, ਅੰਬਾਲਾ ਸਾਹਿਬ, ਮੰਜੀ ਸਾਹਿਬ, ਕਪਾਲ ਮੋਚਨ ਦਾ ਸਿੱਧਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੋਲ ਹੈ। ਇਨ੍ਹਾਂ ਗੁਰਦੁਆਰਿਆਂ ਦੀ ਸੇਵਾ ਅਸੀਂ ਬਹੁਤ ਥੋੜ੍ਹੇ ਸਮੇਂ ਤੋਂ ਹੀ ਸੰਭਾਲੀ ਹੈ। ਪਹਿਲਾਂ ਇਨ੍ਹਾਂ ਦਾ ਪ੍ਰਬੰਧ ਦੂਜੀਆਂ ਕਮੇਟੀਆਂ ਕੋਲ ਸੀ। ਅੱਜ ਵੀ ਹਰਿਆਣੇ ਵਿਚ 17 ਗੁਰਦੁਆਰੇ ਲੋਕਲ ਕਮੇਟੀਆਂ ਕੋਲ ਹਨ ਅਤੇ 14 ਗੁਰਦੁਆਰੇ ਨਾਮੀਨੇਟਡ ਕਮੇਟੀਆਂ ਕੋਲ ਹਨ। ਇਨ੍ਹਾਂ 31 ਗੁਰਦੁਆਰਿਆਂ ਦਾ ਪ੍ਰਬੰਧ ਹਰਿਆਣੇ ਦੇ ਸਿੱਖਾਂ ਕੋਲ ਹੈ। ਹਰਿਆਣੇ ਦੇ ਕੇਵਲ 8 ਗੁਰਦੁਆਰਿਆਂ ਦਾ ਪ੍ਰਬੰਧ ਸੈਕਸ਼ਨ 85 ਥੱਲੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੋਲ ਹੈ ਅਤੇ ਪਿਛਲੇ ਸਾਲ ਇਨ੍ਹਾਂ ਗੁਰਦੁਆਰਿਆਂ ਦੀ ਆਮਦਨ 30 ਕਰੋੜ ਰੁਪਏ ਹੋਈ ਸੀ ਅਤੇ ਇਨ੍ਹਾਂ ਗੁਰਧਾਮਾਂ ਤੇ 31 ਕਰੋੜ ਰੁਪਿਆ ਖਰਚਿਆ ਗਿਆ। ਅੱਜ ਹਰਿਆਣਾ ਸਰਕਾਰ ਕਹਿੰਦੀ ਹੈ ਕਿ ਇਨ੍ਹਾਂ ਗੁਰਦੁਆਰਿਆਂ ਵਿਚੋਂ ਬੜਾ ਪੈਸਾ ਜਾ ਰਿਹਾ ਹੈ। ਸੁਣ ਕੇ ਬੜਾ ਅਫ਼ਸੋਸ ਹੁੰਦਾ ਹੈ। ਗੱਲ ਕੇਵਲ ਪੈਸਿਆਂ ਦੀ ਨਹੀਂ ਹੈ। ਗੱਲ ਤਾਂ ਸਿੱਖਾਂ ਦੀਆਂ ਭਾਵਨਾਵਾਂ ਦੀ ਹੈ। (ਵਿਘਨ....ਸ਼ੋਰ) ਜੰਮੂ ਕਸ਼ਮੀਰ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅੰਡਰ ਕੋਈ ਗੁਰਦੁਆਰਾ ਨਹੀਂ, ਕੋਈ ਗੁਰਧਾਮ ਨਹੀਂ ਪਰ ਜਦੋਂ ਚਿੱਟੀ ਸਿੰਘਪੁਰਾ ਵਿਖੇ ਕਾਂਡ ਦੌਰਾਨ ਬਹੁਤ ਵੱਡਾ

[ ਬੀਬੀ ਜਗੀਰ ਕੌਰ ]

ਜ਼ੁਲਮ ਹੋਇਆ ਸੀ, ਉਸ ਵੇਲੇ ਮੈਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨ ਸੀ, ਅਸੀਂ ਉਸ ਵੇਲੇ ਉਥੋਂ ਦੇ ਸਿੱਖਾਂ ਦੀ ਬਾਂਹ ਫੜੀ। ਭੋਪਾਲ ਵਿਚ ਕੋਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਗੁਰਦੁਆਰਾ ਨਹੀਂ ਪਰ ਉਥੇ ਵੀ ਸਿੱਖਾਂ ਦੀ ਬਾਂਹ ਫੜੀ ਸੀ। ਜਦੋਂ ਕਿਰਪਾਨ ਦਾ ਮਸਲਾ ਹੋਵੇ, ਵਿਦੇਸ਼ਾਂ ਵਿੱਚ ਦਸਤਾਰ ਦਾ ਮਸਲਾ ਹੋਵੇ ਤਾਂ ਸਿੱਖਾਂ ਦੀ ਬਾਂਹ ਕੇਵਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਫੜਦੀ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ.... (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਮੈਂ ਕਿਹਾ ਜੀ, please sit down. The matter is very serious, please sit down. Please don't disturb.

**ਬੀਬੀ ਜਗੀਰ ਕੌਰ :** ਮੈਂ ਸਿੱਖਾਂ ਦੀ ਗੱਲ ਹੀ ਕਰ ਰਹੀ ਹਾਂ, ਤੁਸੀਂ ਵੀ ਸਾਡੇ ਨਾਲ ਹੀ ਸੀ। ਸਿੱਖ ਤਾਂ ਸਾਡੇ ਨਾਲ ਹਨ, ਸਾਡੇ ਤੋਂ ਬਾਹਰ ਨਹੀਂ ਹਨ। ਅਸੀਂ ਤਾਂ ਇਕੱਠੇ ਹੀ ਰਹੇ ਹਾਂ। (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਬੀਬੀ ਜੀ, please don't address him.

**ਬੀਬੀ ਜਗੀਰ ਕੌਰ :** ਮੋਫਰ ਸਾਹਿਬ, ਅਸੀਂ ਬਹੁਤ ਸੰਘਰਸ਼ ਕੀਤਾ ਹੈ, ਤੁਸੀਂ ਵੀ ਨਾਲ ਕੀਤਾ ਹੈ ਅਤੇ ਅੱਜ ਵੀ ਨਾਲ ਖੜ੍ਹਨਾ ਹੈ ਕਿਉਂਕਿ ਇਹ ਸਾਰੇ ਸਿੱਖਾਂ ਦਾ ਮਸਲਾ ਹੈ। ਇਹ ਨਾ ** ** ਦਾ ਮਸਲਾ ਹੈ ਅਤੇ ਨਾ ਕਿਸੇ ਹੋਰ ਦਾ ਹੈ।(ਵਿਘਨ...ਸ਼ੋਰ)

**Mr. Speaker :** Please listen.

**ਬੀਬੀ ਜਗੀਰ ਕੌਰ :** ਸਪੀਕਰ ਸਾਹਿਬ, ਜਿਹੜੀ ਅੱਜ ਗੱਲ ਕੀਤੀ ਜਾ ਰਹੀ ਹੈ ਕਿ ਹਰਿਆਣਾ ਦੇ ਸਿੱਖ ਚਾਹੁੰਦੇ ਹਨ ਕਿ ਸਾਨੂੰ ਵੱਖਰੀ ਕਮੇਟੀ ਦਿੱਤੀ ਜਾਵੇ, ਇਸ ਗੱਲ ਦਾ ਬੜਾ ਅਫ਼ਸੋਸ ਹੈ। ਜਦੋਂ ਅਸੀਂ ਕਿਸੇ ਸਟੇਟ ਦੀ ਅਵਾਜ਼ ਨੂੰ ਪਰਖਣਾ ਹੈ, ਇਹ ਹਾਊਸ ਬੈਠਾ ਹੈ। ਜਿੰਨੇ ਤੁਸੀਂ ਐਮ.ਐਲ.ਏ. ਬੈਠੇ ਹੋ, ਮੈਂਬਰ ਬੈਠੇ ਹੋ, ਤੁਸੀਂ ਪੰਜਾਬ ਦੀ ਅਵਾਜ਼ ਹੋ। ਲੋਕਾਂ ਨੇ ਤੁਹਾਨੂੰ ਚੁਣ ਕੇ ਭੇਜਿਆ ਹੈ, ਉਨ੍ਹਾਂ ਦੀ ਅਵਾਜ਼ ਤੁਸੀਂ ਹੋ। ਇਸੇ ਤਰ੍ਹਾਂ ਜਦੋਂ ਖਾਲਸਾ ਪੰਥ ਵਿੱਚੋਂ ਮੈਂਬਰ ਚੁਣ ਕੇ ਜਾਂਦੇ ਹਨ, ਜਿੰਨੇ ਮੈਂਬਰ ਉਥੇ ਪਹੁੰਚਦੇ ਹਨ ਉਹ ਖਾਲਸਾ ਪੰਥ ਦੀ ਅਵਾਜ਼ ਹਨ ਕਿਉਂਕਿ ਲੋਕਾਂ ਨੇ ਉਨ੍ਹਾਂ ਨੂੰ ਚੁਣ ਕੇ ਭੇਜਿਆ ਹੈ। ਸਾਲ 2005

---

**Expunged as ordered by the Chair.

ਵਿੱਚ ਮੈਂ ਸ਼੍ਰੋਮਣੀ ਕਮੇਟੀ ਦੀ ਮੁੱਖ ਸੇਵਾਦਾਰ ਸੀ। ਉਸ ਵੇਲੇ ਹਰਿਆਣਾ ਸਰਕਾਰ ਨੇ ** ** ਇਹ ਮੁੱਦਾ ਚੁੱਕ ਲਿਆ। ਅਸੀਂ ਜਨਰਲ ਇਜਲਾਸ ਬੁਲਾਇਆ, ਸਾਰੇ ਜਨਰਲ ਹਾਊਸ ਵਿੱਚ ਇਕੱਠੇ ਹੋਏ। ਉਸ ਸਮੇਂ ਇਹ ਸਾਹਿਬ ਵਿੱਚ ਹੀ ਸਨ। ਜਿਹੜੇ ਅੱਜ ਪੰਥ ਵਿੱਚੋਂ ਛੇਕੇ ਗਏ ਹਨ। ਮੈਂ ਨਾਂ ਨਾ ਲਵਾਂ, ਉਹ ਇੱਥੇ ਹੈ ਨਹੀਂ। ਜਿਹੜੇ ਮੈਂਬਰ ਅੱਜ ਸ਼੍ਰੋਮਣੀ ਕਮੇਟੀ ਵਿੱਚ ਤੋੜ-ਫੋੜ ਕਰਨਾ ਚਾਹੁੰਦੇ ਸਨ, ਉਹ ਵੀ ਵਿੱਚ ਸ਼ਾਮਲ ਸਨ। ਉਨ੍ਹਾਂ ਨੇ ਇੱਕ ਵਾਰੀ ਵੀ ਉਥੇ ਅਵਾਜ਼ ਨਹੀਂ ਉਠਾਈ ਕਿ ਸਾਨੂੰ ਹਰਿਆਣਾ ਲਈ ਵੱਖਰੀ ਕਮੇਟੀ ਚਾਹੀਦੀ ਹੈ। ਜੋ ** ** ਸਾਹਿਬ ਨੇ ਅਵਾਜ਼ ਉਠਾਈ ਸੀ, ਸਰਬਸੰਮਤੀ ਨਾਲ ਉਸ ਦੀ ਨਿੰਦਾ ਕਰਕੇ ਅਤੇ ਉਸ ਨੂੰ ਰੱਦ ਕਰਕੇ ਸੈਂਟਰ ਸਰਕਾਰ ਨੂੰ ਮਤਾ ਭੇਜਿਆ ਗਿਆ ਕਿ ਹਰਿਆਣੇ ਦੇ ਸਿੱਖਾਂ ਦੀ ਅਵਾਜ਼ ਇਸ ਹੱਕ ਵਿੱਚ ਨਹੀਂ ਕਿ ਸਾਨੂੰ ਵੱਖਰੀ ਕਮੇਟੀ ਚਾਹੀਦੀ ਹੈ। ਉਨ੍ਹਾਂ ਨੂੰ ਉਸ ਵੇਲੇ ਬੋਲਣਾ ਚਾਹੀਦਾ ਸੀ। ਸਾਲ 2005 ਵਿੱਚ ਉਹ ਵਿੱਚ ਬੈਠੇ ਸਨ। ਫਿਰ ਸਪੀਕਰ ਸਾਹਿਬ, ਉਸ ਤੋਂ ਬਾਅਦ ਸਾਲ 2009 ਆਇਆ, ** ** ਸਾਹਿਬ ਨੇ ਅਵਾਜ਼ ਚੁੱਕ ਲਈ, ਕਮੇਟੀ ਬਣਾ ਲਈ ਅਤੇ ਰਿਪੋਰਟ ਬਣਾ ਲਈ। ਸਾਲ 2009 ਤੋਂ ਬਾਅਦ ਅੱਜ ਤੱਕ ** ** ਸਾਹਿਬ ਨੇ ਉਹ ਰਿਪੋਰਟ ਨਹੀਂ ਦਿੱਤੀ ਪਰ ਅੱਜ ਜਦੋਂ ਚੋਣਾਂ ਆਈਆਂ......

**ਮਾਨਯੋਗ ਸਪੀਕਰ :** ਜਿਹੜਾ ਮੈਂਬਰ ਹਾਊਸ ਵਿੱਚ ਹਾਜ਼ਰ ਨਹੀਂ ਉਸ ਦਾ ਨਾਂ ਕੱਟ ਦਿੱਤਾ ਜਾਵੇ।

**ਬੀਬੀ ਜਗੀਰ ਕੌਰ :** ਇਹ ਉਨ੍ਹਾਂ ਦੀ ਕਰਤੂਤ ਹੀ ਹੈ। ਉਨ੍ਹਾਂ ਨੇ ਕਮੇਟੀ ਬਣਾਈ, ਉਨ੍ਹਾਂ ਨੇ ਹੀ ਸਭ ਕੁਝ ਕੀਤਾ ਪਰ ਰਿਪੋਰਟ ਪੇਸ਼ ਨਹੀਂ ਕੀਤੀ। ਉਨ੍ਹਾਂ ਦਾ ਨਾਂ ਤਾਂ ਲੈਣਾ ਹੀ ਪਵੇਗਾ, ਸਾਰੀ ਦੁਨੀਆਂ ਨੂੰ ਪਤਾ ਹੈ। ਸਪੀਕਰ ਸਾਹਿਬ, ਜਦੋਂ ਸਾਲ 2011 ਵਿੱਚ ਫਿਰ ਚੋਣਾਂ ਹੋਈਆਂ ਤਾਂ ਇਸ ਗਰੁੱਪ ਨੇ ਵੱਖਰੇ ਆਦਮੀ ਖੜ੍ਹੇ ਕੀਤੇ....

**ਸ਼੍ਰੀਮਤੀ ਹਰਚੰਦ ਕੌਰ :** ਤੁਸੀਂ ਲੈਂਗੂਏਜ ਠੀਕ ਬੋਲੋ।

**ਮਾਨਯੋਗ ਸਪੀਕਰ :** ਇਸ ਵਿੱਚ ਆਪਣਾ ਕੀ ਮਸਲਾ ਹੈ? ਪਹਿਲਾਂ ਟਾਈਮ ਲਵੋ, ਫਿਰ ਬੋਲੋ।

**ਬੀਬੀ ਜਗੀਰ ਕੌਰ :** ਮੈਨੂੰ ਪਤਾ ਹੈ ਕਿ ਹਾਊਸ ਵਿੱਚ ਕੀ ਬੋਲਣਾ ਹੈ।

---

**Expunged as ordered by the Chair.

ਜਦੋਂ ਸਾਲ 2011 ਵਿੱਚ ਚੋਣ ਹੋਈ, ਇਸ ਵਿੱਚ ਇਨ੍ਹਾਂ ਨੇ ਆਪਣੇ ਮੈਂਬਰ ਖੜ੍ਹੇ ਕੀਤੇ ਅਤੇ ਅਸੀਂ ਸ਼੍ਰੋਮਣੀ ਅਕਾਲੀ ਦਲ ਵੱਲੋਂ ਖੜ੍ਹੇ ਕੀਤੇ। ਸਾਰੇ ਹੀ ਮੈਂਬਰ ਸ਼੍ਰੋਮਣੀ ਅਕਾਲੀ ਦਲ ਦੇ ਚੁਣੇ ਗਏ। ਜੇ ਇਹ ਲੋਕਾਂ ਦੀ ਅਵਾਜ਼ ਸਨ, ਜੇ ਲੋਕ ਚਾਹੁੰਦੇ ਸਨ ਕਿ ਹਰਿਆਣਾ ਵਿੱਚ ਵੱਖਰੀ ਕਮੇਟੀ ਬਣੇ ਤਾਂ ਲੋਕਾਂ ਨੇ ਉਨ੍ਹਾਂ ਨੂੰ ਕਿਉਂ ਨਹੀਂ ਚੁਣਿਆ। ਉਨ੍ਹਾਂ ਦੀਆਂ ਜ਼ਮਾਨਤਾਂ ਜ਼ਬਤ ਹੋਈਆਂ। ਜਿਹੜਾ ** ** ਆਪਣੇ ਆਪ ਨੂੰ ਵੱਡਾ ਲੀਡਰ ਸਮਝ ਕੇ ਬੈਠਾ ਹੈ ਉਸ ਨੂੰ 70 ਹਜ਼ਾਰ ਵੋਟਾਂ ਵਿਚੋਂ ਸਿਰਫ਼ 4000 ਵੋਟ ਮਿਲੀ ਅਤੇ ਉਸ ਦੀ ਜ਼ਮਾਨਤ ਜ਼ਬਤ ਹੋਈ। 11 ਦੀਆਂ 11 ਸੀਟਾਂ ਸ਼੍ਰੋਮਣੀ ਅਕਾਲੀ ਦਲ ਨੇ ਉਥੋਂ ਜਿੱਤੀਆਂ ਅਤੇ ਸਾਡੇ ਮੈਂਬਰ ਹਾਊਸ ਵਿੱਚ ਆਏ।

ਸਪੀਕਰ ਸਾਹਿਬ, 1966 ਵਿੱਚ ਜਿਹੜਾ ਐਕਟ ਬਣਿਆ ਹੈ ਉਸ ਤਹਿਤ ਇਹ ਵੰਡ ਹੋ ਹੀ ਨਹੀਂ ਸਕਦੀ। ਪਾਣੀ ਵੰਡੇ ਜਾ ਸਕਦੇ ਹਨ, ਧਰਤੀ ਵੰਡੀ ਜਾ ਸਕਦੀ ਹੈ, ਪੁਲ ਵੰਡੇ ਜਾ ਸਕਦੇ ਹਨ ਪਰੰਤੂ ਸਪੀਕਰ ਸਾਹਿਬ, ਧਾਰਮਿਕ ਭਾਵਨਾਵਾਂ ਅਤੇ ਧਰਮ ਅਸਥਾਨ ਕਦੇ ਵੰਡੇ ਨਹੀਂ ਜਾ ਸਕਦੇ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਬਲਬੀਰ ਸਿੰਘ ਸਿੱਧੂ ਆਪਣੀ ਸੀਟ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਨਹੀਂ ਜੀ। ਇਸ ਵਿੱਚ ਗੱਲ ਕਰਨ ਵਾਲੀ ਕੋਈ ਤੁਕ ਨਹੀਂ ਬਣਦੀ।

**ਬੀਬੀ ਜਗੀਰ ਕੌਰ :** ਸਪੀਕਰ ਸਾਹਿਬ, ਮੈਨੂੰ ਸਮਝ ਨਹੀਂ ਆਉਂਦੀ, ਘੱਟੋਂ-ਘੱਟ ਸਿੱਖ ਤਾਂ ਨਾ ਬੋਲੇ। ਕੋਈ ਹੋਰ ਬੋਲੇ ਤਾਂ ਗੱਲ ਹੋਰ ਹੈ। ਸਪੀਕਰ ਸਾਹਿਬ, ਹਰਿਆਣਾ ਸਰਕਾਰ ਵਿੱਚ ਕਿੰਨੇ ਸਿੱਖ ਐਮ.ਐਲ.ਏ. ਹਨ। ਇੱਕ** ** ਹੈ, ਮੈਂ ਕਹਿਣਾ ਨਹੀਂ ਚਾਹੁੰਦੀ। ਮੈਂ ਅੱਜ ਅਖਬਾਰ ਪੜ੍ਹ ਰਹੀ ਸੀ। ਤੁਸੀਂ ਇਸ ਦੇ ਹੱਥ ਵਿੱਚ ਗੁਰਦੁਆਰੇ ਦਿੰਦੇ ਹੋ, ਉਸ ਦੀ ਖ਼ਬਰ ਅੱਜ ਦੇ ਅਖਬਾਰ ਵਿੱਚ ਪੜ੍ਹ ਲਉ।

**ਮਾਨਯੋਗ ਸਪੀਕਰ :** ਬੀਬੀ ਜੀ, ਆਪਣੇ ਪੁਆਇੰਟ ਤੇ ਆਉ।

**ਬੀਬੀ ਜਗੀਰ ਕੌਰ :** ਤੁਸੀਂ ਇਨ੍ਹਾਂ ਦੇ ਹੱਥਾਂ ਵਿੱਚ ਦੇਣਾ ਚਾਹੁੰਦੇ ਹੋ? ਸਿੱਖੋ,

**Expunged as ordered by the Chair.

ਤੁਸੀਂ ਤਾਂ ਹੋਸ਼ ਕਰੋ। ਭਾਵੇਂ ਕੋਈ ਕਾਂਗਰਸੀ ਹੈ, ਭਾਵੇਂ ਕੋਈ ਅਕਾਲੀ ਹੈ ਜਾਂ ਬੀ.ਜੇ.ਪੀ. ਹੈ, ਭਾਵੇਂ ਕੋਈ ਹੈ, ਇਹ ਇੱਕ ਧਰਮ ਦਾ ਮਸਲਾ ਹੈ, ਇਹ ਕਿਸੇ ਹੋਰ ਦਾ ਮਸਲਾ ਨਹੀਂ ਹੈ। ਸਪੀਕਰ ਸਾਹਿਬ, ਪਾਕਿਸਤਾਨ ਦੀ ਗੱਲ ਕਰਦੇ ਹਨ, ਸਾਡੇ ਗੁਰਦੁਆਰੇ ਪਾਕਿਸਤਾਨ ਵਿਚ ਵੀ ਰਹਿ ਗਏ ਹਨ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ ਆਪਣੀ ਸੀਟ ਤੇ ਬੈਠੇ ਬੈਠੇ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਮੋਫਰ ਸਾਹਿਬ, ਤੁਹਾਡਾ ਬੋਲਣ ਲਈ ਨਾਂ ਆਇਆ ਹੋਇਆ ਹੈ। ਜਦੋਂ ਤੁਹਾਡੀ ਵਾਰੀ ਆਵੇਗੀ, ਉਦੋਂ ਬੋਲ ਲੈਣਾ।

**ਬੀਬੀ ਜਗੀਰ ਕੌਰ :** ਮੈਨੂੰ ਕੱਲ੍ਹ ਇਕ ਮੈਂਬਰ ਸਾਹਿਬ ਨੇ ਕਿਹਾ ਕਿ ਦਿੱਲੀ ਕਮੇਟੀ ਨੂੰ ਆਪਣੇ ਵਿਚ ਮਰਜ ਕਰ ਲਵੋ, ਅਸੀਂ ਤੁਹਾਡੇ ਨਾਲ ਹਾਂ... (ਵਿਘਨ) ਸਾਡੇ ਗੁਰਦੁਆਰੇ ਉਹ ਹਨ ਜਿਹੜੇ ਯੂ.ਟੀ. ਵਿਚ ਹਨ, ਹਰਿਆਣੇ ਵਿਚ ਹਨ, ਹਿਮਾਚਲ ਪ੍ਰਦੇਸ਼ ਵਿਚ ਹਨ ਅਤੇ ਪੰਜਾਬ ਵਿਚ ਹਨ। ਕੁਝ ਗੁਰਦੁਆਰੇ ਪਾਕਿਸਤਾਨ ਵਿੱਚ ਰਹਿ ਗਏ ਕਿਉਂਕਿ ਨਵਾਂ ਦੇਸ਼ ਬਣ ਗਿਆ। ਅਸੀਂ ਅੱਜ ਵੀ ਉਥੇ ਜਥੇ ਲੈ ਕੇ ਜਾਂਦੇ ਹਾਂ। ਅੱਜ ਦਿੱਲੀ ਕਮੇਟੀ ਦੀ ਗੱਲ ਹੋਈ ਹੈ ਕਿ ਦਿੱਲੀ ਕਮੇਟੀ ਦੇ ਗੁਰਦੁਆਰੇ ਸਾਡੇ ਕੋਲ ਸਨ। ਤੁਸੀਂ ਸਾਰੇ ਸਿਆਣੇ ਬੈਠੇ ਹੋ, ਐਮ.ਐਲ.ਏ. ਸਾਹਿਬਾਨ ਬੈਠੇ ਹਨ, ਸਪੀਕਰ ਸਾਹਿਬ ਬੈਠੇ ਹਨ। ਦਿੱਲੀ ਦੇ ਗੁਰਦੁਆਰੇ ਲੋਕਲ ਕਮੇਟੀ ਹੇਠ ਸਨ। ਉਹ ਤਾਂ ਸ਼੍ਰੋਮਣੀ ਕਮੇਟੀ ਦੇ ਅੰਡਰ ਹੀ ਨਹੀਂ ਸਨ। ਉਹ ਕਦੀ ਵੀ ਸ਼੍ਰੋਮਣੀ ਕਮੇਟੀ ਕੋਲ ਨਹੀਂ ਸਨ। ਅਸੀਂ ਉਥੇ ਕਿਉਂ ਕਹੀਏ ਕਿ ਕਬਜ਼ੇ ਕਰਨੇ ਹਨ। ਉਥੇ ਤਾਂ ਲੋਕਲ ਕਮੇਟੀਆਂ ਸਨ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਕੁਲਜੀਤ ਸਿੰਘ ਨਾਗਰਾ ਬੋਲਣ ਲਈ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ :** ਨਾਗਰਾ ਜੀ, ਬੈਠ ਜਾਉ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ।

**ਮਾਨਯੋਗ ਸਪੀਕਰ :** ਬੀਬੀ ਜੀ, ਤੁਸੀਂ ਜ਼ਰਾ ਬੈਠ ਜਾਓ ਅਤੇ ਸਾਹ ਲੈ ਲਉ। ਨਾਗਰਾ ਜੀ ਦਾ ਪੁਆਇੰਟ ਆਫ਼ ਆਰਡਰ ਹੈ। ਉਹ ਸੁਣ ਲਈਏ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ** **

**Mr. Speaker :** This is no point of order.

**ਸਰਦਾਰ ਕੁਲਜੀਤ ਸਿੰਘ ਨਾਗਰਾ :** ** **

**Mr. Speaker :** Nothing to be recorded.

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ** ** (ਸ਼ੋਰ) (ਵਿਘਨ)

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਬੀਬੀ ਜਗੀਰ ਕੌਰ :** ਜਦੋਂ ਸਾਲ 1970 ਵਿਚ ਦਿੱਲੀ ਦਾ ਬੋਰਡ ਬਣਿਆ ਸੀ ਤਾਂ ਉਸ ਵਾਸਤੇ ਅਸੀਂ ਬਹੁਤ ਸੰਘਰਸ਼ ਕੀਤਾ ਸੀ। ਸਾਡਾ ਮਕਸਦ ਗੁਰਦੁਆਰਿਆਂ ਉਤੇ ਕਬਜ਼ਾ ਕਰਨਾ ਨਹੀਂ ਹੈ। ਗੁਰਦੁਆਰਾ ਐਕਟ ਸੈਂਟਰ ਸਰਕਾਰ ਦਾ ਐਕਟ ਹੈ ਅਤੇ ਅਸੀਂ ਗੁਰਦੁਆਰਿਆਂ ਦੀ ਸੇਵਾ-ਸੰਭਾਲ ਵਾਸਤੇ ਹਾਂ। ਸ਼੍ਰੋਮਣੀ ਕਮੇਟੀ ਦਾ ਕੰਮ ਗੁਰਦੁਆਰਿਆਂ ਉਤੇ ਕਬਜ਼ਾ ਕਰਨਾ ਨਹੀਂ ਬਲਕਿ ਉਨ੍ਹਾਂ ਦੀ ਸੇਵਾ ਅਤੇ ਸੰਭਾਲ ਕਰਨਾ ਹੈ। ਜਿਹੜੇ ਗੁਰਦੁਆਰੇ ਸ਼੍ਰੋਮਣੀ ਕਮੇਟੀ ਦੇ ਅੰਦਰ ਹਨ, ਉਨ੍ਹਾਂ ਦੀ ਸੇਵਾ-ਸੰਭਾਲ ਉਹ ਕਰੇਗੀ। ਅਸੀਂ ਜ਼ਬਰਦਸਤੀ ਕਬਜ਼ੇ ਨਹੀਂ ਕਰਦੇ। ਜ਼ਬਰਦਸਤੀ ਕਬਜ਼ੇ ਤਾਂ ਇਹ ਕਰਨ ਲੱਗੇ ਹੋਏ ਹਨ। ਇਹ ਕੋਈ ਸ਼ਾਮਲਾਤ ਜਗ੍ਹਾ ਹੈ? ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਨ੍ਹਾਂ ਸਾਰੇ ਗੁਰਦੁਆਰਿਆਂ ਦੀ ਸੇਵਾ-ਸੰਭਾਲ ਵਾਸਤੇ ਹੈ। ਅਸੀਂ ਕਬਜ਼ੇ ਨਹੀਂ ਹੋਣ ਦਿਆਂਗੇ। (ਵਿਘਨ....ਸ਼ੋਰ)

**ਮਾਨਯੋਗ ਸਪੀਕਰ :** ਮੋਫਰ ਜੀ, ਜਦੋਂ ਤੁਹਾਡੀ ਬੋਲਣ ਦੀ ਵਾਰੀ ਆਵੇਗੀ, ਤੁਸੀਂ ਉਦੋਂ ਬੋਲ ਲੈਣਾ ।

**ਬੀਬੀ ਜਗੀਰ ਕੌਰ :** ਸਪੀਕਰ ਸਾਹਿਬ, ਪੰਜਾਬ ਅਤੇ ਹਰਿਆਣਾ ਬਣੇ ਨੂੰ 48 ਸਾਲ ਹੋ ਗਏ ਹਨ ਪਰੰਤੂ ਹਾਲੇ ਤੱਕ ਪੰਜਾਬ ਅਤੇ ਹਰਿਆਣੇ ਦੀ ਕੋਈ ਵੱਖਰੀ ਰਾਜਧਾਨੀ ਨਹੀਂ ਬਣੀ। ਹਰਿਆਣੇ ਦੀ ਹਾਈ ਕੋਰਟ ਵੱਖਰੀ ਨਹੀਂ ਬਣਾ ਸਕੇ ਅਤੇ ਅੱਜ ਸਿੱਖਾਂ ਦੇ ਗੁਰਦੁਆਰੇ ਪਾੜਨ ਦੀ ਕੀ ਲੋੜ ਪੈ ਗਈ? ਇਹ ਸਾਰੇ ਵਾਕਿਆ ਨੇ, ਇਹ ਸਾਰੇ ਬਿਲ ਨੇ, ਇਹ ਸਾਰੇ ਐਕਟ ਨੇ 1984 ਦਾ ਵਾਕਿਆ ਯਾਦ ਕਰਵਾ ਦਿੱਤਾ ਹੈ। ਸਪੀਕਰ ਸਾਹਿਬ, ਅੱਜ ਇਸ ਤੋਂ ਲੱਗ ਰਿਹਾ ਹੈ

**Expunged not recorded as ordered by the Chair.

ਜਿਵੇਂ 1984 ਵਿੱਚ ਸ੍ਰੀ ਅਕਾਲ ਤਖਤ ਸਾਹਿਬ ਢਾਹ ਕੇ ਸਿੱਖਾਂ ਤੇ ਵਾਰ ਕੀਤਾ ਗਿਆ ਸੀ, ਗੁਰਦੁਆਰੇ ਢਾਹ ਦਿੱਤੇ ਗਏ ਸਨ, ਅੱਜ ਵੀ ਉਸੇ ਤਰ੍ਹਾਂ ਦਾ ਹੀ ਵਾਰ ਹੋਇਆ ਹੈ। ਅੱਜ ਗੁਰਦੁਆਰਿਆਂ ਦੀ ਸੇਵਾ ਸੰਭਾਲ ਦੀ ਗੱਲ ਨਹੀਂ ਬਲਕਿ ਹਰਿਆਣਾ ਸਰਕਾਰ ਨੂੰ ਚਿੰਤਾ ਕੀ ਲੱਗੀ ਹੈ ਕਿ ਅਸੀਂ ਅੱਜ ਗੁਰਦੁਆਰਿਆਂ ਵਿੱਚ ਕਿਵੇਂ ਵੜੀਏ ਤੇ ਉਥੇ ਕਬਜ਼ਾ ਕਿਵੇਂ ਕਰੀਏ। ਇੱਥੇ ਕਿਵੇਂ ਅਸੀਂ ਆਪਣੇ ਮਹੰਤ ਵਾੜੀਏ, ਇੱਥੇ ਕਿਵੇਂ ਅਸੀਂ ਆਪਣੇ ਹੱਥ ਠੋਕੇ ਵਾੜੀਏ, ਉਨ੍ਹਾਂ ਲੋਕਾਂ ਨੂੰ ਕਿਵੇਂ ਤਾਕਤ ਦੇਈਏ ਜੋ ਸਾਨੂੰ ਵੋਟਾਂ ਪਾ ਸਕਣ। ਮਹੀਨਾ ਪਹਿਲਾਂ ਤਾਂ ਚੇਤੇ ਆ ਗਿਆ ਕਿਉਂਕਿ ਅਗਸਤ ਵਿੱਚ ਤਾਂ ਇਲੈਕਸ਼ਨ ਕੋਡ ਲੱਗ ਜਾਣਾ ਹੈ। ਅੱਜ ਚੇਤਾ ਆ ਗਿਆ ਹੈ। ਬੜੇ ਅਫ਼ਸੋਸ ਦੀ ਗੱਲ ਹੈ ਕਿ ਗੁਰਦੁਆਰਿਆਂ ਵਿੱਚ ਇਨ੍ਹਾਂ ਨੇ ਦਖਲਅੰਦਾਜ਼ੀ ਕੀਤੀ ਹੈ। ਅੱਜ ਸਿੱਖਾਂ ਦਾ ਕਤਲੇਆਮ ਫਿਰ ਸ਼ੁਰੂ ਕਰ ਦਿੱਤਾ ਹੈ। ਇਹ ਚਾਹੁੰਦੇ ਹਨ ਕਿ ਸਿੱਖ ਫਿਰ ਲੜਨ, ਇੱਥੇ ਖੂਨ ਖਰਾਬਾ ਕਰਨ, ਸਿੱਖਾਂ ਦੀ ਆਪਸ ਵਿੱਚ ਲੜਾਈ ਹੋਵੇ। ਅਫ਼ਸੋਸ ਹੈ।

ਜਿਹੜੀ ਇਹ ਗੱਲ ਸਮਝਦੇ ਹਨ ਕਿ ਸਾਡੇ ਨਾਲ ਧੱਕਾ ਹੋ ਰਿਹਾ ਹੈ, ਮੈਂ ਅੰਕੜੇ ਪੇਸ਼ ਕਰਦੀ ਹਾਂ। ਹਰਿਆਣੇ ਵਿੱਚ ਜਿਹੜੇ ਅੱਠ ਗੁਰਦੁਆਰੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੋਲ ਹਨ ਜਾਂ ਲੋਕਲ ਕਮੇਟੀਆਂ ਕੋਲ ਹਨ, ਇਨ੍ਹਾਂ ਵਿੱਚ 539 ਮੁਲਾਜ਼ਮ ਹਨ ਜੋ ਗੁਰਦੁਆਰਿਆਂ ਦੀ ਸੇਵਾ ਸੰਭਾਲ ਕਰ ਰਹੇ ਹਨ ਜਿਨ੍ਹਾਂ ਵਿਚੋਂ 400 ਮੁਲਾਜ਼ਮ ਹਰਿਆਣੇ ਵਿੱਚੋਂ ਹਨ ਤੇ 139 ਮੁਲਾਜ਼ਮ ਪੰਜਾਬ ਤੋਂ ਹਨ। ਇਸ ਤੋਂ ਇਲਾਵਾ ਅਹੁਦਿਆਂ ਦੀ ਗੱਲ ਲੈ ਲਓ। ਪ੍ਰਧਾਨ ਤੋਂ ਬਾਅਦ ਸੀਨੀਅਰ ਮੀਤ ਪ੍ਰਧਾਨ ਦਾ ਅਹੁਦਾ ਹੁੰਦਾ ਹੈ ਜੋ ਕਿ ਹਰਿਆਣੇ ਵਿੱਚੋਂ ਬਣਾਇਆ ਜਾਂਦਾ ਹੈ। ਜੇਕਰ ਪੈਸਾ ਖਰਚ ਕਰਨ ਦੀ ਗੱਲ ਲਈਏ ਤਾਂ ਅਸੀਂ ਸ਼ਾਹਬਾਦ ਮਾਰਕੰਡਾ ਵਿਖੇ 150 ਕਰੋੜ ਰੁਪਏ ਨਾਲ ਮੀਰੀ ਪੀਰੀ ਮੈਡੀਕਲ ਕਾਲਜ ਵੀ ਸ਼ੁਰੂ ਕੀਤਾ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਕੁਲਜੀਤ ਸਿੰਘ ਨਾਗਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਬੈਠ ਜਾਓ। Please sit down. Please sit down. I request you to please sit down. (ਵਿਘਨ) (ਸ਼ੋਰ) You know nothing about this. ਕਿਰਪਾ ਕਰਕੇ ਬੈਠ ਜਾਓ ।

**ਬੀਬੀ ਜਗੀਰ ਕੌਰ :** ਇਹ ਸੱਚ ਗੱਲ ਹੈ ਅਤੇ ਤੱਥਾਂ ਤੇ ਆਧਾਰਿਤ ਹੈ। ਹਰ ਸਾਲ ਬਜਟ ਵਿੱਚ 5 ਕਰੋੜ ਰੁਪਿਆ ਉਸ ਕਾਲਜ ਵਾਸਤੇ ਰੱਖਿਆ ਜਾਂਦਾ ਹੈ। (ਵਿਘਨ, ਸ਼ੋਰ)

**ਸਰਦਾਰ ਕੁਲਜੀਤ ਸਿੰਘ ਨਾਗਰਾ :** ** **

**Mr. Speaker :** Nothing should be recorded. Please sit down. (ਵਿਘਨ) (ਸ਼ੋਰ) ਨਾਗਰਾ ਜੀ, ਬੈਠ ਜਾਓ। Jakhar Sahib, ਇਨ੍ਹਾਂ ਨੂੰ ਬਿਠਾਓ। Without any reason, he is disturbing the House. Nagra Ji, this is warning to you, otherwise I will show you the door. Please sit down. (ਵਿਘਨ) (ਸ਼ੋਰ)

**ਬੀਬੀ ਜਗੀਰ ਕੌਰ :** ਤੁਸੀਂ ਆਪਣੀ ਵਾਰੀ ਤੇ ਬੋਲ ਲੈਣਾ। ਸੱਚ ਸੁਣਨ ਦੀ ਜੁਅਰੱਤ ਰੱਖੋ। (ਵਿਘਨ) ਸਾਰੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਹੀ ਹਨ ਅਤੇ ਅਸੀਂ ਜਿਸ ਨੂੰ ਮਰਜ਼ੀ ਉਥੋਂ ਦਾ ਮੈਂਬਰ ਬਣਾਈਏ। ਅੱਜ ਜੇ ** ** ਨੂੰ ਗੁਰਦੁਆਰਿਆਂ ਨਾਲ, ਸਿੱਖਾਂ ਨਾਲ ਵੱਡਾ ਹਿੱਤ ਸੀ....

**ਮਾਨਯੋਗ ਸਪੀਕਰ :** ਨਾਂ ਐਕਸਪੰਜ ਕਰ ਦਿਓ ।

**ਬੀਬੀ ਜਗੀਰ ਕੌਰ :** ਕਹਿ ਲੈਂਦੇ ਹਾਂ ਕਿ ਹਰਿਆਣਾ ਸਰਕਾਰ ਦੇ ਮੁੱਖ ਮੰਤਰੀ, ਕੀ ਹੁਣ ਇਹ ਠੀਕ ਹੈ? ਮੁੱਖ ਮੰਤਰੀ ਜੀ ਨੂੰ ਜੇ ਸਿੱਖਾਂ ਨਾਲ ਬਹੁਤਾ ਹਿੱਤ ਸੀ ਫੇਰ ਉਹ ਮੀਰੀ ਪੀਰੀ ਮੈਡੀਕਲ ਕਾਲਜ ਨੂੰ ਐਨ.ਓ.ਸੀ. ਕਿਉਂ ਨਹੀਂ ਦੇ ਸਕੇ? ਮੈਡੀਕਲ ਕਾਲਜ ਨੂੰ ਐਨ.ਓ.ਸੀ. ਨਹੀਂ ਮਿਲ ਸਕੀ। ਇਮਾਰਤ ਬਣਾਉਣ ਲਈ 50 ਲੱਖ ਰੁਪਏ ਦੀ ਜ਼ਮੀਨ ਖਰੀਦੀ ਗਈ ਸੀ ਪਰੰਤੂ ਉਸ ਦੀ ਅਜੇ ਤੱਕ ਨਾ ਤਾਂ ਪ੍ਰਵਾਨਗੀ ਦਿੱਤੀ ਗਈ ਅਤੇ ਨਾ ਹੀ ਰਜਿਸਟਰੀ ਕਰਨ ਦਿੱਤੀ ਗਈ। ਅਜਿਹਾ ਬੰਦਾ ਫਿਰ ਸਿੱਖਾਂ ਦੇ ਹਿੱਤ ਕਿਵੇਂ ਸੰਵਾਰੇਗਾ, ਕਿਹੜੀਆਂ ਸੰਸਥਾਵਾਂ ਬਣਾਏਗਾ? ਕਿਹੜੇ ਕਾਲਜ ਬਣਾਏਗਾ? ਕੀ ਉਹ ਸਿੱਖਾਂ ਦੇ ਗੁਰਧਾਮਾਂ ਦੀ ਮਜ਼ਬੂਤੀ ਕਰੇਗਾ ? ਅੱਜ ਤੱਕ ਕਾਂਗਰਸ ਸਰਕਾਰ ਨੇ ਹਰਿਆਣੇ ਵਿੱਚ ਕਿੰਨੇ ਸਿੱਖ ਐਮ.ਪੀ. ਬਣਾਏ ਹਨ? ਕਿੰਨੇ ਸਿੱਖ ਐਮ.ਐਲ.ਏਜ਼ ਬਣਾਏ ਹਨ, ਕਿੰਨੇ ਸਿੱਖ ਚੇਅਰਮੈਨ ਬਣਾਏ ਹਨ? ਜੇ ਇਹ ਸਮਝ ਰਹੇ ਹਨ ਕਿ ਸਿੱਖਾਂ ਦੇ ਹਮਾਇਤੀ ਹਨ, ਬਿਲਕੁਲ ਨਹੀਂ, ਇਸ ਨੇ ਬਿਲਕੁਲ ਸਿੱਖਾਂ ਦਾ ਨੁਕਸਾਨ ਕੀਤਾ

** **Not recorded /Expunged as ordered by the Chair.

ਹੈ ਔਰ ਸਿੱਖਾਂ ਦੇ ਖਿਲਾਫ਼ ਹੀ ਕੰਮ ਕੀਤਾ ਹੈ। (ਵਿਘਨ, ਸ਼ੋਰ) ਮੈਂ ਹਰਿਆਣੇ ਦੀ ਗੱਲ ਕਰ ਰਹੀ ਹਾਂ। ਚੰਗੀ ਤਰ੍ਹਾਂ ਸੁਣ ਲਿਆ ਕਰੋ। ਬਹੁਤਾ ਧਿਆਨ ਇੱਧਰ ਉੱਧਰ ਨਾ ਕਰਿਆ ਕਰੋ। ....(ਵਿਘਨ)

**Mr. Speaker :** Please silence.

**ਬੀਬੀ ਜਗੀਰ ਕੌਰ :** ਅੱਜ ਇਸ ਗੱਲ ਦੇ ਨਾਲ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਵੀ ਖ਼ਤਰਾ ਹੈ। ਇੰਟਰ ਸਟੇਟ ਬਾਡੀ ਹੋਣ ਕਰਕੇ ਦੇਸ਼ ਦੇ ਸੰਘੀ ਢਾਂਚੇ ਨੂੰ ਵੀ ਖ਼ਤਰਾ ਪੈਦਾ ਹੋ ਸਕਦਾ ਹੈ। ਇਹ ਸਾਡਾ ਐਕਟ ਸੈਂਟਰ ਨਾਲ ਸੰਬੰਧਿਤ ਹੈ। ਜੇ ਅੱਜ ਇਹ ਲੋਕ ਅਜਿਹਾ ਕਹਿ ਸਕਦੇ ਹਨ ਕਿ ਹਰਿਆਣੇ ਦੇ ਸਿੱਖ ਕਹਿੰਦੇ ਹਨ, ਸਾਡੇ ਗੁਰਦੁਆਰੇ ਵੱਖਰੇ ਕਰ ਦਿਓ, ਭਲਕੇ ਕਹਿਣਗੇ ਹਰਿਆਣੇ ਦੇ ਸਿੱਖ ਕਹਿੰਦੇ ਹਨ, ਹਰਿਆਣੇ ਦੇ ਲੋਕ ਕਹਿੰਦੇ ਹਨ ਕਿ ਦੇਸ਼ ਨਾਲੋਂ ਆਪਣੀ ਸਟੇਟ ਹੀ ਵੱਖਰੀ ਕਰ ਲਵੋ। ਫਿਰ ਤਾਂ ਹਰ ਸਟੇਟ ਅਜਿਹਾ ਕਹਿਣ ਲੱਗ ਜਾਵੇਗੀ। ਇਹ ਤਾਂ ਦੇਸ਼ ਦੀ ਏਕਤਾ ਅਤੇ ਅਖੰਡਤਾ ਲਈ ਖ਼ਤਰਾ ਪੈਦਾ ਹੋ ਗਿਆ ਹੈ। ਇਸ ਤਰ੍ਹਾਂ ਧੱਕੇ ਹੀ ਹੋਣੇ ਹਨ, ਹੋਰ ਕੀ ਹੋਣਾ ਹੈ। ਇਨ੍ਹਾਂ ਨੇ ਧੱਕੇ ਕਰਨਾ ਹੀ ਸਿੱਖਿਆ ਹੈ, ਹੋਰ ਕੀਤਾ ਕੀ ਹੈ?

**ਇੱਕ ਅਵਾਜ਼ :** ਇਹ ਤਾਂ ਕਾਨੂੰਨ ਹੈ।

**ਬੀਬੀ ਜਗੀਰ ਕੌਰ :** ਕੋਈ ਨਹੀਂ ਜੀ, ਕਾਨੂੰਨ ਬਾਰੇ ਸਾਨੂੰ ਵੀ ਪਤਾ ਹੈ। ਅਸੀਂ ਵੀ ਮਾੜਾ ਮੋਟਾ ਪੜ੍ਹਦੇ ਹਾਂ। ਪਤਾ ਹੈ ਤੁਸੀਂ ਜ਼ਰਾ ਕੁ ਬਹੁਤੇ ਪੜ੍ਹਦੇ ਹੋ। ...(ਵਿਘਨ) 1966 ਦੀ ਵੀ ਗੱਲ ਹੋ ਗਈ। ਉਦੋਂ ਐਕਟ ਬਣਿਆ ਹੈ। ਮੈਂ ਬਹੁਤਾ ਐਕਟ ਬਾਰੇ ਨਹੀਂ ਕਹਿਣਾ ਕਿਉਂਕਿ ਮੇਰੇ ਤੋਂ ਬਾਅਦ ਜੱਜ ਸਾਹਿਬ ਨੇ ਬੋਲਣਾ ਹੈ। ਜੋ ਕਿ ਮਾਨਯੋਗ ਹਾਈ ਕੋਰਟ ਦੇ ਜੱਜ ਸਾਹਿਬ ਰਹੇ ਹਨ। ਮੇਰੀ ਬੇਨਤੀ ਹੈ ਕਿ ਗੁਰਦੁਆਰੇ ਕੇਵਲ ਬਿਲਡਿੰਗ ਦਾ ਨਾਮ ਨਹੀਂ। ਗੁਰਦੁਆਰੇ ਕੇਵਲ ਕਿਸੇ ਮੁਕਾਮ ਦਾ ਨਾਮ ਨਹੀਂ। ਗੁਰਦੁਆਰਾ ਸੰਗਤ, ਪੰਗਤ, ਲੰਗਰ ਅਤੇ ਸਿੱਖਾਂ ਦੀ ਭਾਈਚਾਰਕ ਜ਼ਿੰਦਗੀ ਦਾ ਧੁਰਾ ਹੈ। ਉਹ ਰੂਹਾਨੀਅਤ ਦਾ ਮੁਜੱਸਮਾ ਹੈ। ਇਥੋਂ ਸਿੱਖ ਰੂਹਾਨੀਅਤ, ਭਾਈਚਾਰਕ ਪਿਆਰ ਅਤੇ ਕੌਮੀਅਤ ਦੀਆਂ ਖੂਬੀਆਂ ਸਿੱਖਦਾ ਹੈ। ਅਜਿਹੇ ਗੁਰਧਾਮ, ਅਜਿਹੇ ਅਸਥਾਨ, ਜਿਥੇ ਗੁਰੂ ਹਾਜ਼ਰ ਹੋਵੇ, ਜਿਹੜਾ ਗੁਰੂ ਦਾ ਦੁਆਰ ਹੋਵੇ, ਜਿਸ ਨੂੰ ਗੁਰੂ ਘਰ ਵੀ ਆਖਿਆ ਜਾਵੇ, ਜਿਥੋਂ ਵਾਹਿਗੁਰੂ ਦੇ ਮਿਲਾਪ ਦਾ ਰਸਤਾ ਲੱਭਦਾ ਹੋਵੇ, ਉਥੇ ਦਾ ਮਾਹੌਲ ਕਿਸ ਤਰ੍ਹਾਂ

[ ਬੀਬੀ ਜਗੀਰ ਕੌਰ ]

ਦਾ ਹੋਣਾ ਚਾਹੀਦਾ ਹੈ, ਰੂਹਾਨੀਅਤ ਭਰਿਆ। ਉਥੋਂ ਦੇ ਸੇਵਾਦਾਰ ਕਿਸ ਤਰ੍ਹਾਂ ਦੇ ਹੋਣੇ ਚਾਹੀਦੇ ਹਨ, ਜਿਸ ਦੀ ਸੇਵਾ ਵਿਚੋਂ ਰੂਹਾਨੀਅਤ ਦੀ ਖ਼ੁਸ਼ਬੂ ਆਵੇ। ਉਥੇ ਰੂਹਾਨੀਅਤ ਦੀਆਂ ਨਿਸ਼ਾਨੀਆਂ ਨਜ਼ਰ ਆਉਣ। ਉਥੇ ਰੂਹਾਨੀਅਤ ਦਾ ਵਾਸਾ ਹੋਵੇ।

ਫਿਰ ਤੁਸੀਂ ਕਹਿੰਦੇ ਹੋ ਕਿ ਨਾਮ ਕਿਉਂ ਲੈਂਦੀ ਹਾਂ, ਮੈਂ ਗੱਲ ਪੁੱਛਣਾ ਚਾਹੁੰਦੀ ਹਾਂ ਕਿ ਜਿਨ੍ਹਾਂ ਨੇ ਦਾਹੜੀਆਂ ਰੰਗੀਆਂ ਹੋਣ, ਨਸ਼ੇ ਦੀਆਂ ਬੋਤਲਾਂ ਭਰ ਭਰ ਕੇ ਪੀਂਦੇ ਹੋਣ, ਉਨ੍ਹਾਂ ਲੋਕਾਂ ਨੂੰ ਤੁਸੀਂ ਅੱਜ ਗੁਰਦੁਆਰੇ ਸੰਭਾਲ ਰਹੇ ਹੋ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਭ ਤੋਂ ਪਹਿਲਾਂ ਸ੍ਰੀ ਹਰਿਮੰਦਰ ਸਾਹਿਬ ਦੀ ਸੇਵਾ ਸੰਭਾਲ ਬਾਬਾ ਬੁੱਢਾ ਜੀ ਨੂੰ ਦਿੱਤੀ ਸੀ, ਜਿਨ੍ਹਾਂ ਨੇ ਛੇ ਗੁਰੂਆਂ ਦੇ ਮੱਥੇ ਤੇ ਤਿਲਕ ਲਗਾਇਆ ਸੀ। ਬਾਬਾ ਬੁੱਢਾ ਜੀ ਉਥੋਂ ਦੇ ਹੈਡ ਗਰੰਥੀ ਬਣੇ। ਫਿਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੇਵਾ ਸੰਭਾਲ ਭਾਈ ਮਨੀ ਸਿੰਘ ਜੀ ਨੂੰ ਸੌਂਪੀ। ਸਾਹਿਬ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਜਦੋਂ ਦਿੱਲੀ ਵੱਲ ਗਏ, ਉਹ ਆਪਣੇ ਪਿੱਛੇ ਭਾਈ ਗੁਰਦਾਸ ਜੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੇਵਾ ਸੌਂਪ ਕੇ ਗਏ। ਅਕਾਲੀ ਫੂਲਾ ਸਿੰਘ ਵਰਗਿਆਂ ਨੇ ਇਨ੍ਹਾਂ ਗੁਰਧਾਮਾਂ ਦੀ ਸੇਵਾ ਨਿਭਾਈ। ਕੀ ਅਸੀਂ ਉਨ੍ਹਾਂ ਗੁਰਧਾਮਾਂ ਦੀ ਸੇਵਾ ਸੰਭਾਲ ਅੱਜ ਉਨ੍ਹਾਂ ਲੋਕਾਂ ਦੇ ਹੱਥਾਂ ਵਿੱਚ ਦੇਵਾਂਗੇ, ਜਿਨ੍ਹਾਂ ਨੂੰ ਗੁਰਮਤਿ ਦੀ ਏ-ਬੀ-ਸੀ ਦਾ ਵੀ ਨਹੀਂ ਪਤਾ। ਜਿਨ੍ਹਾਂ ਨੂੰ ਪਤਾ ਹੀ ਨਹੀਂ ਕਿ ਸਿੱਖ ਸੰਘਰਸ਼ ਕੀ ਹੈ। ਜਿਨ੍ਹਾਂ ਨੂੰ ਪਤਾ ਹੀ ਨਹੀਂ ਕਿ ਸਿੱਖ ਸਿਧਾਂਤ ਕੀ ਹੈ। ਜਿਨ੍ਹਾਂ ਨੂੰ ਪਤਾ ਹੀ ਨਹੀਂ ਕਿ ਸਿੱਖ ਸੋਚ ਕੀ ਹੈ। ਮੈਨੂੰ ਅਫ਼ਸੋਸ ਹੈ ਕਿ ਇਨ੍ਹਾਂ ਗੁਰਧਾਮਾਂ ਦਾ ਪ੍ਰਬੰਧ ਅਜਿਹੇ ਲੋਕਾਂ ਨੂੰ ਦਿੱਤਾ ਗਿਆ ਹੈ। ਜ਼ਰਾ ਸੋਚੋ, ਇਸ ਨਾਲ ਸਾਡੀ ਸਿੱਖੀ ਦਾ ਕੀ ਹਾਲ ਹੋਵੇਗਾ?

ਸਪੀਕਰ ਸਾਹਿਬ, 1984 ਦਾ ਕਤਲੇਆਮ ਹੋਇਆ। ਸ੍ਰੀ ਅਕਾਲ ਤਖ਼ਤ ਸਾਹਿਬ ਢਹਿ-ਢੇਰੀ ਹੋਇਆ। ਸ੍ਰੀ ਹਰਿਮੰਦਰ ਸਾਹਿਬ ਤੇ ਗੋਲੀਆਂ ਲੱਗੀਆਂ। ਹਜ਼ਾਰਾਂ ਲੋਕ ਸ਼ਹੀਦ ਹੋ ਗਏ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਬਹੁਤ ਤਸ਼ੱਦਦ ਝੱਲਿਆ। ਅਸੀਂ ਤਾਂ ਸਾਰੇ ਸਿੱਖ, ਇਹ ਵੀ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਅਤੇ ਅਸੀਂ ਵੀ ਅੱਜ ਤੱਕ ਆਲ ਇੰਡੀਆ ਐਕਟ ਦੀ ਮੰਗ ਕਰਦੇ ਆ ਰਹੇ ਹਾਂ ਪਰ ਅਫ਼ਸੋਸ ਕਿ ਉਸ ਐਕਟ ਨੂੰ ਤਾਰਪੀਡੋ ਕਰਕੇ ਸ਼੍ਰੋਮਣੀ ਕਮੇਟੀ ਦਾ ਨੁਕਸਾਨ ਕੀਤਾ ਜਾ ਰਿਹਾ ਹੈ। ਜਿਹੜੀ ਸ਼ਾਂਤੀ ਸਰਦਾਰ ਪਰਕਾਸ਼ ਸਿੰਘ, ਮੁੱਖ ਮੰਤਰੀ, ਪੰਜਾਬ ਨੇ ਲੰਬਾ ਸਮਾਂ ਸੰਘਰਸ਼ ਕਰਕੇ, ਸਾਰੇ ਪੰਜਾਬੀਆਂ ਦੇ ਸਹਿਯੋਗ ਦੇ ਨਾਲ ਅੱਜ ਪੰਜਾਬ ਵਿੱਚ ਲਿਆਂਦੀ ਹੈ, ਦੇਸ਼ ਦੀ ਏਕਤਾ ਅਤੇ

ਅਖੰਡਤਾ ਵਿੱਚ ਵਾਧਾ ਕੀਤਾ ਹੈ, ਅੱਜ ਉਸ ਸ਼ਾਂਤੀ ਨੂੰ ਭੰਗ ਕਰਨ ਦੀ ਅਸੀਂ ਕਦੇ ਇਜਾਜ਼ਤ ਨਹੀਂ ਦੇਵਾਂਗੇ। ਮੈਂ ਨਿਮਰਤਾ ਸਹਿਤ ਸਾਰੇ ਹਾਊਸ ਨੂੰ ਬੇਨਤੀ ਕਰਾਂਗੀ, ਭਾਵੇਂ ਉਹ ਇੱਧਰ ਬੈਠੇ ਹਨ, ਭਾਵੇਂ ਉੱਧਰ ਬੈਠੇ ਹਨ, ਇਹ ਸਾਡਾ ਸਾਰਿਆਂ ਦਾ ਸਾਂਝਾ ਮਸਲਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਿਸੇ ਇਕੱਲੇ ਦੇ ਬਾਪ ਦੀ ਜਾਇਦਾਦ ਨਹੀਂ। ਕਈ ਕਹਿਣਗੇ ਕਿ ਉਥੇ ਇਹ ਕਮੀ ਹੈ, ਉਥੇ ਫਲਾਣੀ ਕਮੀ ਹੈ। ਇੱਕ ਗੱਲ ਯਾਦ ਰੱਖਿਓ, ਜੇ ਕਿਸੇ ਗੁਰਦੁਆਰੇ ਦਾ ਗ੍ਰੰਥੀ ਕਮਜ਼ੋਰ ਹੋਵੇ, ਉਸ ਵਿੱਚ ਕੋਈ ਕਮੀ ਹੋਵੇ ਤਾਂ ਉਹ ਬਦਲਿਆ ਜਾ ਸਕਦਾ ਹੈ। ਜੇ ਪ੍ਰਬੰਧਕ ਕਮੇਟੀ ਵਿੱਚ ਕਮੀ ਹੋਵੇ ਤਾਂ ਲੋਕ ਉਸ ਮੈਂਬਰ ਨੂੰ ਦੁਬਾਰਾ ਚੁਣ ਕੇ ਨਹੀਂ ਭੇਜਦੇ, ਉਹ ਬਦਲੇ ਜਾ ਸਕਦੇ ਹਨ, ਦੁਬਾਰਾ ਚੁਣੇ ਜਾ ਸਕਦੇ ਹਨ। ਜੇ ਕੋਈ ਪ੍ਰਧਾਨ ਹੋਵੇ ਤਾਂ ਉਸ ਦੀ ਚੋਣ ਵੀ ਦੁਬਾਰਾ ਹੋ ਸਕਦੀ ਹੈ ਪਰੰਤੂ ਕਦੇ ਗੁਰਦੁਆਰੇ ਨਹੀਂ ਢਾਹੇ ਜਾ ਸਕਦੇ। ਇਸ ਦੇ ਉਤੇ ਧਿਆਨ ਰੱਖਣਾ ਚਾਹੀਦਾ ਹੈ ਕਿ ਗੁਰਦੁਆਰੇ ਕਿਉਂ ਢਾਹੁੰਦੇ ਹੋ? ਕਿਸੇ ਗ੍ਰੰਥੀ ਨੂੰ ਬਦਲ ਦੇਣਾ, ਕਿਸੇ ਮੈਂਬਰ ਨੂੰ ਚੇਂਜ ਕਰ ਦੇਣਾ, ਇਹ ਲੋਕਾਂ ਦੇ ਹੱਥ ਵਿਚ ਹੈ।

ਸੋ, ਮੈਂ ਸਮਝਦੀ ਹਾਂ ਕਿ ਅੱਜ ਹਰਿਆਣਾ ਦੀ ਕਾਂਗਰਸ ਸਰਕਾਰ ਜਲਦਬਾਜ਼ੀ ਵਿਚ ਗੈਰ ਕਾਨੂੰਨੀ, ਗੈਰ ਸਿਧਾਂਤਕ ਅਤੇ ਬੇਨਿਯਮੀ ਦੇ ਨਾਲ ਸਿਰਫ਼ ਆਪਣੀ ਉਸ ਆਉਣ ਵਾਲੀ ਚੋਣ ਨੂੰ ਮੱਦੇਨਜ਼ਰ ਰੱਖਦਿਆਂ ਸਿੱਖਾਂ ਨੂੰ ਹੱਥ ਠੋਕੂ ਬਣਾ ਕੇ ਵਿਚ ਆਪਣੀਆਂ ਨੁਮਾਇੰਦਗੀਆਂ ਦੇਈਏ, ਵਿਚ ਭੇਜੀਏ, ਆਪਣੀ ਤਾਕਤ ਬਣਾਈਏ, ਇਹ ਮੱਤ ਸੋਚਣ ਕਿ ਇਨ੍ਹਾਂ ਦੀਆਂ ਚਾਲਾਂ ਕਾਮਯਾਬ ਹੋ ਸਕਣਗੀਆਂ ਕਿਉਂਕਿ ਅੱਜ ਸਿੱਖ ਸ਼੍ਰੋਮਣੀ ਅਕਾਲੀ ਦਲ ਦੇ ਨਾਲ ਹਨ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਾਲ ਹਨ। ਮੈਂ ਬੇਨਤੀ ਕਰਾਂਗੀ ਕਿ ਇਸ ਮਤੇ ਨੂੰ ਸਰਬ ਸੰਮਤੀ ਨਾਲ ਪਾਸ ਕਰਕੇ ਸੈਂਟਰ ਦੀ ਸਰਕਾਰ ਨੂੰ ਭੇਜਿਆ ਜਾਵੇ ਤਾਂ ਕਿ ਹਰਿਆਣੇ ਦੀ ਨਵੀਂ ਕਮੇਟੀ ਦਾ ਜਿਹੜਾ ਬਿਲ ਹੈ, ਉਸ ਨੂੰ ਖ਼ਤਮ ਕੀਤਾ ਜਾਵੇ। (ਥੰਪਿੰਗ)

**ਜਸਟਿਸ ਨਿਰਮਲ ਸਿੰਘ (ਬਸੀ ਪਠਾਣਾ, ਐਸ.ਸੀ.):** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੀਬੀ ਜਗੀਰ ਕੌਰ ਜੀ ਵੱਲੋਂ ਪੇਸ਼ ਕੀਤੇ ਗਏ ਮਤੇ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਅੱਜ ਦੇ ਹਾਲਾਤ ਵਿਚ ਇਹ ਮਤਾ ਬਹੁਤ ਜ਼ਰੂਰੀ ਸੀ ਕਿਉਂਕਿ ਮੁੱਦਾ ਧਰਮ ਨਾਲ ਸੰਬੰਧਿਤ ਹੈ। ਧਰਮ ਕੀ ਹੈ? ਧਰਮ ਮਨੁੱਖਤਾ ਦੀ ਇਕ ਆਸਥਾ ਹੈ। ਕੋਈ

[ ਜਸਟਿਸ ਨਿਰਮਲ ਸਿੰਘ ]

ਕਿਸੇ ਧਰਮ ਵਿਚ ਵਿਸ਼ਵਾਸ ਰੱਖਦਾ ਹੈ, ਕੋਈ ਕਿਸੇ ਧਰਮ ਵਿਚ ਵਿਸ਼ਵਾਸ ਰੱਖਦਾ ਹੈ। ਜਿਤਨੇ ਵੀ ਗੁਰੂ ਨਾਨਕ ਨਾਮ ਲੇਵਾ ਹਨ ਉਹ ਸਾਰੇ ਦੇ ਸਾਰੇ ਸਿੱਖ ਧਰਮ ਵਿਚ ਵਿਸ਼ਵਾਸ ਰੱਖਦੇ ਹਨ ਅਤੇ ਇਸ ਵਿਸ਼ਵਾਸ ਨੂੰ ਤੋੜਨਾ ਵੱਡਾ ਬਜਰ ਪਾਪ ਹੈ ਜਿਹੜਾ ਕਿ ਹਰਿਆਣਾ ਦੀ ਕਾਂਗਰਸ ਸਰਕਾਰ ਨੇ ਕੀਤਾ ਹੈ ਅਤੇ ਸਿੱਖਾਂ ਦੀ ਆਸਥਾ ਨੂੰ ਤੋੜਨ ਦੀ ਕੋਸ਼ਿਸ਼ ਕੀਤੀ ਹੈ।

ਸਪੀਕਰ ਸਾਹਿਬ, ਜਿਸ ਦਿਨ ਹਰਿਆਣਾ ਦੀ ਕਾਂਗਰਸ ਸਰਕਾਰ ਨੇ ਹਰਿਆਣਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਐਕਟ, 2014 ਪਾਸ ਕੀਤਾ, ਉਸ ਦਿਨ ਉਨ੍ਹਾਂ ਨੇ ਆਪਣੇ ਥੋੜ੍ਹੇ ਜਿਹੇ ਹਿੱਤਾਂ ਲਈ ਸਿੱਖ ਕੌਮ ਨੂੰ ਵੰਡਣ ਦੀ ਕੋਸ਼ਿਸ਼ ਕੀਤੀ। ਹਿੱਤ ਕੀ ਹਨ? ਹਰਿਆਣਾ ਦੀ ਸਰਕਾਰ ਦਸ ਸਾਲਾਂ ਤੋਂ ਹਰਿਆਣਾ ਵਿਚ ਰਾਜ ਕਰ ਰਹੀ ਹੈ। ਦਸਾਂ ਸਾਲਾਂ ਵਿਚ ਉਹ ਇਸ ਬਿਲ ਨੂੰ ਲੈ ਕੇ ਨਹੀਂ ਆਏ ਅਤੇ ਨਾ ਹੀ ਪਾਸ ਕਰਵਾਇਆ ਪਰੰਤੂ ਹੁਣ ਜਦੋਂ ਚੋਣਾਂ ਸਿਰ ਤੇ ਆ ਗਈਆਂ ਤਾਂ ਰਾਤੋ-ਰਾਤ ਬਿਲ ਤਿਆਰ ਕਰਕੇ ਸਪੈਸ਼ਲ ਸੈਸ਼ਨ ਬੁਲਾਇਆ ਗਿਆ ਤੇ ਅਸੈਂਬਲੀ ਵਿਚ ਇਸ ਨੂੰ ਪਾਸ ਕਰਵਾਇਆ ਗਿਆ। ਜਿਥੋਂ ਤੱਕ ਇਸ ਬਿਲ ਦਾ ਸਬੰਧ ਹੈ, ਹਰਿਆਣਾ ਵਿਚ ਜਿਹੜੇ ਹਿਸਟਾਰਿਕਲ ਗੁਰਦੁਆਰੇ ਹਨ ਉਨ੍ਹਾਂ ਦਾ ਪ੍ਰਬੰਧ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੱਜ ਇੰਟਰ ਸਟੇਟ ਕਾਰਪੋਰੇਟ ਬਾਡੀ ਹੈ।

ਮੈਂ, ਸਭ ਤੋਂ ਪਹਿਲਾਂ ਹਰਿਆਣਾ ਸਰਕਾਰ ਨੂੰ ਸੁਚੇਤ ਕਰਨਾ ਚਾਹੁੰਦਾ ਹਾਂ ਕਿ ਸਿੱਖਾਂ ਨੂੰ ਵੰਡਣਾ ਕੋਈ ਅਸਾਨ ਕੰਮ ਨਹੀਂ ਹੈ, ਸਿੱਖ ਕੌਮ ਨੂੰ ਵੰਡਣਾ ਅਸਾਨ ਕੰਮ ਨਹੀਂ। ਹਰਿਆਣਾ ਵਿਚ ਲਗਭਗ 12 ਲੱਖ ਸਿੱਖ ਵੋਟਰ ਹਨ। ਪ੍ਰੈਸ ਵਿਚ ਆਇਆ ਹੈ ਕਿ ਢਾਈ ਲੱਖ ਸਿੱਖਾਂ ਨੇ ਐਫੀਡੇਟਿਵ ਦਿੱਤੇ ਹਨ। ਉਨ੍ਹਾਂ ਵਿਚ ਕਿਤਨੇ ਫੇਕ ਹਨ, ਇਹ ਉਨ੍ਹਾਂ ਨੂੰ ਪਤਾ ਹੈ। ਗਿਣਤੀ ਕਰਵਾ ਲੈਣ, ਉਸ ਵਿਚ ਮੈਜਾਰਟੀ ਹੀ ਨਹੀਂ ਸਗੋਂ ਹਰਿਆਣਾ ਦੇ 2/3 ਸਿੱਖ ਇਸ ਗੱਲ ਦੇ ਖਿਲਾਫ਼ ਹਨ ਕਿ ਹਰਿਆਣੇ ਦੀ ਸੈਪਰੇਟ ਕਮੇਟੀ ਬਣੇ.....(ਵਿਘਨ) ਪੁੱਛਣਾ ਕਿਸ ਨੂੰ ਸੀ? ਹਰਿਆਣੇ ਵਿਚ ਐਸ.ਜੀ.ਪੀ.ਸੀ. ਦੀ ਇਲੈਕਸ਼ਨ ਹੋਈ, ਉਥੋਂ ਮੈਂਬਰ ਚੁਣ ਕੇ ਆਏ, ਉਨ੍ਹਾਂ ਮੈਂਬਰਾਂ ਵਿਚੋਂ ਕਿੰਨੇ ਮੈਂਬਰ ਹਨ ਜਿਹੜੇ ਉਸ ਨਵੀਂ ਕਮੇਟੀ ਦਾ ਸਮਰਥਨ ਕਰਦੇ ਹਨ?

ਸਪੀਕਰ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖ ਗੁਰਦੁਆਰਾ ਐਕਟ, 1925 ਦੇ ਅਧੀਨ ਬਣੀ ਹੈ ਅਤੇ ਇਸ ਦੇ ਬਣਨ ਪਿੱਛੇ ਬਹੁਤ ਕਾਰਨ ਹਨ। ਜਦੋਂ ਇਹ ਐਕਟ ਬਣਿਆ ਉਸ ਸਮੇਂ ਅੰਗਰੇਜ਼ਾਂ ਦਾ ਰਾਜ ਸੀ। ਅੰਗਰੇਜ਼ਾਂ ਨੇ ਸਿੱਖਾਂ ਦੇ ਸਾਰੇ ਧਾਰਮਿਕ ਸਥਾਨਾਂ ਤੇ ਮਹੰਤਾਂ ਦਾ ਕਬਜ਼ਾ ਕਰਵਾ ਦਿੱਤਾ। ਕਬਜ਼ਾ ਹੋਣ ਤੋਂ ਬਾਅਦ ਮਹੰਤਾਂ ਨੇ ਸਿੱਖੀ ਅਸੂਲਾਂ ਦੇ ਖਿਲਾਫ਼ ਕੰਮ ਕਰਨਾ ਸ਼ੁਰੂ ਕਰ ਦਿੱਤਾ। ਇਨ੍ਹਾਂ ਮਹੰਤਾਂ ਨੇ ਸਿੱਖ ਟਰੈਡੀਸ਼ਨਜ਼ ਦਾ ਹਨਨ ਵੀ ਕੀਤਾ। 1919 ਵਿੱਚ ਜਲ੍ਹਿਆਂ ਵਾਲੇ ਬਾਗ ਦਾ ਸਾਕਾ ਹੋਇਆ ਅਤੇ ਜਿਨ੍ਹਾਂ ਨੇ ਹਿੰਦੁਸਤਾਨੀਆਂ ਤੇ ਗੋਲੀਆਂ ਚਲਾਈਆਂ, ਹਜ਼ਾਰਾਂ ਮਾਸੂਮ ਬੱਚੇ, ਔਰਤਾਂ, ਬੁੱਢੇ ਅਤੇ ਨੌਜਵਾਨ ਮਾਰੇ, ਉਨ੍ਹਾਂ ਨੂੰ ਮਹੰਤਾਂ ਨੇ ਸਿਰੋਪੇ ਦੇ ਕੇ ਸਨਮਾਨਿਤ ਕੀਤਾ। ਸਿੱਖਾਂ ਨੇ ਇਨ੍ਹਾਂ ਮਹੰਤਾਂ ਦੇ ਖਿਲਾਫ਼ ਮੋਰਚੇ ਲਗਾਏ ਜਿਸ ਵਿੱਚ ਨਨਕਾਣਾ ਸਾਹਿਬ, ਗੁਰੂ ਕਾ ਬਾਗ, ਜੈਤੋਂ ਦਾ ਮੋਰਚਾ, ਚਾਬੀਆਂ ਲੈਣ ਦਾ ਮੋਰਚਾ ਲਗਾਇਆ ਗਿਆ ਅਤੇ ਸਿੱਖ ਕੌਮ ਇਸ ਵਿੱਚ ਸਫ਼ਲ ਹੋਈ। ਇਹ ਸਾਰਾ ਜਿਹੜਾ ਸੰਘਰਸ਼ ਸੀ ਇਹ ਸਿੱਖਾਂ ਦਾ ਸੰਘਰਸ਼ ਸੀ।

1947 ਤੋਂ ਬਾਅਦ ਸਮੇਂ ਸਮੇਂ ਤੇ ਕੇਂਦਰ ਵਿੱਚ ਜਿਹੜੀ ਸਰਕਾਰ ਆਉਂਦੀ ਰਹੀ ਉਸ ਨੇ ਇਸ ਸੰਘਰਸ਼ ਨੂੰ ਵੀਕ ਕਰਨ ਦੀ ਕੋਸ਼ਿਸ਼ ਕੀਤੀ, ਤੋੜਨ ਦੀ ਕੋਸ਼ਿਸ਼ ਕੀਤੀ ਅਤੇ ਸਿੱਖ ਕੌਮ ਨੂੰ ਵੰਡਣ ਦੀ ਕੋਸ਼ਿਸ਼ ਵੀ ਕੀਤੀ। ਸਾਨੂੰ ਸਾਰਿਆਂ ਨੂੰ ਯਾਦ ਹੈ ਕਿ ਸਿੱਖਾਂ ਦੀ ਸਰਵਉੱਤਮ ਸੰਸਥਾ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਸਾਲ 1984 ਵਿੱਚ ਢਹਿ-ਢੇਰੀ ਕੀਤਾ ਗਿਆ ਅਤੇ ਦਰਬਾਰ ਸਾਹਿਬ ਨੂੰ ਗੋਲੀਆਂ ਮਾਰ ਕੇ ਜਖ਼ਮੀ ਕੀਤਾ ਗਿਆ। ਇਹ ਗੋਲੀਆਂ ਕਿਸੇ ਇਮਾਰਤ ਤੇ ਨਹੀਂ ਸਨ, ਇਹ ਗੋਲੀਆਂ ਸਿੱਖਾਂ ਦੇ ਹਿਰਦਿਆਂ ਤੇ ਸਨ। ਸਿੱਖ ਕੌਮ ਦੀ ਆਨ-ਬਾਨ-ਸ਼ਾਨ ਅਤੇ ਸਿੱਖਾਂ ਪ੍ਰਤੀ ਨਫ਼ਰਤ ਭਰਿਆ ਵਤੀਰਾ ਅਜ਼ਾਦੀ ਤੋਂ ਬਾਅਦ ਕਾਂਗਰਸ ਦੁਆਰਾ ਸ਼ੁਰੂ ਹੋਇਆ। 1948 ਵਿੱਚ ਕੇਂਦਰ ਸਰਕਾਰ ਵੱਲੋਂ ਇੱਕ ਸਰਕੁਲਰ ਇਸ਼ੂ ਹੋਇਆ ਸੀ ਜਿਸ ਰਾਹੀਂ ਸਿੱਖਾਂ ਨੂੰ ਇੱਕ ਜ਼ਰਾਇਮ ਪੇਸ਼ਾ ਕੌਮ ਗਰਦਾਨਿਆ ਗਿਆ ਸੀ। ਜਦਕਿ ਅਜ਼ਾਦੀ ਤੋਂ ਪਹਿਲਾਂ ਪੰਡਿਤ ਜਵਾਹਰ ਲਾਲ ਨਹਿਰੂ ਜੋ ਕਿ ਦੇਸ਼ ਦੇ ਪਹਿਲੇ ਪ੍ਰਧਾਨ ਮੰਤਰੀ ਸਨ, ਉਨ੍ਹਾਂ ਨੇ ਕਿਹਾ ਸੀ, "we see nothing wrong if an area set up in the North of India is provided where the Sikhs can experience the glow of freedom." ਪਰੰਤੂ ਅਜ਼ਾਦੀ ਤੋਂ ਬਾਅਦ ਇਹ ਸਾਰੇ ਵਾਅਦੇ ਭੁੱਲ ਗਏ। ਸਗੋਂ

[ ਜਸਟਿਸ ਨਿਰਮਲ ਸਿੰਘ ]

ਉਸ ਤੋਂ ਬਾਅਦ 1985 ਵਿੱਚ ਵੀ ਇਕ ਵਾਇਦਾ ਕੀਤਾ ਸੀ ਕਿ ਦਿੱਲੀ ਦੇ ਗੁਰਦੁਆਰੇ, ਪਟਨਾ ਸਾਹਿਬ ਦੇ ਗੁਰਦੁਆਰੇ ਜਾਂ ਹੋਰ ਗੁਰਦੁਆਰੇ ਐਸ.ਜੀ.ਪੀ.ਸੀ. ਦੇ ਅਧੀਨ ਕਿਉਂ ਨਹੀਂ ਹਨ? ਅਸੀਂ ਤਾਂ ਕੋਸ਼ਿਸ਼ ਕੀਤੀ ਸੀ, ਸਰਕਾਰੀਆ ਕਮਿਸ਼ਨ ਬਣਿਆ, ਉਨ੍ਹਾਂ ਨੇ ਵੀ ਰਿਕੁਮੈਂਡ ਕੀਤਾ ਸੀ ਕਿ ਆਲ ਇੰਡੀਆ ਸਿੱਖ ਗੁਰਦੁਆਰਾ ਐਕਟ ਬਣਾਇਆ ਜਾਵੇ। 1984 ਦੇ ਕਤਲੇਆਮ ਤੋਂ ਬਾਅਦ ਜਦੋਂ 1985 ਵਿੱਚ ਇੱਕ ਸਮਝੌਤਾ ਹੋਇਆ ਸੀ, ਜਿਸ ਨੂੰ ਰਾਜੀਵ-ਲੌਂਗੋਵਾਲ ਸਮਝੌਤੇ ਦੇ ਨਾਂ ਨਾਲ ਜਾਣਿਆ ਜਾਂਦਾ ਹੈ, ਉਸ ਸਮਝੌਤੇ ਵਿੱਚ ਇੱਕ ਕਲਾਜ਼ ਸੀ ਕਿ ਆਲ ਇੰਡੀਆ ਸਿੱਖ ਗੁਰਦੁਆਰਾ ਐਕਟ ਬਣਾਇਆ ਜਾਵੇ। ਕਾਂਗਰਸ ਪਾਰਟੀ ਨੇ ਉਸ ਤੋਂ ਬਾਅਦ ਵੀ ਬੜਾ ਲੰਬਾ ਸਮਾਂ ਰਾਜ ਕੀਤਾ ਪਰ ਉਹ ਵਾਅਦਾ ਅੱਜ ਤੱਕ ਪੂਰਾ ਨਹੀਂ ਹੋਇਆ। ਇਹੀ ਨਹੀਂ 8 ਅਪ੍ਰੈਲ, 1959 ਵਿੱਚ ਮਾਸਟਰ ਤਾਰਾ ਸਿੰਘ ਅਤੇ ਪੰਡਿਤ ਜਵਾਹਰ ਲਾਲ ਨਹਿਰੂ, ਉਸ ਸਮੇਂ ਦੇ ਪ੍ਰਧਾਨ ਮੰਤਰੀ ਵਿਚਕਾਰ ਸਮਝੌਤਾ ਹੋਇਆ ਸੀ, ਜਿਸ ਦੀ ਕਲਾਜ਼-3 ਦੇ ਮੁਤਾਬਿਕ ਐਸ.ਜੀ.ਪੀ.ਸੀ. ਦੇ ਜਨਰਲ ਹਾਊਸ ਦੇ ਦੋ-ਤਿਹਾਈ ਬਹੁਮਤ ਤੋਂ ਬਿਨਾਂ ਸਿੱਖ ਗੁਰਦੁਆਰਾ ਐਕਟ ਵਿੱਚ ਅਮੈਂਡਮੈਂਟ ਨਹੀਂ ਹੋ ਸਕਦੀ।

ਸਪੀਕਰ ਸਾਹਿਬ, ਮੈਂ ਦੱਸਣਾ ਚਾਹਾਂਗਾ ਕਿ ਸਾਲ 1966 ਤੋਂ ਬਾਅਦ ਜਿਹੜੀਆਂ ਇੰਟਰ ਸਟੇਟ ਕਾਰਪੋਰੇਸ਼ਨਾਂ ਬਣੀਆਂ, ਭਾਵੇਂ ਪਹਿਲਾਂ ਇਹ ਸਟੇਟ ਕਾਰਪੋਰੇਸ਼ਨ ਸੀ, ਮਾਨਯੋਗ ਪੰਜਾਬ ਐਂਡ ਹਰਿਆਣਾ ਹਾਈ ਕੋਰਟ ਦੇ ਪੰਜ ਜੱਜਿਜ ਨੇ ਇਸ ਨੂੰ ਇੰਟਰਪ੍ਰੈੱਟ ਕੀਤਾ। ਮੈਨੂੰ ਉਸ ਪੰਜ ਜੱਜਾਂ ਦੇ ਬੈਂਚ ਵਿੱਚ ਬਤੌਰ ਮੈਂਬਰ ਹੋਣ ਦਾ ਸੁਭਾਗ ਪ੍ਰਾਪਤ ਹੋਇਆ। ਅਸੀਂ ਸੈਕਸ਼ਨ-72 ਨੂੰ ਇੰਟਰਪ੍ਰੈੱਟ ਕੀਤਾ ਕਿ ਕਿਸ ਤਰ੍ਹਾਂ ਇੰਟਰ ਸਟੇਟ ਐਕਟ ਬਣਾਏ ਜਾਣ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੰਜਾਬ ਰੀਆਰਗੇਨਾਈਜ਼ੇਸ਼ਨ ਐਕਟ ਦੇ ਸਬ-ਸੈਕਸ਼ਨ 3 ਬਾਰੇ ਦੱਸਣਾ ਚਾਹਾਂਗਾ। ਇਸ ਵਿੱਚ ਲਿਖਿਆ ਹੈ:-

> "Sub Section 3 of Section 72, for the removal of doubts declares that the provisions of Section 72, besides others, would apply to the Act of 1925 as also provisions contained in Sub Sections (1) and (2) of Section 72 by which any body corporate constituted under a Central Act, State Act or Provincial Act, for the existing State of Punjab or any part thereof serves the needs of the successor States

or has, by virtue of the provisions of Part II, become an inter-State body corporate, then the body Corporate, shall, on and from the appointed day, continue to function and operate in those areas in respect of which it was functioning and operating immediately before that day, subject to such directions as may from time to time be issued by the Central Government, until other provision is made by law in respect of the said body corporate and any direction issued by the Central Government under Sub section (1) in respect of any such body corporate may include a direction that any law by which the said body corporate is governed shall, in its application to that body corporate, have effect subject to such exceptions and modifications as may be specified in the direction as also that under the provisions of the Act of 1925 Board has been declared to be a body corporate. Necessity to answer parts (a) and (b)........... *(interruptions)*

**ਇੱਕ ਅਵਾਜ਼ :** ਇਹ ਪੰਜਾਬੀ ਵਿੱਚ ਬੋਲ ਕੇ ਦੱਸਣ ਜੀ।

**ਮਾਨਯੋਗ ਸਪੀਕਰ :** ਉਹ ਤਾਂ ਸਿਰਫ ਜਜਮੈਂਟ ਨੂੰ ਕੋਟ ਕਰ ਰਹੇ ਹਨ।

**Justice Nirmal Singh :** I am quoting a judgment. I am not speaking my self. This is a judgment. This is a section of Punjab Reorganization Act ਜਿਹੜਾ ਮੈਂ ਪੜ੍ਹਿਆ ਹੈ ਅਤੇ ਇਸ ਦੀ ਰਿਟਨ ਇੰਟਰਪ੍ਰੇਟੇਸ਼ਨ ਵੀ ਅਸੀਂ ਕੀਤੀ ਹੈ। ਇਸ ਦਾ ਮਤਲਬ ਇਹੀ ਹੈ ਕਿ ਸੈਂਟਰਲ ਗੌਰਮਿੰਟ ਡਾਇਰੈਕਸ਼ਨ ਇਸ਼ੂ ਕਰੇਗੀ। ਡਾਇਰੈਕਸ਼ਨ ਇਸ਼ੂ ਹੋਣ ਤੋਂ ਬਾਅਦ ਹੀ ਕੋਈ ਐਕਟ ਸਿੱਖ ਗੁਰਦੁਆਰਾ ਐਕਟ ਬਣ ਸਕਦਾ ਹੈ ਜਾਂ ਇਸ ਵਿੱਚ ਕੋਈ ਅਮੈਂਡਮੈਂਟ ਹੋ ਸਕਦੀ ਹੈ। ਸਪੀਕਰ ਸਾਹਿਬ, ਮੈਂ ਹਾਊਸ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ** ** ਜਿਹੜੇ ਖੁਦ ਮੁੱਖ ਮੰਤਰੀ, ਹਰਿਆਣਾ ਹਨ....

**Expunged as ordered by the Chair.

**ਮਾਨਯੋਗ ਸਪੀਕਰ :** ** ** ਲਫਜ਼ ਕੱਟ ਦੇਣਾ ਜੀ।

**ਜਸਟਿਸ ਨਿਰਮਲ ਸਿੰਘ :** ਮੁੱਖ ਮੰਤਰੀ, ਹਰਿਆਣਾ ਜਿਸ ਦਿਨ **

**ਮਾਨਯੋਗ ਸਪੀਕਰ :** ** ਲਫਜ਼ ਵੀ ਕੱਟ ਦੇਣਾ ਜੀ।

**ਜਸਟਿਸ ਨਿਰਮਲ ਸਿੰਘ :** ਸਰ, ਚੱਠਾ ਤਾਂ ਕਮੇਟੀ ਦਾ ਨਾਮ ਹੈ ਜੀ। ਹਰਿਆਣਾ ਸਿਵਲ ਸੈਕਟੇਰੀਏਟ, ਚੰਡੀਗੜ੍ਹ ਦਾ ਪਬਲਿਕ ਨੋਟਿਸ ਹੈ। You have the right but this is a Committee named Chatha Committee. It is a notification of the Haryana Government. This is known as Chatha Committee.

**ਮਾਨਯੋਗ ਸਪੀਕਰ :** ਠੀਕ ਹੈ ਜੀ।

**Justice Nirmal Singh :** May I read the entire or relevant portion? It will be better if I read the entire notice. They have called the objections from the public.

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਸਾਡੇ ਵੱਲੋਂ ਵੀ ਬੋਲਿਆ ਜਾਣਾ ਹੈ ਜੀ।

**ਮਾਨਯੋਗ ਸਪੀਕਰ :** ਬਕਾਇਦਾ ਢਾਈ ਵਜੇ ਤੋਂ ਬਾਅਦ ਲਿਆ ਜਾਣਾ ਹੈ ਜੀ। ਢਾਈ ਵਜੇ ਤੱਕ ਚੱਲਣਾ ਹੈ, ਇਸ ਤੋਂ ਬਾਅਦ ਲਿਆ ਜਾਵੇਗਾ। ਵਾਇਦਾ ਪੂਰਾ ਕੀਤਾ ਜਾਵੇਗਾ। ਇਨ੍ਹਾਂ ਤੋਂ ਬਾਅਦ ਤੁਹਾਡੀ ਵਾਰੀ ਹੈ। .....(ਵਿਘਨ...ਸ਼ੋਰ) ਜਿਹੜਾ ਵਾਅਦਾ ਕੀਤਾ ਹੈ ਉਹ ਪੂਰਾ ਹੋਵੇਗਾ। ਤੁਹਾਨੂੰ ਵੀ ਬੋਲਣ ਦਾ ਮੌਕਾ ਦਿਆਂਗੇ। ਹਾਂ ਜੀ, ਜਸਟਿਸ ਨਿਰਮਲ ਸਿੰਘ ਜੀ।

**Justice Nirmal Singh :** "Whereas the Government of Haryana has constituted a Committee under the Chairmanship Sh. H.S. Chatha, Hon'ble Speaker, Haryana Assembly, vide notification number 1.6.06/GE, dated 24.8.2005 to ascertain the need, justification, feasibility and organization of a separate Gurdwara Prabandhak Committee to manage the affairs of the Sikh Gurdwaras and other related religious institutions by

**Expunged as ordered by Chair.

reorganizing the existing Shiromani Gurdwara Prabandhak Committee.

ਮੈਂ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਆਪਣੀ ਨੋਟੀਫਿਕੇਸ਼ਨ ਵਿਚ ਕਿਹਾ ਹੈ ਕਿ ਸੈਂਟਰ ਸਰਕਾਰ ਦੀ ਕਨਕਰੈਂਸ ਦੇ ਨਾਲ ਹੀ ਇਹ ਐਕਟ ਬਣੇਗਾ। "Whereas these suggestions may be sent by post or through fax or by personally visiting the office of the Committee on any other working day. Suggestion, Proposals and views as to whether there exists a need or there is a desirability for formation of separate Gurdwara Management Committee within the jurisdiction of the State of Haryana by carving out the same out of the existing Shiromani Gurdwara Prabandhak Committee. By way of bringing of Bill in the Haryana Assembly and by passing a separate act with the concurrence of the Central Government and assent of the President of India in pursuance of the provisions of Section 72 of the Punjab Re-organization Act, 1966 and powers conferred on the Haryana State Assembly in view of the Item No. 32 of the Concurrent list of 7th Schedule of the Constituting of India."

ਸਪੀਕਰ ਸਾਹਿਬ, ਜਿਹੜੀ ਇਹ ਐਂਟਰੀ ਹਰਿਆਣਾ ਸਰਕਾਰ ਵੱਲੋਂ ਦੱਸੀ ਗਈ ਹੈ, ਉਹ ਵੀ ਗਲਤ ਹੈ। ਕਨਕਰੰਟ ਲਿਸਟ ਵਿੱਚ ਇਹ ਐਂਟਰੀ ਨੇਵੀਗੇਸ਼ਨ ਅਤੇ ਨੇਵਲ ਵਾਸਤੇ ਹੈ, ਉਨ੍ਹਾਂ ਦੇ ਕਾਨੂੰਨ ਬਣਾਉਣ ਵਾਸਤੇ ਹੈ ਪਰ ਜਿਹੜਾ ਅਸਲੀ ਮੁੱਦਾ ਹੈ, ਉਹ ਇਹ ਹੈ ਕਿ ਹਰਿਆਣਾ ਸਰਕਾਰ ਆਪ ਹੀ ਨੋਟੀਫਿਕੇਸ਼ਨ ਜਾਰੀ ਕਰ ਰਹੀ ਹੈ ਜਦੋਂ ਕਿ ਕੋਈ ਵੀ ਐਕਟ ਬਣਾਉਣ ਲਈ ਬਿੱਲ ਅਸੈਂਬਲੀ ਵਿਚ ਲਿਆਇਆ ਜਾਵੇਗਾ, ਉਸ ਵਿੱਚ ਸੈਂਟਰ ਸਰਕਾਰ ਦੀ ਕਨਕਰੈਂਸ ਅਤੇ ਰਾਸ਼ਟਰਪਤੀ ਦੀ ਅਸੈਂਟ ਹੋਵੇਗੀ। ਕੀ ਹਰਿਆਣਾ ਸਰਕਾਰ ਨੇ ਬਿੱਲ ਲਿਆਉਣ ਤੋਂ ਪਹਿਲਾਂ ਸੈਂਟਰ ਸਰਕਾਰ ਤੋਂ ਕਨਕਰੈਂਸ ਲਈ ਜਾਂ ਰਾਸ਼ਟਰਪਤੀ ਦੀ ਅਸੈਂਟ ਲਈ? ਜਿਥੋਂ ਤੱਕ ਮੇਰੀ ਜਾਣਕਾਰੀ ਹੈ ਨਾ ਤਾਂ ਹਰਿਆਣਾ ਸਰਕਾਰ ਨੇ ਸੈਂਟਰ ਸਰਕਾਰ ਤੋਂ ਕਨਕਰੈਂਸ ਲਈ ਅਤੇ ਨਾ ਹੀ ਰਾਸ਼ਟਰਪਤੀ ਦੀ ਅਸੈਂਟ ਲਈ ਹੈ। Without the concurrence and

assent, this Act of the Haryana Government is unconstitutional. ਮੈਨੂੰ ਮੇਰੇ ਭਰਾਵਾਂ ਨੇ ਪਹਿਲਾਂ ਕਿਹਾ ਹੈ ਕਿ ਪੰਜਾਬੀ ਵਿਚ ਪੜ੍ਹੋ। ਇਸ ਐਕਟ ਵਿੱਚ ਹਰਿਆਣਾ ਸਰਕਾਰ ਨੇ ਆਪ ਲਿਖਿਆ ਹੈ ਕਿ ਸੈਕਸ਼ਨ 72 ਦੀ ਸਬ ਕਲਾਜ਼ 3, ਮੈਂ ਇਹ ਪੜ੍ਹੀ ਸੀ। ਉਸ ਵਿਚ ਵੀ ਇਹ ਲਿਖਿਆ ਹੈ ਕਿ ਜੇਕਰ 1925 ਦੇ ਐਕਟ ਵਿੱਚ ਕੋਈ ਤਬਦੀਲੀ ਕਰਨੀ ਹੈ ਤਾਂ ਸੈਂਟਰ ਸਰਕਾਰ ਤੋਂ ਕਨਕਰੈਂਸ ਲੈਣ ਦੀ ਲੋੜ ਹੈ।

ਸਪੀਕਰ ਸਾਹਿਬ, ਕਈ ਕੇਸ ਅਜਿਹੇ ਹੁੰਦੇ ਹਨ ਜਿਨ੍ਹਾਂ ਦਾ ਸਬੰਧ ਆਸਥਾ ਨਾਲ ਹੁੰਦਾ ਹੈ। ਮੈਂ ਕੋਰਟ ਵਿਚ ਜਿਸ ਬੈਂਚ ਦਾ ਮੈਂਬਰ ਸੀ, ਉਸ ਵਿੱਚ ਵੀ ਜੁਡੀਸ਼ੀਅਲ ਕਮਿਸ਼ਨ ਦਾ ਇਸ਼ੂ ਰੇਜ਼ ਹੋਇਆ ਸੀ ਪਰੰਤੂ ਜਿੱਥੇ ਆਸਥਾ ਹੈ ਉਥੇ ਹਰਿਆਣਾ ਸਰਕਾਰ ਨੂੰ ਕੋਰਟ ਤੋਂ ਬਾਹਰ ਰਹਿ ਕੇ ਸਾਰਿਆਂ ਦੀ ਸਹਿਮਤੀ ਨਾਲ ਅਜਿਹਾ ਕਰਨਾ ਚਾਹੀਦਾ ਸੀ। ਹਰਿਆਣਾ ਦੀ ਸ਼੍ਰੋਮਣੀ ਕਮੇਟੀ ਦੇ ਨੁਮਾਇੰਦੇ ਉਥੇ ਹਾਜ਼ਰ ਸਨ। ਸਰਕਾਰ ਨੂੰ ਚਾਹੀਦਾ ਸੀ ਕਿ ਜੇ ਉਹ ਵੱਖਰੀ ਗੁਰਦੁਆਰਾ ਪ੍ਰਬੰਧਕ ਕਮੇਟੀ ਚਾਹੁੰਦੇ ਹਨ ਤਾਂ ਐਸ.ਜੀ.ਪੀ.ਸੀ. ਦੇ ਮੈਂਬਰਾਂ ਨੂੰ ਪਰਸਿਊ ਕਰਦੇ। ਜੇ ਮਾਸਟਰ ਤਾਰਾ ਸਿੰਘ ਅਤੇ ਜਵਾਹਰ ਲਾਲ ਨਹਿਰੂ ਦੇ ਪੈਕਟ ਦੇ ਮੁਤਾਬਿਕ 2/3 ਮੈਂਬਰ ਇਸ ਗੱਲ ਦੀ ਸਪੋਰਟ ਕਰਦੇ ਕਿ ਵੱਖਰੀ ਕਮੇਟੀ ਬਣਾ ਲਉ ਤਾਂ ਸਿੱਖ ਕੌਮ ਨੂੰ ਵੀ ਕੋਈ ਇਤਰਾਜ਼ ਨਹੀਂ ਸੀ। ਇਹ ਜਿਹੜੀ ਬਾਡੀ ਬਣੀ ਹੋਈ ਹੈ ਇਹ ਸਿੱਖ ਅਫੇਅਰਜ਼ ਨੂੰ ਮੈਨੇਜ ਕਰਦੀ ਹੈ। ਸਿੱਖਾਂ ਨਾਲ ਦੁਨੀਆਂ ਵਿੱਚ ਕਿਤੇ ਵੀ ਧੱਕਾ ਹੋਇਆ, ਜਿਵੇਂ ਫਰਾਂਸ ਵਿੱਚ ਪਗੜੀ ਦਾ ਮਸਲਾ ਸੀ, ਅਰਜਨਟੀਨਾ ਵਿੱਚ ਕਿਰਪਾਨ ਦਾ ਮਸਲਾ ਆਇਆ, ਜਿੱਥੇ-ਜਿੱਥੇ ਵੀ ਮਸਲੇ ਆਏ, ਭਾਵੇਂ ਦੇਸ਼ ਤੋਂ ਬਾਹਰ ਵੀ ਕਈ ਆਏ, ਉਥੇ ਵੀ ਇਸੀ ਸੰਸਥਾ ਨੇ ਇਸ਼ੂ ਰੇਜ਼ ਕੀਤਾ ਕਿ ਸਿੱਖਾਂ ਨਾਲ ਬੇਇਨਸਾਫ਼ੀ ਹੋਈ ਹੈ। ਉਸ ਵਾਸਤੇ ਸਿੱਖਾਂ ਨੇ ਲੜਾਈ ਵੀ ਲੜੀ ਅਤੇ ਮੋਰਚੇ ਵੀ ਜਿੱਤੇ। ਹਿੰਦੁਸਤਾਨ ਵਿੱਚ ਹੀ ਨਹੀਂ, ਬਾਹਰ ਵੀ ਜਿੱਤਦੇ ਰਹੇ ਹਨ।

ਮੇਰੇ ਤੋਂ ਬਾਅਦ ਹੋਰ ਵੀ ਮੈਂਬਰ ਸਾਹਿਬਾਨ ਨੇ ਬੋਲਣਾ ਹੈ ਅਤੇ ਮੈਂ ਇੱਕ ਹੀ ਗੱਲ ਕਹਾਂਗਾ ਕਿ ਇਹ ਮਸਲਾ ਨਾ ਕਾਂਗਰਸ ਦਾ ਹੈ, ਨਾ ਬੀ.ਜੇ.ਪੀ. ਦਾ ਹੈ ਅਤੇ ਨਾ ਹੀ ਅਕਾਲੀ ਦਲ ਦਾ ਹੈ। ਇਹ ਸਾਡਾ ਸਾਰਿਆਂ ਦਾ ਸਾਂਝਾ ਮਸਲਾ ਹੈ। ਇਸ਼ੂ ਸਾਂਝਾ ਹੈ। ਇਸ ਕਰਕੇ ਮੈਂ ਤੁਹਾਡੇ ਰਾਹੀਂ ਸਾਰੇ ਹਾਊਸ ਨੂੰ ਬੇਨਤੀ ਕਰਾਂਗਾ ਕਿ ਜਿਹੜਾ ਮਤਾ ਬੀਬੀ ਜਗੀਰ ਕੌਰ ਜੀ ਨੇ ਪੇਸ਼ ਕੀਤਾ ਹੈ, ਉਸ ਨੂੰ

ਅਸੀਂ ਸਰਬਸੰਮਤੀ ਨਾਲ ਪਾਸ ਕਰੀਏ ਅਤੇ ਸੈਂਟਰ ਸਰਕਾਰ ਨੂੰ ਵੀ ਰਿਕੁਐਸਟ ਕਰੀਏ ਕਿ ਇਸ ਇਲੀਗਲ ਐਕਟ ਤੇ ਕੋਈ ਕਨਕਰੈਂਸ ਜਾਂ ਅਸੈਂਟ ਨਾ ਦਿੱਤੀ ਜਾਵੇ। ਇੰਨੇ ਸ਼ਬਦ ਕਹਿੰਦਾ ਹੋਇਆ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਮਾਨਯੋਗ ਸਪੀਕਰ :** ਧੰਨਵਾਦ ਜੀ। ਹੁਣ ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਜੀ। ਤੁਸੀਂ ਹੁਣ ਕਹਿ ਲਵੋ, ਜੋ ਕਹਿਣਾ ਹੈ।

**ਸਰਦਾਰ ਸੁਖਜਿੰਦਰ ਸਿੰਘ (ਡੇਰਾ ਬਾਬਾ ਨਾਨਕ) :** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਜੀ। ਬੀਬੀ ਜੀ ਨੇ ਬੋਲਦਿਆਂ ਹੋਇਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਾਰੇ ਗੱਲ ਕੀਤੀ। ਮੈਂ ਦੱਸਣਾ ਚਾਹੁੰਦਾ ਕਿ 21 ਫਰਵਰੀ, 1921 ਨੂੰ ਗੁਰਦੁਆਰਿਆਂ ਨੂੰ ਅਜ਼ਾਦ ਕਰਵਾਉਣ ਲਈ ਮੇਰੇ ਆਪਣੇ ਪਿੰਡ ਧਾਰੋਵਾਲੀ ਤੋਂ ਸ਼ੁਰੂਆਤ ਕੀਤੀ ਗਈ ਸੀ। ਬੀਬੀ ਜੀ ਤੁਸੀਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਰਹੇ ਹੋ। ਤੁਸੀਂ ਅਜਿਹੇ ਕਿਸੇ ਵੀ ਸ਼ਹੀਦ ਦੇ ਪਿੰਡ ਜਾਣ ਦੀ ਕੋਸ਼ਿਸ਼ ਨਹੀਂ ਕੀਤੀ ਜਿਹੜੇ ਗੁਰਦੁਆਰਿਆਂ ਨੂੰ ਸ਼੍ਰੋਮਣੀ ਕਮੇਟੀ ਦੇ ਅਧੀਨ ਲੈ ਕੇ ਆਏ। (ਆਪੋਜ਼ੀਸ਼ਨ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ)

**ਮਾਨਯੋਗ ਸਪੀਕਰ :** ਨਹੀਂ ਜੀ, ਇਹ ਸ਼ੇਮ-ਸ਼ੇਮ ਕਹਿਣ ਵਾਲਾ ਟਾਈਮ ਨਹੀਂ ਹੈ। ਮੁੱਦੇ ਦੀ ਸੀਰੀਅਸਨੈੱਸ ਸਮਝਿਆ ਕਰੋ।(ਵਿਘਨ) (ਸ਼ੋਰ)

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਸਰਦਾਰ ਲਛਮਣ ਸਿੰਘ ਜੀ ਜਦੋਂ ਗੁਰਦੁਆਰਿਆਂ ਨੂੰ ਅਜ਼ਾਦ ਕਰਵਾਉਣ ਲਈ ਤੁਰੇ ਤਾਂ ਉਥੇ ਮਹੰਤ ਨਰਾਇਣ ਦਾਸ ਦਾ ਕਬਜ਼ਾ ਸੀ। ਰਸਤੇ ਵਿੱਚ ਉਨ੍ਹਾਂ ਨੂੰ ਮੈਸੇਜ ਮਿਲਿਆ ਕਿ ਵਾਪਸ ਆ ਜਾਉ, ਅੱਜ ਉਥੇ ਨਹੀਂ ਜਾਣਾ। ਸਰਦਾਰ ਤੋਤਾ ਸਿੰਘ ਜੀ ਨੂੰ ਸਾਰੀ ਗੱਲ ਦਾ ਪਤਾ ਹੈ। ਸਰਦਾਰ ਲਛਮਣ ਸਿੰਘ ਕਹਿਣ ਲੱਗੇ ਕਿ ਮੈਂ ਅਰਦਾਸ ਕਰਕੇ ਚੱਲਿਆ ਹਾਂ, ਹੁਣ ਮੈਂ ਵਾਪਸ ਨਹੀਂ ਮੁੜਾਂਗਾ। ਉਨ੍ਹਾਂ ਨੇ ਉਥੇ ਲਾਈਨ ਖਿੱਚੀ ਅਤੇ ਕਿਹਾ ਕਿ ਜਿਨ੍ਹਾਂ ਨੇ ਵਾਪਸ ਜਾਣਾ ਹੈ, ਉਹ ਵਾਪਸ ਚਲੇ ਜਾਣ ਅਤੇ ਜਿਨ੍ਹਾਂ ਨੇ ਅੱਗੇ ਤੁਰਨਾ ਹੈ ਉਹ ਆ ਜਾਣ। 150 ਸਿੱਖਾਂ ਦਾ ਜਥਾ ਨਨਕਾਣਾ ਸਾਹਿਬ ਪਹੁੰਚਿਆ। 21 ਫਰਵਰੀ, 1921 ਨੂੰ ਸਵੇਰੇ 4:00 ਵਜੇ ਸਰਦਾਰ ਲਛਮਣ ਸਿੰਘ ਨੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਤਾਬਿਆ ਬੈਠ ਕੇ ਆਸਾ ਦੀ ਵਾਰ ਦਾ ਪਾਠ ਸ਼ੁਰੂ ਕੀਤਾ। ਮਹੰਤ ਨਰਾਇਣ ਦਾਸ ਦੇ ਗੁੰਡਿਆਂ ਨੇ ਡਾਂਗਾਂ ਨਾਲ ਹਮਲਾ

[ ਸਰਦਾਰ ਸੁਖਜਿੰਦਰ ਸਿੰਘ ]

ਕੀਤਾ ਅਤੇ ਬਾਅਦ ਵਿੱਚ ਗੋਲੀਆਂ ਚੱਲੀਆਂ। ਉਥੇ 150 ਸਿੰਘ ਸ਼ਹੀਦ ਹੋਏ। ਉਸ ਵਿੱਚ ਧਾਰੋਵਾਲੀ ਪਿੰਡ ਦੇ 5 ਸਿੰਘ ਸ਼ਹੀਦ ਹੋਏ। ਉਸ ਵਿੱਚ ਸਰਦਾਰ ਲਛਮਣ ਸਿੰਘ ਦਾ ਅਡਾਪਟਡ ਪੁੱਤਰ ਮੰਗਲ ਸਿੰਘ, ਜੋ ਕਿ ਅਜੇ ਉਮਰ ਵਿੱਚ ਛੋਟਾ ਸੀ, ਉਹ ਵੀ ਸ਼ਹੀਦ ਹੋਇਆ। ਉਨ੍ਹਾਂ ਦੇ ਨਾਲ ਹੀ ਇੱਕ ਹੋਰ ਛੋਟੀ ਉਮਰ ਦਾ ਬੱਚਾ ਦਰਬਾਰਾ ਸਿੰਘ, ਮੇਰਾ ਖਿਆਲ ਹੈ ਕਿ ਉਹ ਵੀ 12-13 ਸਾਲ ਦਾ ਸੀ, ਉਹ ਵੀ ਉਥੇ ਸ਼ਹੀਦ ਹੋਇਆ। ਉਸ ਤੋਂ ਬਾਅਦ ਸਰਦਾਰ ਲਛਮਣ ਸਿੰਘ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆਂ ਬੈਠੇ ਹੋਏ ਨੂੰ ਗੋਲੀਆਂ ਮਾਰ ਕੇ ਸ਼ਹੀਦ ਕਰ ਦਿੱਤਾ। ਫੇਰ ਉਸ ਨੂੰ ਕੇਸਾਂ ਤੋਂ ਖਿੱਚ ਕੇ ਜੰਡ ਨਾਲ ਪੁੱਠਾ ਬੰਨ੍ਹ ਕੇ ਸਾੜਿਆ ਗਿਆ। ਅੱਜ ਅਸੀਂ ਜਿਹੜੇ ਗੁਰਦੁਆਰਿਆਂ ਦੀ ਗੱਲ ਕਰ ਰਹੇ ਹਾਂ, ਉਸ ਵੇਲੇ ਨਾ ਕੋਈ ਕਾਂਗਰਸ ਸੀ, ਨਾ ਕੋਈ ਬੀ.ਜੇ.ਪੀ. ਸੀ, ਨਾ ਕੋਈ ਮੁਸਲਮਾਨ ਸੀ। ਬੱਸ ਇਕੋ ਹੀ ਗੱਲ ਸੀ ਕਿ ਕਿਵੇਂ ਮਸੰਦਾਂ ਕੋਲੋਂ ਗੁਰਦੁਵਾਰੇ ਅਜ਼ਾਦ ਕਰਵਾਉਣੇ ਹਨ।

ਸਰਦਾਰ ਲਛਮਣ ਸਿੰਘ ਧਾਰੋਵਾਲੀ ਨੇ ਸ਼ਹੀਦੀ ਦਿੱਤੀ। ਬੜੇ ਅਫ਼ਸੋਸ ਦੀ ਗੱਲ ਹੈ ਕਿ ਉਸ ਦੇ ਪਿੰਡ ਵਿੱਚ ਅੱਜ ਤੱਕ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕੋਈ ਵੀ ਸਮਾਗਮ ਨਹੀਂ ਕੀਤਾ। ਇਥੋਂ ਤੱਕ ਕਿ ਕਦੀ ਕੋਈ ਪ੍ਰਚਾਰਕ ਵੀ ਨਹੀਂ ਗਿਆ, ਜਿਸ ਨੇ ਉਸ ਸ਼ਹੀਦ ਨੂੰ ਯਾਦ ਕੀਤਾ ਹੋਵੇ। ਜਿਸ ਵੇਲੇ ਮੇਰੇ ਪਿਤਾ ਜੀ 1972 ਵਿਚ ਮੰਤਰੀ ਬਣੇ, ਉਸ ਵੇਲੇ ਉਸ ਪਿੰਡ ਦੀ ਸੜਕ ਦਾ ਨਾਂ ਲਛਮਣ ਸਿੰਘ ਮਾਰਗ ਰੱਖਿਆ ਗਿਆ। ਉਥੋਂ ਦਾ ਸੀਨੀਅਰ ਸੈਕੰਡਰੀ ਸਕੂਲ, ਜਿਹੜਾ ਸਰਦਾਰ ਪ੍ਰਤਾਪ ਸਿੰਘ ਕੈਰੋਂ ਹੋਰਾਂ ਨੇ ਦਿੱਤਾ ਸੀ, ਉਸ ਦਾ ਨਾਂ ਵੀ ਸਰਦਾਰ ਲਛਮਣ ਸਿੰਘ ਦੇ ਨਾਂ ਤੇ ਰੱਖਿਆ ਗਿਆ। ਉਸ ਤੋਂ ਬਾਅਦ ਕਦੀ ਕੋਈ ਉਥੇ ਨਹੀਂ ਗਿਆ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੇ ਅਸੀਂ ਗੁਰਦੁਆਰਿਆਂ ਦਾ ਇੰਤਜ਼ਾਮ ਕਰਨਾ ਚਾਹੁੰਦੇ ਹਾਂ ਤਾਂ ਜਿਨ੍ਹਾਂ ਨੇ ਗੁਰਦੁਆਰਿਆਂ ਲਈ ਸ਼ਹੀਦੀਆਂ ਦਿੱਤੀਆਂ, ਉਨ੍ਹਾਂ ਨੂੰ ਵੀ ਸਾਨੂੰ ਯਾਦ ਕਰਨਾ ਪਵੇਗਾ।

ਦੂਜਾ, ਮੈਂ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਇਲਾਕੇ ਦੇ ਪਿੰਡ ਤੇਜਾ ਵਿੱਲਾ ਵਿਚ ਬਾਬਾ ਬੁੱਢਾ ਜੀ ਦੇ ਸਪੁੱਤਰ ਦੇ ਨਾਂ ਤੇ ਗੁਰਦੁਆਰਾ ਹੈ। ਬੀਬੀ ਜੀ, ਤੁਸੀਂ ਕਿਹਾ ਕਿ ਬਾਬਾ ਬੁੱਢਾ ਜੀ ਨੇ 5 ਪਾਤਸ਼ਾਹੀਆਂ ਨੂੰ ਗੁਰਗੱਦੀ ਤਿਲਕ ਲਗਾਇਆ....(ਬੀਬੀ ਜਗੀਰ ਕੌਰ ਵੱਲੋਂ ਵਿਘਨ)

**Mr. Speaker :** Randhawa ji, you cannot ask direct question. ਬੀਬੀ ਜੀ, ਤੁਸੀਂ ਬੈਠੋ।

**ਸਰਦਾਰ ਸੁਖਜਿੰਦਰ ਸਿੰਘ :** ਬਾਬਾ ਬੁੱਢਾ ਜੀ ਦੇ ਪਰਿਵਾਰ ਨੇ ਨੌ ਗੁਰੂਆਂ ਨੂੰ ਤਿਲਕ ਲਗਾਇਆ। ਪਹਿਲੇ ਪੰਜ ਗੁਰੂ ਸਾਹਿਬਾਨ ਅਤੇ ਅੱਗੇ ਜਿਹੜੇ ਉਨ੍ਹਾਂ ਦੇ ਚਾਰ ਬੱਚੇ ਸਨ, ਉਨ੍ਹਾਂ ਨੂੰ ਤਿਲਕ ਲਗਾਇਆ। ਜਿਹੜਾ ਤੇਜਾ ਵਿੱਲਾ ਪਿੰਡ ਦਾ ਗੁਰਦੁਆਰਾ ਸੀ, ਉਸ ਉਤੇ ਵੀ ਮਹੰਤਾਂ ਦਾ ਕਬਜ਼ਾ ਸੀ। ਸਰਦਾਰ ਸੋਹਣ ਸਿੰਘ ਨੇ ਅਲੂਣਾ ਪਿੰਡ ਤੋਂ ਉਠ ਕੇ ਤੇਜਾ ਪਿੰਡ ਦੇ ਗੁਰਦੁਆਰਾ ਸਾਹਿਬ ਨੂੰ ਅਜ਼ਾਦ ਕਰਵਾਇਆ। ਉਹ ਬਾਅਦ ਵਿਚ ਮੈਂਬਰ ਪਾਰਲੀਮੈਂਟ ਵੀ ਬਣੇ। ਉਸ ਪਿੰਡ ਦਾ ਨਾਂ ਤੇਜੇ ਤੋਂ ਸੋਹਣ ਸਿੰਘ ਰੱਖਿਆ ਗਿਆ ਅਤੇ ਅਜ਼ਾਦ ਕਰਾਉਣ ਕਰਕੇ ਸੁਤੰਤਰ ਨਾਂ ਰੱਖਿਆ ਗਿਆ। ਅਲੂਣੇ ਪਿੰਡ ਵਿਚ ਉਨ੍ਹਾਂ ਦਾ ਪਰਿਵਾਰ ਰਹਿੰਦਾ ਹੈ। ਗੁਰਦੁਆਰਾ ਪ੍ਰਬੰਧਕ ਕਮੇਟੀ ਜਿਹੜੀ 1925 ਤੋਂ ਬਣੀ ਹੈ, ਉਹ ਉਸ ਦੇ ਫਾਊਂਡਰ ਮੈਂਬਰ ਵੀ ਸਨ। ਬਦਕਿਸਮਤੀ ਨਾਲ ਉਹ ਕਾਂਗਰਸ ਵਿੱਚ ਆ ਗਏ। ਉਸ ਪਿੰਡ ਵਿੱਚ ਉਨ੍ਹਾਂ ਦੇ ਪਰਿਵਾਰ ਲਈ ਅਜੇ ਤੱਕ ਕੋਈ ਹਾਅ ਦਾ ਨਾਹਰਾ ਮਾਰਨ ਵਾਲਾ ਨਹੀਂ ਹੈ। 10-15 ਆਦਮੀ ਬੈਠੇ ਹੁੰਦੇ ਹਨ, ਜਿਹੜੇ ਕਿ ਉਨ੍ਹਾਂ ਦੇ ਭੋਗ ਤੇ ਪਹੁੰਚਦੇ ਹਨ। ਮੈਂ ਵੀ ਕਦੇ-ਕਦਾਈਂ ਚਲਾ ਜਾਂਦਾ ਹਾਂ।

ਆਪਾਂ ਸਪੀਕਰ ਸਾਹਿਬ, ਗੁਰਦੁਆਰਿਆਂ ਦੇ ਪ੍ਰਬੰਧ ਦੀ ਗੱਲ ਕਰ ਰਹੇ ਹਾਂ। ਤੇਜਾ ਵਿੱਲਾ ਪਿੰਡ ਦੇ ਗੁਰਦੁਆਰੇ ਦੇ ਨਾਂ ਮਹਾਰਾਜਾ ਰਣਜੀਤ ਸਿੰਘ ਨੇ 700 ਏਕੜ ਜ਼ਮੀਨ ਲਗਵਾਈ ਸੀ। ਬਾਬਾ ਬੁੱਢਾ ਸਾਹਿਬ ਦੇ ਬੇਟੇ ਦੇ ਨਾਂ ਤੇ ਉਹ ਗੁਰਦੁਆਰਾ ਹੈ। ਜਿਹੜੀ ਸੰਗਤ-ਪੰਗਤ ਦੀ ਪ੍ਰੰਪਰਾ ਗੁਰੂ ਨਾਨਕ ਦੇਵ ਜੀ ਨੇ ਚਲਾਈ ਹੈ। 700 ਏਕੜ ਜ਼ਮੀਨ ਉਸ ਗੁਰਦੁਆਰਾ ਸਾਹਿਬ ਦੇ ਨਾਂ ਹੈ, ਉਸ ਗੁਰਦੁਆਰੇ ਦਾ ਪ੍ਰਬੰਧ ਸ਼੍ਰੋਮਣੀ ਕਮੇਟੀ ਨੂੰ ਚਲਾਉਣਾ ਚਾਹੀਦਾ ਹੈ। ਅੱਜ ਤੱਕ ਉਥੇ ਇਕ ਇੱਟ ਨਹੀਂ ਸੀ ਲੱਗੀ, ਹੁਣ ਉਸ ਗੁਰਦੁਆਰੇ ਦੀ ਕਾਰ ਸੇਵਾ ਸ਼ੁਰੂ ਹੋਈ ਹੈ। ਜਿਹੜੀ ਸ਼੍ਰੋਮਣੀ ਕਮੇਟੀ ਦੀ ਟਾਸਕ ਫੋਰਸ ਹੈ, ਉਸ ਨੇ ਖੰਨਾ ਚਮਾਰਾ ਪਿੰਡ ਵਿਚ ਦਲਿਤਾਂ ਤੇ ਜਾ ਕੇ ਗੋਲੀਆਂ ਚਲਾਈਆਂ ਅਤੇ ਦੋ ਦਲਿਤਾਂ ਨੂੰ ਸ਼ਹੀਦ ਕਰ ਦਿੱਤਾ ਅਤੇ 700 ਏਕੜ ਜ਼ਮੀਨ ਦਾ ਕਬਜ਼ਾ ਲੈ ਲਿਆ। ਇਕ ਪਿੰਡ ਕਿਲਾ ਨੱਥੂ ਸਿੰਘ ਹੈ ਜਿਹੜਾ ਕਲਾਨੌਰ ਦੇ ਨੇੜੇ ਹੈ। ਪਿੰਡ ਕਿਲਾ ਨੱਥੂ ਸਿੰਘ ਦੇ ਨੱਥਾ ਸਿੰਘ ਨੇ ਡੇਰਾ ਬਾਬਾ ਨਾਨਕ ਦੇ ਗੁਰਦੁਆਰੇ ਦੇ ਨਾਂ 595 ਏਕੜ ਜ਼ਮੀਨ ਲਵਾਈ ਸੀ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ 595 ਏਕੜ ਦੀ ਕਮਾਈ ਵਿਚੋਂ ਕਦੀ ਇੱਕ ਪੈਸਾ ਵੀ ਗੁਰਦੁਆਰਾ ਸਾਹਿਬ ਤੇ ਲੱਗਾ ਹੈ? ਕਦੀ ਡੇਰਾ ਬਾਬਾ ਨਾਨਕ ਦੀ ਡਿਵੈਲਪਮੈਂਟ ਤੇ ਕੋਈ ਪੈਸਾ ਲੱਗਾ ਹੋਵੇ। ਇੱਕੋ ਇੱਕ ਸ਼ਹਿਰ ਹੈ ਜਿਸ ਨੂੰ ਕਿਹਾ ਗਿਆ ਹੈ ਕਿ ਇਹ ਗੁਰੂ ਨਾਨਕ ਮਹਾਰਾਜ ਦਾ ਡੇਰਾ ਹੈ। ਬਾਬਾ ਨਾਨਕ ਜੀ ਦੇ ਡੇਰੇ ਤੋਂ ਡੇਰਾ ਬਾਬਾ ਨਾਨਕ ਬਣਿਆ। ਕਿਲਾ ਨੱਥੂ ਸਿੰਘ ਵਿੱਚ ਨੱਥਾ ਸਿੰਘ ਜੀ

[ ਸਰਦਾਰ ਸੁਖਜਿੰਦਰ ਸਿੰਘ ]

ਦੀ ਕੋਈ ਯਾਦਗਾਰ ਨਹੀਂ ਤੇ ਨਾ ਹੀ ਅੱਜ ਤੱਕ ਉਨ੍ਹਾਂ ਦਾ ਕੋਈ ਦਿਨ ਮਨਾਇਆ ਗਿਆ। ਪਿਛਲੇ ਸਾਲ ਤੋਂ ਉਥੇ ਇੱਕ ਛੋਟਾ ਜਿਹਾ ਕਮਰਾ ਬਣਾ ਕੇ ਮਾੜਾ-ਮੋਟਾ ਪ੍ਰੋਗਰਾਮ ਸ਼ੁਰੂ ਕੀਤਾ ਗਿਆ ਹੈ ਪਰ ਉਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੌਜੂਦ ਨਹੀਂ ਹਨ। ਇਹ ਸਿਰਫ਼ ਲੰਗਰ ਜ਼ਰੂਰ ਲਗਾ ਕੇ ਆ ਜਾਂਦੇ ਹਨ।

ਹੁਣ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹਰਿਆਣੇ ਵਿੱਚ ਸ਼੍ਰੋਮਣੀ ਕਮੇਟੀ ਦੀ ਕਿਉਂ ਲੋੜ ਪਈ? ਮਜੀਠੀਆ ਸਾਹਿਬ, ਇਹ ਗੁਰੂ ਕੀ ਗੋਲਕ ਹੈ, ਇਸ ਤੇ ਕਬਜ਼ਾ ਨਾ ਰੱਖੋ। ਗੁਰੂ ਸਾਹਿਬ ਨੇ ਕਿਹਾ ਸੀ, ਗਰੀਬ ਦਾ ਮੂੰਹ, ਗੁਰੂ ਕੀ ਗੋਲਕ ।

**ਮਾਲ ਤੇ ਮੁੜ ਵਸੇਬਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) (ਬੈਠੇ-ਬੈਠੇ) :** ਮੈਂ ਤਾਂ ਕੁਝ ਬੋਲਿਆ ਹੀ ਨਹੀਂ।

**ਸਰਦਾਰ ਸੁਖਜਿੰਦਰ ਸਿੰਘ :** ਗੁਰੂ ਸਾਹਿਬ ਨੇ ਤਾਂ ਕਿਹਾ ਸੀ, ਗਰੀਬ ਦਾ ਮੂੰਹ ਗੁਰੂ ਕੀ ਗੋਲਕ। ਹੁਣ ਇਹ ਹੋ ਗਿਆ ਹੈ, ਗੁਰੂ ਕੀ ਗੋਲਕ ** ** ** ** (ਵਿਘਨ, ਸ਼ੋਰ) ਹੁਣ ਤੁਸੀਂ ਰੌਲਾ ਪਾ ਰਹੇ ਹੋ ਤੇ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ, ਉਸ ਵਿੱਚ ਕਿਉਂ ਗ੍ਰਿਫਤਾਰੀ ਦਿੱਤੀ ਗਈ? ਉਸ ਸਮੇਂ ਕਿਉਂ ਗ੍ਰਿਫਤਾਰੀ ਦੇ ਕੇ ਆਏ? ਉਸ ਸਮੇਂ ਇਹ ਕਿਉਂ ਨਹੀਂ ਕਿਹਾ ਗਿਆ ਕਿ ਸਾਰੇ ਗੁਰਦੁਆਰੇ ਇੱਕੋ ਸੰਸਥਾ ਹੇਠ ਰਹਿਣੇ ਚਾਹੀਦੇ ਹਨ? ਕਿਉਂ ਪਾਕਿਸਤਾਨ ਦੇ ਗੁਰਦੁਆਰੇ ਵੱਖਰੇ ਹੋਏ ਕਿਉਂਕਿ ਉਥੇ ਜਿੰਨਾ ਪੈਸਾ ਇਕੱਠਾ ਹੁੰਦਾ ਸੀ, ਸ਼੍ਰੋਮਣੀ ਕਮੇਟੀ ਅਖੀਰਲੇ ਦਿਨ ਸ੍ਰੀ ਅਖੰਡ ਪਾਠ ਸਾਹਿਬ ਕਰਵਾਉਂਦੀ ਸੀ ਤੇ ਅਖੀਰਲੇ ਦਿਨ ਪੈਸੇ ਦੀਆਂ ਬੋਰੀਆਂ ਭਰ ਕੇ ਇੱਥੇ ਲੈ ਕੇ ਆ ਜਾਂਦੀ ਸੀ.... (ਵਿਘਨ, ਸ਼ੋਰ)

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) :** ਪਾਕਿਸਤਾਨ ਕਿਸ ਨੇ ਬਣਾਇਆ ਹੈ ?

**ਸਰਦਾਰ ਸੁਖਜਿੰਦਰ ਸਿੰਘ :** ਪੰਜਾਬੀ ਸੂਬਾ ਕਿਸ ਨੇ ਬਣਾਇਆ ? ਪੰਜਾਬ ਨੂੰ ਤਾਂ ਤੁਸੀਂ ਵੰਡ ਦਿੱਤਾ।

**ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ :** ਕਾਂਗਰਸ ਪਾਰਟੀ ਨੇ ਰੈਜ਼ੋਲਿਊਸ਼ਨ ਪਾਸ ਕੀਤਾ ਕਿ ਬੋਲੀ ਦੇ ਆਧਾਰ ਤੇ ਸੂਬੇ ਬਣਾਏ ਜਾਣਗੇ। ਉਸੇ ਤਰਜ਼ ਤੇ ਇਹ

**Expunged as ordered by the Chair.

ਵੀ ਤੁਸੀਂ ਕੀਤਾ ਹੈ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਤੋਂ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**Mr. Speaker :** Please, please silence.

**ਸਰਦਾਰ ਸੁਖਜਿੰਦਰ ਸਿੰਘ :** ਤੁਹਾਨੂੰ ਮਹਾਂ ਪੰਜਾਬ ਮੰਗਣਾ ਚਾਹੀਦਾ ਸੀ। ਗੰਗਾ ਤੱਕ ਮੰਗਣਾ ਚਾਹੀਦਾ ਸੀ। (ਵਿਘਨ) (ਸ਼ੋਰ) ਇਨ੍ਹਾਂ ਨੇ ਪੰਜਾਬੀ ਸੂਬੀ ਬਣਾ ਦਿੱਤੀ।

**ਮਾਨਯੋਗ ਸਪੀਕਰ :** ਰੰਧਾਵਾ ਜੀ, ਇੱਕ ਮਿੰਟ। (ਵਿਘਨ) (ਸ਼ੋਰ) ਮਜੀਠੀਆ ਸਾਹਿਬ ਗੱਲ ਕਰਨਗੇ ।

**ਮਾਲ ਅਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਮੇਰੀ ਇੱਕ ਬੇਨਤੀ ਹੈ। ਮੈਂ ਤਾਂ ਚੁੱਪ ਕਰਕੇ ਰੰਧਾਵਾ ਜੀ ਨੂੰ ਸੁਣੀ ਜਾਂਦਾ ਸੀ। ਇਨ੍ਹਾਂ ਨੇ ਆਪਣੇ ਬਜ਼ੁਰਗਾਂ ਦਾ ਜ਼ਿਕਰ ਕੀਤਾ ਹੈ ਕਿ ਉਨ੍ਹਾਂ ਨੇ ਉਸ ਪਿੰਡ ਵਿੱਚ ਕੀ ਕੀਤਾ, ਸੜਕ ਬਣਾਈ, ਸਕੂਲ ਬਣਾਇਆ। ਜੀਅ ਤਾਂ ਮੇਰਾ ਇਹ ਪੁੱਛਣ ਨੂੰ ਕਰਦਾ ਸੀ ਕਿ ਇਹ ਵੀ ਦੋ ਵਾਰੀ ਰਹੇ ਹਨ ਪਰ ਇਨ੍ਹਾਂ ਨੇ ਕੋਈ ਡੱਕਾ ਨਹੀਂ ਤੋੜਿਆ। ਚਲੋ, ਮੈਂ ਇਸ ਗੱਲ ਨੂੰ ਛੱਡ ਦਿੰਦਾ ਹਾਂ। ਵੈਸੇ ਰੰਧਾਵਾ ਜੀ, ਮੈਂ ਤਾਂ ਤੁਹਾਨੂੰ ਟੋਕਿਆ ਨਹੀਂ, ਬੋਲਿਆ ਨਹੀਂ। ਬੋਲਣ ਵਾਲਾ ਤਾਂ ਕੋਈ ਹੋਰ ਸੀ ਮਗਰ ਮੈਂ ਇੱਕ ਬੇਨਤੀ ਕਰਦਾ ਹਾਂ, ਇੱਕ ਚੀਜ਼ ਜ਼ਰੂਰ ਐਕਸਪੰਜ ਹੋਣੀ ਚਾਹੀਦੀ ਹੈ, ਗਰੀਬ ਦਾ ਮੂੰਹ ਗੁਰੂ ਕੀ ਗੋਲਕ ਤੱਕ ਤਾਂ ਠੀਕ ਸੀ ਪਰੰਤੂ ਉਸ ਤੋਂ ਬਾਅਦ ਕਿਸੇ ਪਾਰਟੀ ਦਾ ਨਾਂ ਲੈ ਕੇ ਜ਼ਿਕਰ ਕਰਨਾ, ਉਹ ਜਿਹੜੀ ਗੱਲ ਇਨ੍ਹਾਂ ਵਲੋਂ ਕਹੀ ਗਈ ਹੈ, ਉਹ ਐਕਸਪੰਜ ਹੋਣੀ ਚਾਹੀਦੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਚੁਣੇ ਹੋਏ ਨੁਮਾਇੰਦੇ ਹਨ। ਕੋਈ ਉਤੋਂ ਡਿੱਗ ਕੇ ਨਹੀਂ ਆ ਜਾਂਦੇ। ਇਨ੍ਹਾਂ ਨੇ ਵੀ ਉਹ ਇਲੈਕਸ਼ਨ ਲੜੀ ਸੀ ਤੇ ਬੜਾ ਟਿੱਲ ਲਗਾਇਆ ਸੀ। ਜਦੋਂ ਇਲੈਕਸ਼ਨ ਹੋਈ, ਨਤੀਜਾ ਇਹ ਬੁਰੀ ਤਰ੍ਹਾਂ ਹਾਰੇ ਕਿਉਂਕਿ ਲੋਕਾਂ ਨੇ ਇਨ੍ਹਾਂ ਦਾ ਸਾਥ ਨਹੀਂ ਦਿੱਤਾ। ਮੇਰੇ ਕਹਿਣ ਦਾ ਭਾਵ ਹੈ ਕਿ ਜਾਂ ਤਾਂ ਚੁਣੇ ਹੋਏ ਨੁਮਾਇੰਦਿਆਂ ਦੀ ਕੋਈ ਇੱਜ਼ਤ ਨਾ ਹੋਵੇ, ਮਗਰ ਜੋ ਚੁਣੀ ਹੋਈ ਸੰਸਥਾ ਹੈ, ਇਨ੍ਹਾਂ ਨੇ ਅਕਾਲੀ ਦਲ ਲਈ ਜੋ ਲਫਜ਼ ਵਰਤੇ ਹਨ, ਇਹ ਜ਼ਰੂਰ ਐਕਸਪੰਜ ਕਰ ਦਿੱਤੇ ਜਾਣ।

**ਮਾਨਯੋਗ ਸਪੀਕਰ :** ਇਹ ਲਫਜ਼ ਐਕਸਪੰਜ ਕਰ ਦਿੱਤੇ ਜਾਣ ।

**ਸਰਦਾਰ ਸੁਖਜਿੰਦਰ ਸਿੰਘ :** ਮੇਰੇ ਲਫਜ਼ ਤਾਂ ਐਕਸਪੰਜ ਕਰ ਦਿੱਤੇ ਪਰ ਇਨ੍ਹਾਂ ਨੇ ਤਾਂ ਗੁਰਬਾਣੀ ਦੀ ਤੁੱਕ ਹੀ ਇਲੈਕਸ਼ਨ ਵਿੱਚ ਬਦਲ ਦਿੱਤੀ ਸੀ। (ਆਪੋਜ਼ੀਸ਼ਨ ਵੱਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ)

**ਮਾਨਯੋਗ ਸਪੀਕਰ :** ਰੰਧਾਵਾ ਜੀ, ਇਹ ਹਾਊਸ ਦਾ ਮੈਟਰ ਨਹੀਂ ਹੈ। (ਵਿਘਨ, ਸ਼ੋਰ)

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਇਹ ਇਨ੍ਹਾਂ ਦੇ ਮੂੰਹੋਂ ਨਿਕਲ ਗਈ ਸੀ।

**ਸਰਦਾਰ ਸੁਖਜਿੰਦਰ ਸਿੰਘ :** ਫੇਰ ਮੈਂ ਕਹਾਂਗਾ ਕਿ ਮੇਰੇ ਮੂੰਹ ਤੋਂ ਵੀ ਨਿਕਲ ਗਈ। ਜੇ ਇਹ ਲੋਕਾਂ ਨੂੰ ਆਪਣੇ ਪਿੱਛੇ ਗਲਤ ਤੁਕ ਬੁਲਾ ਸਕਦੇ ਹਨ ਤਾਂ ਮੇਰੇ ਪਿੱਛੇ ਵੀ ਬੋਲੋ..... (ਵਿਘਨ, ਸ਼ੋਰ) ਕੈਪਟਨ ਅਮਰਿੰਦਰ ਸਿੰਘ ਉਥੋਂ ਜਿੱਤ ਗਏ, ਤੁਹਾਨੂੰ ਸਜ਼ਾ ਮਿਲ ਗਈ ।

**ਮਾਲ ਤੇ ਮੁੜ ਵਸੇਬਾ ਮੰਤਰੀ :** ** ** ** **

**ਮਾਨਯੋਗ ਸਪੀਕਰ :** ਇਹ ਐਕਸਪੰਜ ਕਰ ਦਿੱਤਾ ਜਾਵੇ। ਮਜੀਠੀਆ ਜੀ, ਇਹ ਇਸ ਨਾਲ ਸੰਬੰਧਿਤ ਨਹੀਂ ਹੈ। ਰੰਧਾਵਾ ਸਾਹਿਬ....(ਵਿਘਨ) ਮੇਰੀ ਹਾਊਸ ਦੇ ਮੈਂਬਰ ਸਾਹਿਬਾਨ ਨੂੰ ਬੇਨਤੀ ਹੈ ਕਿ ਜਿਹੜਾ ਇਹ ਮੈਟਰ ਹੈ, ਇਹ ਬੜਾ ਸੈਂਸੇਟਿਵ ਹੈ ....(ਵਿਘਨ) ਵਡਾਲਾ ਸਾਹਿਬ, ਤੁਸੀਂ ਬੈਠ ਜਾਓ। ਇਹ ਸੈਂਟੀਮੈਂਟਲ ਮੈਟਰ ਹੈ ਅਤੇ ਬੜਾ ਸੀਰੀਅਸ ਹੈ। ਇਸ ਦੀ ਸੀਰੀਐਸਨੈਸ ਨੂੰ ਤੋੜਨ ਦੀ ਕੋਸ਼ਿਸ਼ ਨਾ ਕਰੋ।

**ਸਰਦਾਰ ਸੁਖਜਿੰਦਰ ਸਿੰਘ :** ਮੈਂ ਤਾਂ ਅਜਿਹੀ ਗੱਲ ਕਰ ਹੀ ਨਹੀਂ ਰਿਹਾ ਜੀ।

**ਮਾਨਯੋਗ ਸਪੀਕਰ :** ਇਸ ਨੂੰ ਸੀਰੀਅਸਨੈਸ ਨਾਲ ਹੀ ਪਾਸ ਕਰੋ। ...(ਵਿਘਨ) ਇਸ ਨੂੰ ਐਵੇਂ ਹੋਰ ਪਾਸੇ ਨਾ ਤੋਰੋ।

**ਮੁੱਖ ਸੰਸਦੀ ਸਕੱਤਰ (ਸਰਦਾਰ ਵਿਰਸਾ ਸਿੰਘ ਵਲਟੋਹਾ) :** ਸਪੀਕਰ

---
**Expunged as ordered by the Chair.

ਸਾਹਿਬ, ਪੁਆਇੰਟ ਆਫ ਆਰਡਰ ...(ਵਿਘਨ).....

**ਮਾਨਯੋਗ ਸਪੀਕਰ :** ਵਲਟੋਹਾ ਸਾਹਿਬ ਨੂੰ ਪੁੱਛ ਲਈਏ, ਕੀ ਕਹਿੰਦੇ ਹਨ.....(ਵਿਘਨ) ਕੋਈ ਪੁਆਇੰਟ ਆਫ ਆਰਡਰ ਲੈਂਦਾ ਹੈ ਤਾਂ ਲੈ ਲੈਣ ਦਿਓ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਆਪਣੇ ਨਗਰ ਦੇ ਜਾਂ ਹੋਰ ਜਿਹੜੇ ਸ਼ਹੀਦ ਹੋਏ ਹਨ, ਉਨ੍ਹਾਂ ਦੀ ਕੁਰਬਾਨੀ ਦੀਆਂ ਗੱਲਾਂ ਕੀਤੀਆਂ ਹਨ। ਮੈਂ ਇਨ੍ਹਾਂ ਕੋਲੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ 1984 ਵੇਲੇ ਜਿਹੜਾ ਨੀਲਾ ਤਾਰਾ ਸਾਕਾ ਹੋਇਆ ਸੀ, ਜਿਸ ਵਿੱਚ ਸ੍ਰੀ ਹਰਿਮੰਦਰ ਸਾਹਿਬ ਤੇ ਹਮਲਾ ਹੋਇਆ ਸੀ, ਕੀ ਉਸ ਨੂੰ ਵੈਲਕਮ ਕਰਨ ਵਿੱਚ ਇਨ੍ਹਾਂ ਦੀ ਫੈਮਿਲੀ ਦਾ ਕੋਈ ਹੈੱਡ ਸ਼ਾਮਲ ਸੀ? ** ਵੈਲਕਮ ਕੀਤਾ ਸੀ ਕਿ ਨਹੀਂ? ਇਹ ਇਸ ਗੱਲ ਦੀ ਕਲੈਰੀਫਿਕੇਸ਼ਨ ਦੇ ਦੇਣ। (ਟਰੇਜ਼ਰੀ ਬੈਂਚਿਜ਼ ਵਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ)

**ਸਰਦਾਰ ਸੁਖਜਿੰਦਰ ਸਿੰਘ :** ਕੀਤਾ ਸੀ। ** ** ** ** (ਵਿਘਨ, ਸ਼ੋਰ)

**Mr. Speaker :** This should be expunged. ਇਹ ਇਸ ਨਾਲ ਰਿਲੇਟ ਨਹੀਂ ਕਰਦਾ, ਇਹ ਐਕਸਪੰਜ ਕਰ ਦਿੱਤਾ ਜਾਵੇ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**Mr. Speaker :** Please sit down. ਰੰਧਾਵਾ ਜੀ, ਤੁਸੀਂ ਗੱਲ ਨੂੰ ਹੋਰ ਪਾਸੇ ਹੀ ਲੈ ਕੇ ਜਾ ਰਹੇ ਹੋ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਗਲਤ ਗੱਲ ਹੀ ਨਹੀਂ ਕਰਦਾ। ਮੈਂ ਗੁਰਦੁਆਰਿਆਂ ਦੀ ਗੱਲ ਕਰ ਰਿਹਾ ਹਾਂ।

**ਮਾਨਯੋਗ ਸਪੀਕਰ :** ਕਰੋ ਫਿਰ।

---

**Expunged as ordered by the Chair.

**ਸਰਦਾਰ ਸੁਖਜਿੰਦਰ ਸਿੰਘ :** ਸ਼੍ਰੋਮਣੀ ਕਮੇਟੀ ਦੀ ਇਲੈਕਸ਼ਨ ਵਿੱਚ ਇਨ੍ਹਾਂ ਨੇ ਪੂਰਾ ਜ਼ੋਰ ਲਗਾਇਆ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਆਪਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿੱਚ ਮਰਿਆਦਾ ਅਨੁਸਾਰ ਵਧੀਆ ਇਖ਼ਲਾਕ ਵਾਲੇ ਬੰਦੇ ਭੇਜਦੇ ਹਾਂ। ਆਪਾਂ ਇਥੇ ਕਸਮ ਖਾ ਕੇ ਦੱਸੀਏ, ਅਖ਼ਬਾਰਾਂ ਦੀਆਂ ਕਟਿੰਗਜ਼ ਦੇਖ ਲਵੋ, ਕੀ ਅਸੀਂ ਉਸ ਵੇਲੇ ਨਸ਼ੇ ਨਹੀਂ ਦਿੰਦੇ, ਜਦੋਂ ਸ਼੍ਰੋਮਣੀ ਕਮੇਟੀ ਦੀ ਇਲੈਕਸ਼ਨ ਹੁੰਦੀ ਹੈ..... (ਵਿਘਨ) ਸਹੁੰ ਖਾਓ।

**ਮਾਨਯੋਗ ਸਪੀਕਰ :** ਰੰਧਾਵਾ ਜੀ, ਨਹੀਂ। ਇਹ ਇਸ ਨਾਲ ਕਨਸਰਨਡ ਨਹੀਂ ਹੈ।

**ਉਪ ਮੁੱਖ ਮੰਤਰੀ :** ਇਹ ਤੁਸੀਂ ਦਿੱਤੇ ਹੋਣੇ ਹਨ, ਸਾਡੇ ਅਕਾਲੀ ਦਲ ਵਾਲੇ ਤਾਂ ਨਹੀਂ ਦਿੰਦੇ। (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ)

**ਮਾਨਯੋਗ ਸਪੀਕਰ :** ਰੰਧਾਵਾ ਸਾਹਿਬ, ਤੁਸੀਂ ਇੰਨਾ ਦੱਸੋ ਕਿ ਇਸ ਮਤੇ ਦੀ ਸਪੋਰਟ ਕਰਦੇ ਹੋ ਕਿ ਅਪੋਜ਼ ਕਰਦੇ ਹੋ। ....(ਵਿਘਨ)

**ਮਾਲ ਤੇ ਮੁੜ ਵਸੇਬਾ :** ਸਪੀਕਰ ਸਾਹਿਬ, ਇਹ ਕਾਂਗਰਸ ਦੀ ਸਾਜ਼ਿਸ਼ ਹੈ। ਇਨ੍ਹਾਂ ਨੇ ਇਸ ਤੇ ਕੋਈ ਡਿਬੇਟ ਨਹੀਂ ਹੋਣ ਦੇਣੀ। ਇਹ ਸਾਰੇ ਰਲੇ ਹੋਏ ਹਨ। ਇਨ੍ਹਾਂ ਨੇ ਇਸ ਨੂੰ ਦੋਫਾੜ ਕੀਤਾ ਹੈ। ਇਹ ਹਰ ਇੱਕ ਨੂੰ ਦੋਫਾੜ ਕਰਦੇ ਹਨ। ਪਾੜੋ ਤੇ ਰਾਜ ਕਰੋ ਵਾਲੀ ਨੀਤੀ ਇਨ੍ਹਾਂ ਨੇ ਅਪਨਾਉਣੀ ਹੀ ਅਪਨਾਉਣੀ ਹੈ ......(ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਰੰਧਾਵਾ ਸਾਹਿਬ, ਤੁਸੀਂ ਇਹ ਦੱਸੋ ਕਿ ਸਪੋਰਟ ਕਰਦੇ ਹੋ ਕਿ ਅਪੋਜ਼ ਕਰਦੇ ਹੋ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ ** ** ** **

**Mr. Speaker :** Nagra ji, please sit down. ਤੁਹਾਡਾ ਮੈਂਬਰ ਬੋਲ ਰਿਹਾ ਹੈ। ਨਾਗਰਾ ਸਾਹਿਬ ਦਾ ਕੁਝ ਰਿਕਾਰਡ ਨਹੀਂ ਕਰਨਾ। ਹਾਂ ਜੀ, ਰੰਧਾਵਾ ਸਾਹਿਬ, ਤੁਸੀਂ ਸਪੋਰਟ ਕਰਦੇ ਹੋ ਕਿ ਅਪੋਜ਼ ਕਰਦੇ ਹੋ। ਸਿੱਧੀ ਗੱਲ ਕਰੋ।

**ਸਰਦਾਰ ਸੁਖਜਿੰਦਰ ਸਿੰਘ :** ਗੱਲ ਤਾਂ ਕਰ ਲੈਣ ਦਿਓ ਜੀ।

---

**Expunged as ordered by the Chair.

**ਬੀਬੀ ਜਗੀਰ ਕੌਰ :** ਸਪੀਕਰ ਸਾਹਿਬ....

**ਮਾਨਯੋਗ ਸਪੀਕਰ :** ਭੈਣ ਜੀ, ਬੈਠ ਜਾਉ। ਰੰਧਾਵਾ ਜੀ, ਕੀ ਤੁਸੀਂ ਸਪੋਰਟ ਕਰ ਰਹੇ ਹੋ ਜਾਂ ਫਿਰ ਅਪੋਜ਼ ਕਰ ਰਹੇ ਹੋ। ਤੁਸੀਂ ਬਿਲ ਤੇ ਗੱਲ ਕਰੋ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਜਿਹੜੀ ਆਪਾਂ ਸਿੱਖੀ ਦੀ ਗੱਲ ਕਰਦੇ ਹਾਂ, (ਮੋਬਾਈਲ ਫੋਨ ਨੂੰ ਖੋਲ੍ਹਦੇ ਹੋਏ) ਮੈਂ ਇਸ ਦੀ ਕਲਿਪਿੰਗ ਤੁਹਾਨੂੰ ਵੀ ਭੇਜ ਦਿਆਂਗਾ।

**ਮਾਨਯੋਗ ਸਪੀਕਰ :** ਰੰਧਾਵਾ ਜੀ, ਤੁਸੀਂ ਇਸ ਨੂੰ ਬੰਦ ਕਰੋ। ਇਹ ਅਲਾਊਡ ਨਹੀਂ ਹੈ।

**ਸਰਦਾਰ ਸੁਖਜਿੰਦਰ ਸਿੰਘ :** ਮੈਂ ਇਹ ਤੁਹਾਨੂੰ ਬਾਅਦ ਵਿੱਚ ਭੇਜ ਦਿਆਂਗਾ। ਮੇਰੇ ਇਲਾਕੇ ਦਾ ਬੰਦਾ, ਨਾਂ ਕਿਉਂ ਲੈਣਾ ਹੈ, ਮੈਂ ਸੁਖਬੀਰ ਜੀ ਨੂੰ ਕਲਿਪਿੰਗ ਭੇਜ ਦਿੰਦਾ ਹਾਂ। ਗੁਰਸਿੱਖ ਬੰਦਾ ਸਮੈਕ ਪੀ ਰਿਹਾ ਹੈ, ਉਹ ਸੰਮਤੀ ਮੈਂਬਰ ਹੈ ਪਰੰਤੂ ਅਕਾਲੀ ਦਲ ਵਲੋਂ ਅਜੇ ਤੱਕ ਇਸ ਤੇ ਕੋਈ ਐਕਸ਼ਨ ਨਹੀਂ ਹੋਇਆ.....(ਵਿਘਨ) ਅਕਾਲੀ ਦਲ ਦਾ ਬੰਦਾ, ਮੇਰੇ ਵਰਗਾ ਨਹੀਂ।

**ਮਾਨਯੋਗ ਸਪੀਕਰ :** ਰੰਧਾਵਾ ਜੀ, ਤੁਸੀਂ ਇਸ ਬਿਲ ਤੇ ਬੋਲੋ....(ਵਿਘਨ) ਜੋ ਬੋਲਣਾ ਹੈ, ਬਿਲ ਤੇ ਬੋਲੋ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਡਿਬੇਟ ਦੀ ਬਹੁਤ ਸੀਰੀਅਸਨੈਸ ਹੈ, ਇਹ ਮੁੱਦਾ ਬਹੁਤ ਸੀਰੀਅਸ ਹੈ ਪਰ ਮੈਂ ਬੜਾ ਹੈਰਾਨ ਹਾਂ ਕਿ ਆਪਾਂ ਸਾਰੇ ਸਿੱਖ ਹਾਂ, ਤੁਸੀਂ ਵੀ ਸਿੱਖ ਹੋ, ਅਸੀਂ ਵੀ ਸਿੱਖ ਹਾਂ, ਮੈਂ ਬੜਾ ਹੈਰਾਨ ਹਾਂ ਕਿ ਆਪਾਂ ਇਸ ਇਸ਼ੂ ਨੂੰ ਮਜ਼ਾਕ ਬਣਾਈ ਬੈਠੇ ਹਾਂ। ਆਪਾਂ ਪਾਲੇਟਿਕਸ ਖੇਡੀ ਜਾ ਰਹੇ ਹਾਂ । ਅਸੀਂ ਜਿਹੜਾ ਕਹਿ ਰਹੇ ਹਾਂ ਕਿ ਅਸੀਂ ਸਰਬ ਸਿੱਖ ਹਾਂ, ਮੈਂ ਇਹ ਨਹੀਂ ਕਹਿ ਰਿਹਾ ਹਾਂ ਕਿ ਅਸੀਂ ਸਿੱਖ ਹਾਂ ਤੇ ਤੁਸੀਂ ਨਹੀਂ ਹੋ। ਕੋਈ ਵੀ ਕਮਿਊਨਿਟੀ ਜੇਕਰ ਇਕੱਠੀ ਹੈ ਤਾਂ ਤਕੜੀ ਹੈ। ਇਕ ਕਮਿਊਨਿਟੀ ਦੀ ਵਰਲਡ ਓਵਰ ਜਿਹੜੀ ਇਕ ਅਥਾਰਟੀ ਹੁੰਦੀ ਹੈ, ਕੋਈ ਵੀ ਅਥਾਰਟੀ ਜਿਵੇਂ ਕ੍ਰਿਸੀਚੀਅਨਜ਼ ਦੀ ਰੋਮ ਵਿੱਚ ਪੋਪ ਹੈ, ਉਹ ਸਾਰੇ ਕ੍ਰਿਸੀਚੀਅਨਜ਼ ਦੀ ਅਥਾਰਟੀ ਹੈ। ਤੁਸੀਂ ਇਸ ਨੂੰ ਮਜ਼ਾਕ ਬਣਾਈ ਜਾਂਦੇ ਹੋ ਤੇ ਅਥਾਰਟੀ ਨੂੰ ਇੰਨਾ ਵੀਕ ਕਰ ਰਹੇ ਹੋ ਕਿ ਇਸ ਨੂੰ ਬਿਲਕੁਲ ਖ਼ਤਮ ਕਰ ਦਿਉ। ਆਪਾਂ ਆਪਣੀ ਕਮਿਊਨਿਟੀ ਦੀ ਬਦਨਾਮੀ ਕਰਨ ਲੱਗੇ ਹੋਏ ਹਾਂ, ਸਮੈਕ ਪੀ ਰਿਹਾ ਹੈ,

ਮੈਨੂੰ ਤਾਂ ਹੈਰਾਨਗੀ ਹੁੰਦੀ ਹੈ। ਰੰਧਾਵਾ ਸਾਹਿਬ, ਪਾਲੇਟਿਕਸ ਦੀ ਵੀ ਹੱਦ ਹੁੰਦੀ ਹੈ, ਇਸ ਨੂੰ ਇੰਨਾ ਲੋਅ ਨਾ ਕਰੀਏ ਕਿ ਆਪਾਂ ਆਪਣੀ ਕਮਿਊਨਿਟੀ ਨੂੰ ਹੀ ਬਦਨਾਮ ਕਰਨ ਲੱਗ ਜਾਈਏ। ਇਹ ਜਿਹੜੀ ਡਿਬੇਟ ਚੱਲ ਰਹੀ ਹੈ, ਇਸ ਤੇ ਮੈਰਿਟ ਦੀ ਗੱਲ ਕਰੀਏ। ਮੈਂ ਹੋਮ ਮਨਿਸਟਰ ਹਾਂ, ਜੇ ਮੈਂ ਚਾਹਵਾਂ ਤਾਂ ਕਹਿ ਸਕਦਾ ਹਾਂ ਕਿ ਕਿਹੜੀ ਪਾਰਟੀ ਦੇ, ਕਿਹੜੇ ਬੰਦੇ ਨੇ ਨਸ਼ਾ ਖਾਧਾ ਹੈ ਜਾਂ ਨਹੀਂ ਖਾਧਾ ਪਰੰਤੂ ਇਸ ਦਾ ਕੋਈ ਮਤਲਬ ਨਹੀਂ ਹੈ।....(ਵਿਘਨ) ਰੰਧਾਵਾ ਸਾਹਿਬ, ਪੰਜਾਬ ਵਿੱਚ ਜਾਂ ਕੋਈ ਕਾਂਗਰਸੀ ਹੈ ਜਾਂ ਕੋਈ ਅਕਾਲੀ ਦਲ ਦਾ ਹੈ। ਜੇਕਰ ਕੋਈ ਕ੍ਰਾਈਮ ਕਰਦਾ ਹੈ, ਰੋਜ਼ ਕਿਤੇ ਨਾ ਕਿਤੇ ਕੋਈ ਕ੍ਰਾਈਮ ਹੁੰਦਾ ਹੈ ਜਾਂ ਤਾਂ ਉਹ ਕਾਂਗਰਸ ਨੂੰ ਵੋਟ ਪਾਉਂਦਾ ਹੈ ਜਾਂ ਅਕਾਲੀ ਦਲ ਨੂੰ ਵੋਟ ਪਾਉਂਦਾ ਹੈ, you cannot start saying like that.

ਦੂਜੀ ਗੱਲ, ਪਹਿਲਾਂ ਆਪਣਾ ਸੂਬਾ ਪੰਜਾਬ ਹੈ। ਜੇ ਆਪਣੇ ਪੰਜਾਬ ਦੀ ਰੈਪੂਟੇਸ਼ਨ ਮਾੜੀ ਹੋਈ ਤਾਂ ਆਪਾਂ ਨੂੰ ਨੁਕਸਾਨ ਹੈ। ਮੈਂ ਹੈਰਾਨ ਹਾਂ ਕਿ ਆਪਾਂ ਹੀ ਆਪਣੀ ਰੈਪੂਟੇਸ਼ਨ ਨੂੰ ਖਰਾਬ ਕਰ ਰਹੇ ਹਾਂ, ਬਦਨਾਮ ਕਰ ਰਹੇ ਹਾਂ। ਅਸੀਂ ਇਹੀ ਕਹੀ ਜਾਈਏ ਕਿ 70 ਪਰਸੈਂਟ ਪੰਜਾਬੀ ਡਰੱਗਜ਼ ਖਾਂਦੇ ਹਨ ਤਾਂ ਫਿਰ ਆਪਾਂ ਨੈਸ਼ਨਲ, ਇੰਟਰਨੈਸ਼ਨਲ ਲੈਵਲ ਤੇ ਪੰਜਾਬ ਬਾਰੇ ਕੀ ਮੈਸੇਜ ਦਿੰਦੇ ਹਾਂ? ਆਪਾਂ ਛੋਟੀ ਜਿਹੀ ਗੱਲ ਅਤੇ ਪੁਲੀਟੀਕਲ ਗੇਨ ਵਾਸਤੇ ਕਹੀ ਜਾਂਦੇ ਹਾਂ ਕਿ ਫਲਾਣਾ ਨਸ਼ੇ ਕਰਦਾ ਹੈ, ਫਲਾਣਾ ਸਮੈਕ ਵਰਤਦਾ ਹੈ ਜਾਂ ਇਲੈਕਸ਼ਨਾਂ ਵਿੱਚ ਕਰਦੇ ਹਨ, ਕੀ ਇਹ ਆਪਾਂ ਨੂੰ ਸ਼ੋਭਾ ਦਿੰਦਾ ਹੈ? ਆਪਾਂ ਇਥੇ ਪਾਲੇਟਿਕਸ ਨਾ ਖੇਡੀਏ। ਆਪਾਂ ਇਸ਼ੂ ਦੀ ਮੈਰਿਟ ਦੇ ਉਤੇ ਗੱਲ ਕਰੀਏ। ਇਕ ਛੋਟੀ ਜਿਹੀ ਗੱਲ ਪਿੱਛੇ ਆਪਾਂ ਆਪਣੀ ਕਮਿਊਨਿਟੀ ਦਾ ਜਲੂਸ ਕੱਢੀ ਜਾਂਦੇ ਹਾਂ।

ਸਦਨ ਨੂੰ ਕਰੰਟ ਇਸ਼ੂ ਉੱਤੇ ਗੱਲ ਕਰਨੀ ਚਾਹੀਦੀ ਹੈ। ਇਹ ਇਸ਼ੂ ਕਾਂਗਰਸੀ ਜਾਂ ਅਕਾਲੀ ਦਲ ਦਾ ਨਹੀਂ ਹੈ, ਕਮਿਊਨਿਟੀ ਦਾ ਇਸ਼ੂ ਹੋਣ ਕਰਕੇ ਕਮਿਊਨਿਟੀ ਇਕੱਠੀ ਹੋਈ ਹੈ। ਅਜਿਹਾ ਨਹੀਂ ਹੈ ਕਿ ਹਰਿਆਣੇ ਵਿੱਚ ਅਕਾਲੀ ਦਲ ਦੀ ਸਟਰੈਂਥ ਘੱਟ ਹੋਵੇਗੀ, ਕੋਈ ਸਟਰੈਂਥ ਦੀ ਗੱਲ ਨਹੀਂ ਹੈ। ਇਸ਼ੂ ਹੈ ਕਿ ਕਮਿਊਨਿਟੀ ਨੂੰ ਕਿੰਨੀਆਂ ਸੀਟਾਂ ਮਿਲਦੀਆਂ ਹਨ। ਵਰਲਡ ਓਵਰ ਐਸ.ਜੀ.ਪੀ.ਸੀ. ਇਕ ਨੁਮਾਇੰਦਾ ਜਮਾਤ ਮੰਨੀ ਜਾਂਦੀ ਹੈ। ਕਿਸੇ ਸਿੱਖ ਦਾ ਕੋਈ ਇਸ਼ੂ ਹੈ, ਚਾਹੇ ਉਹ ਅਮਰੀਕਾ ਵਿੱਚ ਵੀ ਵਸਿਆ ਹੈ ਤਾਂ ਉਹ ਪਹਿਲਾਂ ਕਿਥੇ ਜਾਂਦਾ ਹੈ, ਸ੍ਰੀ ਅਕਾਲ ਤਖਤ ਸਾਹਿਬ ਤੇ ਐਸ.ਜੀ.ਪੀ.ਸੀ. ਕੋਲ ਕਿ ਇਹ ਤੁਸੀਂ ਲਵੋ। ਇਹ ਵਰਲਡ ਓਵਰ ਸਾਰੀ ਸਿੱਖ ਕਮਿਊਨਿਟੀ ਦਾ ਇਕ

ਮੈਂਟਲ ਫਰੇਮ ਵਰਕ ਹੈ ਕਿ ਜੇ ਕੋਈ ਇਸ਼ੂ ਹੁੰਦਾ ਹੈ ਤਾਂ ਉਸ ਨੂੰ ਐਸ.ਜੀ.ਪੀ.ਸੀ. ਉਠਾਉਂਦੀ ਹੈ, ਜੋ ਤੁਸੀਂ ਤੋੜਨਾ ਚਾਹੁੰਦੇ ਹੋ। ਮੇਰਾ ਖਿਆਲ ਹੈ ਕਿ ਤੁਹਾਡਾ ਅਗਲਾ ਨਿਸ਼ਾਨਾ ਇਹ ਹੈ ਕਿ ਮਾਲਵੇ ਦੀ ਅਲੱਗ ਕਮੇਟੀ ਬਣਾਉ, ਦੁਆਬੇ ਦੀ ਅਲੱਗ ਕਮੇਟੀ ਬਣਾਉ, ਮਾਝੇ ਦੀ ਅਲੱਗ ਕਮੇਟੀ ਬਣਾਉ ਤੇ ਫਿਰ ਗੁਰਦਾਸਪੁਰ ਦੀ ਆਪਣੀ ਬਣਾਉ। ਇਸ ਕਰਕੇ ਇਸ ਮੁੱਦੇ ਵਿਚ ਅਸੀਂ ਇਸ ਤਰ੍ਹਾਂ ਦੀ ਪਾਲੇਟਿਕਸ ਨਾ ਖੇਡੀਏ, ਇਹ ਕਮਿਊਨਿਟੀ ਦਾ ਇਸ਼ੂ ਹੈ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਇਨ੍ਹਾਂ ਨੇ ਕਮਿਊਨਿਟੀ ਦੀ ਗੱਲ ਕੀਤੀ ਹੈ। ਇਥੇ ਫਿਰ ਇਹ ਕਿਉਂ ਕਿਹਾ ਹੈ ਕਿ ਕਾਂਗਰਸ ਦੀ ਕੋਝੀ ਚਾਲ ਹੈ....

**ਮਾਨਯੋਗ ਸਪੀਕਰ :** ਉਹ ਹਰਿਆਣਾ ਨਾਲ ਸੰਬੰਧਿਤ ਹੈ।

**ਉਪ ਮੁੱਖ ਮੰਤਰੀ :** ਰੰਧਾਵਾ ਸਾਹਿਬ, ਤੁਸੀਂ ਹੁਣੇ ਕਿਹਾ ਹੈ ਕਿ ਅਸੀਂ ਕੋਈ ਵੀ ਫੈਸਲਾ ਕਰਦੇ ਹਾਂ ਤਾਂ ਸਹੁੰ ਖਾ ਕੇ ਫੈਸਲਾ ਕਰਦੇ ਹਾਂ। ਜੇ ਤੁਸੀਂ ਇਹ ਆਪਣੇ ਦਿਲੋਂ ਕਹਿ ਰਹੇ ਹੋ, ਸੱਚਾਈ ਨਾਲ ਕਹਿ ਰਹੇ ਹੋ, ਫੇਰ ਇਹ ਦੱਸੋ ਕਿ ਹਰਿਆਣਾ ਵਿਚ ਜੋ ਕੁਝ ਹੋਇਆ, ਇਹ ਚਾਲ ਕਿਸ ਦੀ ਹੈ? ਜੇ ਤੁਸੀਂ ਸੀਰੀਅਸ ਹੁੰਦੇ, 10 ਸਾਲ ਹਰਿਆਣੇ ਵਿੱਚ ਕਾਂਗਰਸ ਦੀ ਸਰਕਾਰ ਰਹੀ ਹੈ, ਉਦੋਂ ਸੈਂਟਰ ਵਿੱਚ ਵੀ ਤੁਹਾਡੀ ਮੈਜਾਰਿਟੀ ਸੀ, ਸਰਦਾਰ ਮਨਮੋਹਨ ਸਿੰਘ ਪ੍ਰਧਾਨ ਮੰਤਰੀ ਸਨ, ਉਦੋਂ ਅਜਿਹਾ ਕਿਉਂ ਨਹੀਂ ਹੋਇਆ? ਮੈਂ ਆਪ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨਾਲ ਸਰਦਾਰ ਮਨਮੋਹਨ ਸਿੰਘ ਜੀ ਨੂੰ ਮਿਲਿਆ ਸੀ, ਸਰਦਾਰ ਮਨਮੋਹਨ ਸਿੰਘ ਨੇ ਪਤਾ ਹੈ ਕੀ ਜਵਾਬ ਦਿੱਤਾ? ਕਹਿਣ ਲੱਗੇ, ਮੇਰੇ ਪ੍ਰਧਾਨ ਮੰਤਰੀ ਰਹਿੰਦਿਆਂ, ਜਿੰਨੀ ਦੇਰ ਤੱਕ ਮੈਂ ਪ੍ਰਧਾਨ ਮੰਤਰੀ ਹਾਂ, ਹਰਿਆਣਾ ਵਿੱਚ ਅਲੱਗ ਕਮੇਟੀ ਨਹੀਂ ਬਣ ਸਕਦੀ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਇਹ ਮੈਨੂੰ ਕਿਹਾ ਹੈ, ਬਾਦਲ ਸਾਹਿਬ ਨੂੰ ਕਿਹਾ ਹੈ। ਮੈਂ ਇਹ ਗੱਲ ਰਿਕਾਰਡ ਤੇ ਕਹਿ ਰਿਹਾ ਹਾਂ, ਮੇਰੇ ਸਾਹਮਣੇ ਸਰਦਾਰ ਮਨਮੋਹਨ ਸਿੰਘ ਜੀ ਨੇ ਕਿਹਾ ਹੈ ਕਿ ਮੇਰੇ ਬਜ਼ੁਰਗ ਆਪ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਲਗਾਏ ਮੋਰਚਿਆਂ ਵਿੱਚ ਜੇਲ੍ਹਾਂ ਵਿੱਚ ਗਏ ਹਨ। ਇਸ ਨਾਲ ਉਨ੍ਹਾਂ ਦੇ ਸੈਂਟੀਮੈਂਟਸ ਜੁੜੇ ਹੋਏ ਹਨ। ਮੈਨੂੰ ਅਫ਼ਸੋਸ ਹੈ ਕਿ ਤੁਸੀਂ ਉਨ੍ਹਾਂ ਨੂੰ ਲਾਹ ਦਿੱਤਾ ਹੈ, ਹੁਣ ਕੰਟਰੋਲ ਦੂਜਿਆਂ ਕੋਲ ਆ ਗਿਆ ਹੈ। ਸੋ, ਅਸੀਂ ਇਸ ਵਿੱਚ ਪਾਲੇਟਿਕਸ ਨਾ ਖੇਡੀਏ, ਇਹ ਕਮਿਊਨਿਟੀ ਦਾ ਇਸ਼ੂ ਹੈ।

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਕਮਿਊਨਿਟੀ ਦੀ ਗੱਲ ਹੈ। ਜਿਸ ਸਟੇਟ ਵਿੱਚ ਜਿਥੋਂ ਦੀ ਕਮਿਊਨਿਟੀ ਜੋ ਚਾਹੁੰਦੀ ਹੈ, ਸਾਨੂੰ ਉਹ ਹੁਕਮ ਮੰਨਣਾ ਚਾਹੀਦਾ ਹੈ। (ਸ਼ੋਰ, ਵਿਘਨ) ਆਪਣੇ ਮਤਲਬ ਨਾਲ ਪ੍ਰਬੰਧ ਕਰਨਾ, ਇਹ ਨਹੀਂ ਹੋਣਾ ਚਾਹੀਦਾ।

**Mr. Speaker :** Please, thank you.

**ਉਪ ਮੁੱਖ ਮੰਤਰੀ :** ਰੰਧਾਵਾ ਸਾਹਿਬ, ਤੁਸੀਂ ਮਾਝੇ ਦੇ ਹੋ। ਤੁਸੀਂ ਆਪਣੀ ਕੁਰਬਾਨੀ ਦੀ ਹਿਸਟਰੀ ਦੱਸੀ ਹੈ। ਤੁਸੀਂ ਹੁਣ ਇਹ ਕਹਿ ਰਹੇ ਹੋ ਕਿ ਸਟੇਟ ਦੀ ਕਮਿਊਨਿਟੀ ਨੇ ਫੈਸਲਾ ਕਰਨਾ ਹੈ। ਜਿਹੜਾ ਡੇਢ ਸਾਲ ਪਹਿਲਾਂ ਐਸ.ਜੀ.ਪੀ.ਸੀ. ਦਾ ਇਲੈਕਸ਼ਨ ਹੋਇਆ ਸੀ, ਇਸ ਵਿੱਚ ਹਰਿਆਣਾ ਕਮੇਟੀ ਨੇ ਹਰਿਆਣਾ ਦੇ ਸਿੱਖਾਂ ਸਾਹਮਣੇ ਇਹ ਇਸ਼ੂ ਬਣਾਇਆ ਸੀ ਕਿ ਹਰਿਆਣਾ ਦੀ ਅਲੱਗ ਕਮੇਟੀ ਬਣਨੀ ਚਾਹੀਦੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਸ਼ੂ ਸੀ ਕਿ ਸਿੱਖ ਇਕੱਠੇ ਹੋਣੇ ਚਾਹੀਦੇ ਹਨ। ਜਿਹੜੇ ਤੁਸੀਂ ਬਣਾਏ ਹਨ, ਇਨ੍ਹਾਂ ਦੀਆਂ ਜ਼ਮਾਨਤਾਂ ਹਰਿਆਣੇ ਦੇ ਸਿੱਖਾਂ ਨੇ ਜ਼ਬਤ ਕਰਵਾਈਆਂ ਹਨ। ਜਿਹੜੀ ਗੱਲ ਤੁਸੀਂ ਹੁਣ ਕਰ ਰਹੇ ਹੋ, ਤੁਸੀਂ ਕਿਉਂ ਨਹੀਂ ਉਦੋਂ ਇਹ ਗੱਲ ਕੀਤੀ। ਹੁੱਡਾ ਸਾਹਿਬ ਨੇ ਸਾਰਾ ਜ਼ੋਰ ਲਗਾ ਕੇ ਇਲੈਕਸ਼ਨ ਲੜੀ, ਚੱਠਾ ਸਾਹਿਬ ਹਰਿਆਣੇ ਵਿੱਚ ਪੂਰੀ ਤਰ੍ਹਾਂ ਕੰਪੇਨ ਵਿੱਚ ਸਨ, ਉਦੋਂ ਇਲੈਕਸ਼ਨ ਹੋਇਆ ਹੈ। ਜੇਕਰ ਅਸੀਂ ਡੈਮੋਕ੍ਰੇਸੀ ਵਿੱਚ ਬਿਲੀਵ ਕਰਦੇ ਹਾਂ, ਉਦੋਂ ਇਹੀ ਇਸ਼ੂ ਸੀ ਕਿ ਹਰਿਆਣਾ ਗੁਰਦੁਆਰਾ ਪ੍ਰਬੰਧਕ ਕਮੇਟੀ ਬਣਨੀ ਚਾਹੀਦੀ ਹੈ ਕਿ ਨਹੀਂ।....(ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਨਾਗਰਾ ਜੀ, ਸਿਵਾਏ ਡਿਸਟਰਬ ਕਰਨ ਦੇ ਤੁਹਾਡਾ ਹੋਰ ਕੋਈ ਕੰਮ ਨਹੀਂ। ਜਾਖੜ ਸਾਹਿਬ, ਤੁਸੀਂ ਬੋਲੋ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਸਹੀ ਕਿਹਾ ਹੈ, ਇਹ ਬਹੁਤ ਹੀ ਰਿਲੀਜੀਅਸ ਸੈਂਟੀਮੈਂਟਸ ਨਾਲ ਜੁੜਿਆ ਮੁੱਦਾ ਹੈ I do not want to intervene at all ਪਰ ਜਿਸ ਤਰ੍ਹਾਂ ਡਿਪਟੀ ਸੀ.ਐਮ. ਸਾਹਿਬ ਨੇ ਕਿਹਾ ਹੈ ਕਿ ਡਾਕਟਰ ਮਨਮੋਹਨ ਸਿੰਘ ਸੈਂਟਰ ਵਿੱਚ ਬੈਠੇ ਸੀ, ਉਹ ਇਕੱਲੇ ਸਿੱਖਾਂ ਦੇ ਨਹੀਂ, ਉਹ ਪੰਜਾਬ ਦੇ ਰਖਵਾਲੇ ਸੀ। ਇਨ੍ਹਾਂ ਨੇ ਧੰਨਵਾਦ ਤਾਂ ਕੀਤਾ ਹੈ ਪਰ ਇਨਡਾਇਰੈਕਟ ਵੇਅ ਨਾਲ ਕੀਤਾ ਹੈ। ਮੈਂ ਤਾਂ ਇੰਨਾ ਹੀ ਕਹਿਣਾ ਚਾਹਾਂਗਾ ਕਿ ਹੁਣ ਜਦੋਂ ਡਾਕਟਰ ਮਨਮੋਹਨ ਸਿੰਘ ਚਲੇ ਗਏ, ਇਹ ਅੱਜ ਉਨ੍ਹਾਂ ਦੀ ਤਾਰੀਫ਼ ਕਰ ਰਹੇ

ਹਨ। ਉਦੋਂ ਉਨ੍ਹਾਂ ਨੂੰ ਮਾੜਾ ਕਹਿ ਰਹੇ ਸੀ। (ਵਿਘਨ, ਸ਼ੋਰ)

**ਉਪ ਮੁੱਖ ਮੰਤਰੀ :** ਜਾਖੜ ਸਾਹਿਬ, ਮੈਂ ਤੁਹਾਨੂੰ ਕੁਰੈਕਟ ਕਰਨਾ ਚਾਹੁੰਦਾ ਹਾਂ।ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਕਈ ਫੋਰਮਜ਼ ਵਿੱਚ ਵੀ ਅਤੇ ਆਫੀਸ਼ੀਅਲੀ ਵੀ ਕਿਹਾ ਹੈ ਕਿ ਸਰਦਾਰ ਮਨਮੋਹਨ ਸਿੰਘ ਜੀ ਨੇ ਮੈਨੂੰ ਆਪ ਕਿਹਾ ਹੈ, ਮੈਂ ਵੀ ਉਥੇ ਨਾਲ ਬੈਠਾ ਸੀ, ਕਿ ਤੁਹਾਨੂੰ ਚਿੰਤਾ ਕਰਨ ਦੀ ਲੋੜ ਨਹੀਂ ਜਿੰਨੀ ਦੇਰ ਤੱਕ ਮੈਂ ਹਾਂ। ਅਜਿਹਾ ਨਹੀਂ ਹੋ ਸਕਦਾ। ਇਹ ਕਿਸੇ ਸਰਕਾਰ ਦੇ ਵਸ ਦੀ ਗੱਲ ਨਹੀਂ ਹੈ, ਇਹ ਕਮਿਊਨਿਟੀ ਦੇ ਸੈਂਟੀਮੈਂਟਸ ਦੀ ਗੱਲ ਹੈ। ਉਨ੍ਹਾਂ ਦੇ ਬਜ਼ੁਰਗ ਵੀ ਕੁਰਬਾਨੀ ਦੇ ਕੇ ਆਏ ਸੀ। ਜਦੋਂ ਵੀ ਸਰਦਾਰ ਮਨਮੋਹਨ ਸਿੰਘ ਜੀ ਨੇ ਪੰਜਾਬ ਵਾਸਤੇ ਕੁਝ ਦਿੱਤਾ ਹੈ, ਬਾਦਲ ਸਾਹਿਬ ਪਹਿਲੇ ਹਨ ਜਿਨ੍ਹਾਂ ਨੇ ਹਰ ਵਾਰ ਉਨ੍ਹਾਂ ਦਾ ਧੰਨਵਾਦ ਕੀਤਾ ਹੈ।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਕਈ ਵਾਰ ਐਪਰੀਸ਼ੀਏਟ ਕੀਤਾ ਹੈ।

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫ਼ੀ ਸ਼ੋਰ ਸੀ।)

**Mr. Speaker :** Please sit down. (ਵਿਘਨ, ਸ਼ੋਰ) ਤੁਹਾਡਾ ਬੁਲਾਰਾ ਵੀ ਬੋਲੇਗਾ। ਵਲਟੋਹਾ ਜੀ ਤੋਂ ਬਾਅਦ ਤੁਹਾਨੂੰ ਸਮਾਂ ਦੇਵਾਂਗਾ। ਜੋ ਮੇਰੀ ਇਜਾਜ਼ਤ ਤੋਂ ਬਗੈਰ ਬੋਲਿਆ ਜਾ ਰਿਹਾ ਹੈ ਉਹ ਰਿਕਾਰਡ ਤੇ ਨਹੀਂ ਲਿਆਉਣਾ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਹੁਤ ਹੀ ਗੰਭੀਰ ਮਸਲੇ ਤੇ....(ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਮੇਰੀ ਬੇਨਤੀ ਸੁਣ ਲਓ। ਕਾਂਗਰਸ ਪਾਰਟੀ ਦੇ ਤਿੰਨ ਬੰਦਿਆਂ ਦੀ ਲਿਸਟ ਮੇਰੇ ਕੋਲ ਹੈ। ਰੂਲਿੰਗ ਪਾਰਟੀ ਦੇ ਦੋ ਬੰਦਿਆਂ ਤੋਂ ਬਾਅਦ ਤੁਹਾਡੇ ਬੁਲਾਰੇ ਨੂੰ ਬੁਲਾਵਾਂਗਾ ਤਾਂ ਹੀ ਪੂਰਾ ਪਵੇਗਾ.....(ਵਿਘਨ, ਸ਼ੋਰ) ਮੈਂ ਕਿਹਾ ਜੀ ਇਨ੍ਹਾਂ ਤੋਂ ਬਾਅਦ ਤੁਹਾਨੂੰ ਟਾਈਮ ਦੇਵਾਂਗਾ। ਵਲਟੋਹਾ ਜੀ, ਸ਼ੁਰੂ ਕਰੋ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਜਿਸ ਤਰ੍ਹਾਂ ਡਿਪਟੀ ਸੀ.ਐਮ. ਸਾਹਿਬ

[ ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ]

ਨੇ ਜ਼ਿਕਰ ਕੀਤਾ ਹੈ, ਇਹ ਜਿਹੜਾ ਮਸਲਾ ਅੱਜ ਵਿਧਾਨ ਸਭਾ ਵਿੱਚ ਉਠਿਆ ਹੈ, ਇਸ ਨਾਲ ਇੱਕ ਕਮਿਊਨਿਟੀ ਦੇ ਜ਼ਜ਼ਬਾਤ ਤੇ ਭਾਵਨਾਵਾਂ ਜੁੜੀਆਂ ਹੋਈਆਂ ਹਨ।

*1.35 ਵਜੇ ਬਾਅਦ ਦੁਪਹਿਰ

(*ਇਸ ਸਮੇਂ ਸਰਦਾਰ ਇਕਬਾਲ ਸਿੰਘ ਝੂੰਦਾਂ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਚੇਅਰਮੈਨ ਸਾਹਿਬ, ਇਸ ਮਸਲੇ ਤੇ ਸੀਰੀਅਸ ਹੋ ਕੇ ਡਿਬੇਟ ਕਰਨ ਦੀ ਥਾਂ, ਕਿਸੇ ਸਿੱਟੇ ਤੇ ਪਹੁੰਚਣ ਦੀ ਥਾਂ, ਇਸ ਦੇ ਪ੍ਰਤੀ ਕੋਈ ਚੰਗੀਆਂ ਗੱਲਾਂ ਕਰਨ ਦੀ ਥਾਂ, ਮੇਰੇ ਵੀਰਾਂ ਵਲੋਂ ਇਸ ਦੇ ਨਾਲ ਖਿਲਵਾੜ ਕੀਤਾ ਜਾ ਰਿਹਾ ਹੈ, ਮਜ਼ਾਕ ਬਣਾਇਆ ਜਾ ਰਿਹਾ ਹੈ, ਇਸ ਗੱਲ ਦਾ ਦੁਖ ਹੈ। ਤੁਸੀਂ ਇਤਿਹਾਸ ਪੜ੍ਹ ਲਉ। ਦੇਸ਼ ਅਜ਼ਾਦ ਹੋਣ ਤੋਂ ਪਹਿਲਾਂ ਕਾਂਗਰਸ ਦੀ ਲੀਡਰਸ਼ਿਪ ਦਾ ਸਿੱਖਾਂ ਪ੍ਰਤੀ ਰਵੱਈਆ ਹੋਰ ਸੀ। ਦੇਸ਼ ਦੀ ਅਜ਼ਾਦੀ ਵਿੱਚ ਜੋ ਰੋਲ ਸਿੱਖਾਂ ਨੇ ਨਿਭਾਇਆ ਹੈ, ਪੂਰੇ ਹਿੰਦੁਸਤਾਨ ਦੇ ਲੋਕਾਂ ਜਾਂ ਪੂਰੀ ਦੁਨੀਆਂ ਤੋਂ ਇਹ ਕੋਈ ਲੁਕਿਆ-ਛੁਪਿਆ ਨਹੀਂ ਹੈ। ਕਾਂਗਰਸ ਦੀ ਲੀਡਰਸ਼ਿਪ ਨੇ ਵੀ ਉਸ ਸਮੇਂ ਇਸ ਨੂੰ ਸਰਾਹਿਆ ਸੀ ਪਰੰਤੂ ਜਦੋਂ ਦੇਸ਼ ਅਜ਼ਾਦ ਹੋ ਗਿਆ, ਇਸੇ ਹੀ ਕਮਿਊਨਿਟੀ ਭਾਵ ਸਿੱਖਾਂ ਨਾਲ ਉਸੇ ਸਮੇਂ ਹੀ ਵਿਤਕਰਾ ਸ਼ੁਰੂ ਹੋ ਗਿਆ। ਅਜ਼ਾਦ ਹਿੰਦੁਸਤਾਨ, ਜਿਸ ਦੀ ਖਾਤਰ ਸਿੱਖਾਂ ਨੇ ਕੁਰਬਾਨੀਆਂ ਦਿੱਤੀਆਂ, ਉਸ ਅੰਦਰ ਸਿੱਖਾਂ ਨਾਲ ਵਿਤਕਰਾ ਇਸ ਹੱਦ ਤੱਕ ਚਲਿਆ ਜਾਵੇਗਾ, ਇਹ ਕਦੀ ਸਿੱਖਾਂ ਨੇ ਸੋਚਿਆ ਨਹੀਂ ਸੀ।

ਇੱਥੇ ਪੰਜਾਬੀ ਸੂਬੇ ਦੀ ਗੱਲ ਚੱਲੀ। ਪੰਜਾਬੀ ਸੂਬਾ ਸਾਡਾ ਹੱਕ ਬਣਦਾ ਸੀ ਪਰ ਇਹ ਸਾਨੂੰ ਥਾਲੀ ਵਿੱਚ ਪਰੋਸ ਕੇ ਨਹੀਂ ਮਿਲਿਆ। ਪੰਜਾਬ ਦੇ ਲੱਖਾਂ ਲੋਕਾਂ ਨੂੰ ਜੇਲ੍ਹਾਂ ਵਿੱਚ ਜਾਣਾ ਪਿਆ, ਉਨ੍ਹਾਂ ਤੇ ਗੋਲੀਆਂ ਚੱਲੀਆਂ ਤਦ ਜਾ ਕੇ ਪੰਜਾਬੀ ਸੂਬਾ ਮਿਲਿਆ ਤੇ ਪੰਜਾਬੀ ਸੂਬਾ ਕਿੰਨਾ ਕੁ ਦਿੱਤਾ? ਇਹ ਵੀ ਕਿਸੇ ਤੋਂ ਲੁਕਿਆ-ਛੁਪਿਆ ਨਹੀਂ ਹੈ। ਕਾਂਗਰਸ ਹਮੇਸ਼ਾ ਹੀ ਸਿੱਖ ਵਿਰੋਧੀ, ਪੰਜਾਬ ਵਿਰੋਧੀ ਰਹੀ ਹੈ। ਉਸੇ ਵਿਰੋਧਤਾ ਦੇ ਕਾਰਨ ਹੀ ਇਹ ਖੇਡ ਖੇਡੀ ਗਈ ਹੈ। ਕਾਂਗਰਸ ਨੇ ਹਿੰਦੁਸਤਾਨ ਦੇ ਅੰਦਰ ਪੰਜਾਬ ਨੂੰ ਅਤੇ ਖਾਸ ਕਰਕੇ ਸਿੱਖਾਂ ਨੂੰ ਮੋਹਰਾ ਬਣਾ ਕੇ ਹਮੇਸ਼ਾ ਵੋਟਾਂ ਦੀ ਸਿਆਸਤ ਕੀਤੀ ਹੈ। ਸਾਲ 1984 ਦਾ ਜਿਹੜਾ ਬਲਿਊ ਸਟਾਰ ਆਪਰੇਸ਼ਨ ਹੋਇਆ, ਸ੍ਰੀ ਹਰਿਮੰਦਰ ਸਾਹਿਬ ਤੇ ਹਮਲਾ ਕੀਤਾ ਗਿਆ, ਸ਼੍ਰੀਮਤੀ ਇੰਦਰਾ ਗਾਂਧੀ ਜੀ ਨੇ ਹਿੰਦੁਸਤਾਨ ਦੇ ਅੰਦਰੋਂ ਸਿਰਫ਼ ਵੋਟਾਂ ਲੈਣ ਦੀ ਖਾਤਰ ਪੂਰੀ ਦੁਨੀਆਂ ਦੇ ਸਿੱਖਾਂ ਦੇ ਜ਼ਜ਼ਬਾਤ ਰੋਲ਼ ਕੇ ਰੱਖ

ਦਿੱਤੇ।

ਤੁਹਾਡੇ ਸਾਹਮਣੇ ਹੀ ਹੈ ਕਿ ਉਸ ਸਮੇਂ ਕਾਂਗਰਸ ਨੂੰ ਵੋਟਾਂ ਮਿਲੀਆਂ। ਹੁਣ ਜਿਸ ਗੱਲ ਦਾ ਇੱਥੇ ਵਾਰ ਵਾਰ ਜ਼ਿਕਰ ਵੀ ਹੋਇਆ ਹੈ, ਜਦੋਂ ਪਿਛਲੀਆਂ ਵੋਟਾਂ ਸੀ, ਉਸ ਤੋਂ ਪਹਿਲਾਂ ਵੀ ਇਹ ਗੱਲ ਚੱਲੀ ਸੀ ਕਿ ਹਰਿਆਣੇ ਦੀ ਕਾਂਗਰਸ ਸਰਕਾਰ, ਉਸ ਸਮੇਂ ਦੇ ਮੁੱਖ ਮੰਤਰੀ ਨੇ ਕਿਹਾ ਸੀ ਕਿ ਜਿਹੜੇ ਚੰਦ ਸਿੱਖ ਲੀਡਰ ਹਨ, ਜਿਹੜੇ ਆਪਣੀ ਚੌਧਰ ਚਮਕਾਉਣਾ ਚਾਹੁੰਦੇ ਹਨ, ਅਹੁਦੇ ਲੈਣਾ ਚਾਹੁੰਦੇ ਹਨ, ਉਨ੍ਹਾਂ ਦੀ ਇੱਛਾ ਅਨੁਸਾਰ ਮੈਂ ਹਰਿਆਣਾ ਦੇ ਅੰਦਰ ਵੱਖਰੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣਾਵਾਂਗਾ। ਇਹ ਗੱਲ ਮੈਨੀਫੈਸਟੋ ਵਿੱਚ ਪਾਈ। ਜਿਸ ਤਰ੍ਹਾਂ ਡਿਪਟੀ ਸੀ.ਐਮ. ਸਾਹਿਬ ਨੇ ਕਿਹਾ ਹੈ ਕਿ ਸਾਡੇ ਸਾਬਕਾ ਪ੍ਰਧਾਨ ਮੰਤਰੀ ਡਾਕਟਰ ਮਨਮੋਹਨ ਸਿੰਘ ਜੀ, ਜਿਨ੍ਹਾਂ ਦੇ ਵੱਡ-ਵਡੇਰਿਆਂ ਨੇ ਗੁਰਦੁਆਰਾ ਸੁਧਾਰ ਲਹਿਰ ਵਿੱਚ ਹਿੱਸਾ ਪਾਉਂਦੇ ਹੋਏ ਅੰਗਰੇਜ਼ ਹਕੂਮਤ ਸਮੇਂ ਖੁਦ ਜੇਲ੍ਹਾਂ ਕੱਟੀਆਂ ਸਨ, ਉਨ੍ਹਾਂ ਨੇ ਹਰਿਆਣਾ ਦੇ ਮੁੱਖ ਮੰਤਰੀ ਦੀ ਇਹ ਚਾਲ ਆਪਣੇ ਪ੍ਰਧਾਨ ਮੰਤਰੀ ਕਾਲ ਵਿੱਚ ਸਫ਼ਲ ਨਹੀਂ ਹੋਣ ਦਿੱਤੀ। (ਥੰਪਿੰਗ)

ਚੇਅਰਮੈਨ ਸਾਹਿਬ, ਹੁਣ ਜਦੋਂ ਦੁਬਾਰਾ ਵੋਟਾਂ ਆ ਗਈਆਂ। ਦੋ-ਢਾਈ ਮਹੀਨੇ ਪਹਿਲਾਂ ਹੀ ਅਜੇ ਪਾਰਲੀਮੈਂਟ ਦੀਆਂ ਚੋਣਾਂ ਹੋ ਕੇ ਹਟੀਆਂ ਹਨ। ਜੋ ਹਰਿਆਣੇ ਦੇ ਅੰਦਰ ਕਾਂਗਰਸ ਦਾ ਹਾਲ ਹੋਇਆ ਹੈ, ਇਹ ਕਿਸੇ ਤੋਂ ਓਹਲੇ ਨਹੀਂ ਹੈ। ਪੂਰਾ ਹਿੰਦੁਸਤਾਨ ਅਤੇ ਸਾਰੇ ਰਾਜਨੀਤਿਕ ਲੋਕ ਜਾਣਦੇ ਹਨ ਕਿ ਹਰਿਆਣੇ ਅੰਦਰ ਹੁਣ ਦੁਬਾਰਾ ਕਾਂਗਰਸ ਪਾਰਟੀ ਨਹੀਂ ਆ ਸਕਦੀ। ਜਿਸ ਨੂੰ ਸੱਤਾ ਦਾ ਨਸ਼ਾ ਹੋਵੇ, ਉਹ ਫਿਰ ਕੋਝੀਆਂ ਚਾਲਾਂ ਚਲਦੇ ਹਨ। ਇਸ ਕਰਕੇ ਅਜਿਹੀ ਕੋਝੀ ਚਾਲ ਚੱਲੀ ਗਈ, ਜਿਹੜੀ ਕਿ ਸਿੱਖ ਕਮਿਊਨਟੀ ਨੂੰ ਤਬਾਹ ਕਰ ਰਹੀ ਹੈ ਔਰ ਜਦੋਂ ਵੀ ਅਜਿਹੇ ਕਦਮ ਚੁੱਕੇ ਗਏ ਹਨ, ਇਸ ਦੇ ਨਤੀਜੇ ਜੋ ਅੱਜ ਤੱਕ ਹਿੰਦੁਸਤਾਨ ਦੇ ਸਾਹਮਣੇ ਆਏ ਹਨ, ਸ਼ਾਇਦ ਇਨ੍ਹਾਂ ਨੇ ਅਜੇ ਤੱਕ ਵੀ ਉਨ੍ਹਾਂ ਤੋਂ ਸਬਕ ਨਹੀਂ ਸਿੱਖਿਆ। ਜੋ ਹੁਣ ਕੋਝੀ ਚਾਲ ਚੱਲੀ ਹੈ, ਇਹ ਹਰਿਆਣਾ ਐਸ.ਜੀ.ਪੀ.ਸੀ. ਬਿਲ ਨਹੀਂ ਹੈ, ਇਹ ਮਨੀ ਬਿਲ ਹੈ, ਫਾਈਨਾਂਸ਼ੀਅਲ ਬਿਲ ਹੈ। ਜਾਖੜ ਸਾਹਿਬ, ਤੁਸੀਂ ਉਹ ਬਿਲ ਪੜ੍ਹਿਓ। ਉਸ ਵਿਚ ਲਿਖਿਆ ਹੈ ਕਿ ਗੁਰੂ ਦੀ ਗੋਲਕ ਸਰਕਾਰੀ ਜਾਇਦਾਦ ਹੈ। (ਟਰੇਜ਼ਰੀ ਬੈਂਚਿਜ਼ ਵਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਜਿਹੜੀ ਗੁਰਦੁਆਰਿਆਂ ਦੀ ਗੋਲਕ ਹੈ, ਉਹ ਹਰਿਆਣੇ ਦੇ ਮੁੱਖ ਮੰਤਰੀ ਸਾਹਿਬ ਦੀ ਸਰਕਾਰੀ ਜਾਇਦਾਦ ਹੈ। (ਵਿਘਨ....ਸ਼ੋਰ)

**ਸਰਦਾਰ ਜਗਮੋਹਨ ਸਿੰਘ ਕੰਗ :** ਚੇਅਰਮੈਨ ਸਾਹਿਬ.......

**ਸ਼੍ਰੀ ਸਭਾਪਤੀ :** ਕੰਗ ਸਾਹਿਬ, ਪਲੀਜ਼ ਬੈਠੋ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਜਿਹੜਾ ਹਰਿਆਣਾ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸਟਾਫ਼ ਹੋਵੇਗਾ, ਉਸ ਨੂੰ ਤਨਖਾਹ ਹਰਿਆਣਾ ਸਰਕਾਰ ਦੇਵੇਗੀ। ਜਿਹੜਾ ਕਮਿਸ਼ਨ ਹੋਵੇਗਾ, ਉਸ ਨੂੰ ਤਨਖਾਹ ਸਰਕਾਰ ਦੇਵੇਗੀ, ਫਿਰ ਗੁਰੂ ਦੀ ਗੋਲਕ ਤੇ ਕਿਸ ਦਾ ਕਬਜ਼ਾ ਹੋਇਆ, ਕਾਂਗਰਸ ਪਾਰਟੀ ਦਾ।......(ਵਿਘਨ, ਸ਼ੋਰ) ਚੇਅਰਮੈਨ ਸਾਹਿਬ, ਸਾਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਿਸੇ ਨੇ ਥਾਲੀ ਵਿੱਚ ਪਾ ਕੇ ਨਹੀਂ ਦਿੱਤੀ। ਜਿਸ ਤਰ੍ਹਾਂ ਰੰਧਾਵਾ ਸਾਹਿਬ ਨੇ ਜ਼ਿਕਰ ਕੀਤਾ ਹੈ, ਇਸ ਵਾਸਤੇ ਸਾਡੇ ਵਡੇਰਿਆਂ ਨੇ ਕੁਰਬਾਨੀਆਂ ਦਿੱਤੀਆਂ ਹਨ। ਜਦੋਂ ਢਾਡੀ ਜਾਂ ਕਵੀਸ਼ਰ ਵਾਰਾਂ ਗਾਉਂਦੇ ਹਨ ਤਾਂ ਲੂੰ-ਕੰਢੇ ਖੜ੍ਹੇ ਹੋ ਜਾਂਦੇ ਹਨ। ਅਸੀਂ ਆਪਣੀਆਂ ਕੁਰਬਾਨੀਆਂ ਨਾਲ ਗੁਰਦੁਆਰੇ ਅੰਗਰੇਜ਼ਾਂ ਦੇ ਮਹੰਤਾਂ ਤੋਂ ਅਜ਼ਾਦ ਕਰਵਾਏ ਸੀ ਪਰ ਹੁਣ ਕਾਂਗਰਸ ਦੇ ਮਹੰਤਾਂ ਤੋਂ ਕੌਣ ਅਜ਼ਾਦ ਕਰਵਾਏਗਾ? (ਟਰੇਜ਼ਰੀ ਬੈਂਚਿਜ਼ ਵਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਸ੍ਰੀ ਨਨਕਾਣਾ ਸਾਹਿਬ ਦਾ ਸਾਕਾ, ਸ੍ਰੀ ਹਸਨ ਅਬਦਾਲ ਦਾ ਸਾਕਾ, ਜੈਤੋ ਦਾ ਮੋਰਚਾ, ਗੰਗ ਸਾਹਿਬ ਦਾ ਮੋਰਚਾ..... (ਵਿਘਨ, ਸ਼ੋਰ) ਜਦੋਂ ਸਿੱਖ ਮੋਰਚਿਆਂ ਲਈ ਜਾਂਦੇ ਸੀ ਤਾਂ ਅਰਦਾਸ ਕਰਕੇ ਜਾਂਦੇ ਸੀ ਕਿ ਜ਼ਿੰਦਾ ਨਹੀਂ ਮੁੜਨਾ, ਗੋਲੀਆਂ ਚੱਲਣੀਆਂ ਹਨ ਪਰ ਫਿਰ ਵੀ ਚਾਅ ਦੇ ਨਾਲ ਜਾਂਦੇ ਸੀ। ਪਤਾ ਨਹੀਂ ਕਿੰਨੇ ਹੀ ਸਿੱਖ ਅੰਗਰੇਜ਼ਾਂ ਦੀ ਗੋਲੀ ਦਾ ਸ਼ਿਕਾਰ ਹੋਏ ਸਨ। ਗੁਰੂ ਕੇ ਬਾਗ ਦਾ ਮੋਰਚਾ ਕਦੇ ਕਿਸੇ ਨੂੰ ਭੁੱਲਿਆ ਹੈ। ਜਿਹੜੇ ਨਾਨ-ਸਿੱਖ ਵੀ ਕਦੇ ਮੋਰਚਿਆਂ ਦੀ ਹਿਸਟਰੀ ਪੜ੍ਹਦੇ ਹਨ ਤਾਂ ਉਹ ਵੀ ਅੱਸ਼-ਅੱਸ਼ ਕਰ ਉਠਦੇ ਹਨ ਕਿ ਸਿੱਖਾਂ ਨੇ ਅਜਿਹੀਆਂ ਕੁਰਬਾਨੀਆਂ ਦਿੱਤੀਆਂ ਹਨ। ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਾਨੂੰ ਕੁਰਬਾਨੀਆਂ ਕਰਕੇ ਮਿਲੀ ਹੈ, ਇਹ ਸਾਨੂੰ ਕਿਸੇ ** ** ** ** ਨੇ ਥਾਲੀ ਵਿਚ ਪਰੋਸ ਕੇ ਨਹੀਂ ਦਿੱਤੀ।

**ਸ਼੍ਰੀ ਸੁਨੀਲ ਜਾਖੜ :** ਚੇਅਰਮੈਨ ਸਾਹਿਬ, ਇਹ ਸ਼ਬਦ ਐਕਸਪੰਜ ਕਰਵਾਏ ਜਾਣ।

**ਸ਼੍ਰੀ ਸਭਾਪਤੀ :** ** ** ਲਫਜ਼ ਐਕਸਪੰਜ ਕਰ ਦਿੱਤੇ ਜਾਣ।

---

**Expunged as ordered by the Chair.

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਚੇਅਰਮੈਨ ਸਾਹਿਬ, ਹਰਿਮੰਦਰ ਸਾਹਿਬ ਵਿੱਚ ਇਕ ਚਾਬੀਆਂ ਦਾ ਮੋਰਚਾ ਲੱਗਿਆ ਸੀ। ਉਸ ਸਮੇਂ ਅੰਗਰੇਜ਼ ਹਕੂਮਤ ਨੇ ਜਦੋਂ ਹਰਿਮੰਦਰ ਸਾਹਿਬ ਦੀ ਹਦੂਦ ਦੇ ਅੰਦਰ ਆ ਕੇ ਸਿੱਖ ਲੀਡਰਸ਼ਿਪ ਦੀਆਂ ਤਲੀਆਂ ਤੇ ਚਾਬੀਆਂ ਰੱਖੀਆਂ ਤਾਂ ਉਸ ਸਮੇਂ, ਜਿਸ ਫੋਟੋ ਦਾ ਇਹ ਜ਼ਿਕਰ ਕਰਦੇ ਹਨ, ਉਨ੍ਹਾਂ ਨੇ ਹੀ ਕਿਹਾ ਸੀ ਕਿ ਅੱਜ ਦੇਸ਼ ਦੀ ਅਜ਼ਾਦੀ ਦੀ ਪਹਿਲੀ ਜੰਗ ਹਿੰਦੁਸਤਾਨ ਨੇ ਜਿੱਤ ਲਈ ਹੈ। ਅਸੀਂ ਉਹ ਮੋਰਚੇ ਜਿੱਤੇ ਤਾਂ ਜਾ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੋਂਦ ਵਿਚ ਆਈ ਸੀ। ਕਿਸੇ ਨੂੰ ਹਰਿਆਣਾ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਕੋਈ ਲੈਣਾ-ਦੇਣਾ ਨਹੀਂ ਹੈ। ਇਹ ਤਾਂ ਕੇਵਲ 2014 ਵਿਚ ਆ ਰਹੀਆਂ ਹਰਿਆਣੇ ਦੀਆਂ ਵੋਟਾਂ ਲਈ ਚਾਲ ਚੱਲੀ ਗਈ ਹੈ। ਉਹ ਵੀ ਇੰਨੀ ਕਾਹਲੀ ਵਿੱਚ ਲਿਆ ਗਿਆ ਫੈਸਲਾ ਹੈ, ਮੇਰਾ ਖਿਆਲ ਹੈ ਕਿ ਇੰਨੀ ਕਾਹਲੀ ਵਿਚ ਕਦੇ ਕੋਈ ਕਾਰਜ ਨਹੀਂ ਹੁੰਦਾ।

ਚੇਅਰਮੈਨ ਸਾਹਿਬ, ਇਹ ਮਾਮਲਾ ਕੇਵਲ ਹਰਿਆਣੇ ਦੇ ਮੁੱਖ ਮੰਤਰੀ ਤੱਕ ਹੀ ਸੀਮਤ ਨਹੀਂ ਹੈ। ਹਿੰਦੁਸਤਾਨ ਦਾ ਜਿਹੜਾ ਸਭ ਤੋਂ ਵੱਡਾ ਗਾਂਧੀ ਪਰਿਵਾਰ ਹੈ, ਉਸ ਨਾਲ ਇਹ ਤਾਰਾਂ ਜੁੜਦੀਆਂ ਹਨ। ਹਰਿਆਣਾ ਦੇ ਗਵਰਨਰ, ਜਿਨ੍ਹਾਂ ਨੇ ਇਹ ਕਿਹਾ ਸੀ ਕਿ ਮੈਂ ਬਿਲ ਦੇਖਾਂਗਾ, ਵਿਚਾਰਾਂਗਾ ਅਤੇ ਫਿਰ ਦਸਤਖ਼ਤ ਕਰਾਂਗਾ ਪਰ ਉਦੋਂ ਤੱਕ ਬੀਬੀ ਜੀ, ਕਾਂਗਰਸ ਦੇ ਪ੍ਰੈਜ਼ੀਡੈਂਟ ਸਾਹਿਬਾ ਦੀ ਤਾਰ ਖੜਕ ਗਈ। ਹਰਿਆਣੇ ਦੇ ਗਵਰਨਰ ਕੋਲ ਇਸ ਬਿਲ ਦੇ ਵਿਰੁੱਧ ਡੈਪੂਟੇਸ਼ਨ ਗਿਆ ਪਰ ਉਸ ਸਮੇਂ ਤਾਰ ਖੜਕ ਗਈ ਸੀ। ਉਨ੍ਹਾਂ ਕੋਲ ਫਾਈਲ ਬਾਅਦ ਵਿੱਚ ਪਹੁੰਚੀ ਅਤੇ ਡੈਪੂਟੇਸ਼ਨ ਪਹਿਲਾਂ ਮਿਲਣ ਗਿਆ ਸੀ ਪਰ ਫਿਰ ਵੀ ਗਵਰਨਰ ਸਾਹਿਬ ਫਾਈਲ ਤੇ ਦਸਤਖ਼ਤ ਕਰਨ ਉਪਰੰਤ ਉਹ ਡੈਪੂਟੇਸ਼ਨ ਨੂੰ ਆ ਕੇ ਮਿਲੇ। ਇੰਨੀ ਕਾਹਲੀ ਕਿਸ ਵਾਸਤੇ ਸੀ? ਇਹ ਕਿਸ ਦੇ ਹੁਕਮਾਂ ਤਹਿਤ ਹੋਇਆ?

ਚੇਅਰਮੈਨ ਸਾਹਿਬ, ਕੁਝ ਮੁੱਦੇ ਹਨ ਜਿਵੇਂ ਕਿ ਜਿਹੜੇ ਪੰਜਾਬ ਦੇ ਕਾਨੂੰਨ ਅਤੇ ਐਕਟ ਹਨ, ਉਹ ਬਦਲੇ ਜਾ ਸਕਦੇ ਹਾਂ ਪਰੰਤੂ ਜੇਕਰ ਆਪਾਂ ਅਜਿਹੀਆਂ ਗੱਲਾਂ ਕਰਾਂਗੇ ਜਿਸ ਨਾਲ ਸੰਵਿਧਾਨਿਕ ਸੰਕਟ ਪੈਦਾ ਹੋਵੇ ਤਾਂ ਇਸ ਨਾਲ ਫਿਰ ਹਿੰਦੁਸਤਾਨ ਦੀ ਏਕਤਾ ਅਤੇ ਅਖੰਡਤਾ ਨੂੰ ਵੀ ਖ਼ਤਰਾ ਹੈ। ਜਿਸ ਪਾਸੇ ਨੂੰ ਇਹ ਤੁਰ ਪਏ ਹਨ, ਜਿਹੜੀ ਪਿਰਤ ਇਹ ਪਾਉਣ ਲੱਗੇ ਹਨ, ਇਹ ਕਿੱਧਰ ਨੂੰ

ਜਾਵੇਗੀ, ਕਦੇ ਕਿਸੇ ਨੇ ਇਸ ਦੇ ਸਿੱਟੇ ਸੋਚੇ ਹਨ? ਕਿਸੇ ਨੇ ਆਉਣ ਵਾਲੇ ਨਤੀਜਿਆਂ ਨੂੰ ਸੋਚਣ ਦੀ ਕੋਸ਼ਿਸ਼ ਕੀਤੀ ਹੈ? ਬੀਬੀ ਜਗੀਰ ਕੌਰ ਜੀ ਇੱਥੇ ਬੜੀ ਵਧੀਆ ਗੱਲ ਬੋਲ ਕੇ ਗਏ ਹਨ ਕਿ ਹਰਿਆਣਾ ਵੱਖਰਾ ਹੋ ਗਿਆ, ਪੰਜਾਬ ਵੱਖਰਾ ਹੋ ਗਿਆ। ਕਹਿੰਦੇ ਹਨ ਕਿ ਹਰਿਆਣਾ ਵੱਖਰਾ ਹੋ ਗਿਆ, ਇਸ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਖਰੀ ਬਣਨੀ ਚਾਹੀਦੀ ਹੈ। ਹਾਈ ਕੋਰਟ ਵੱਖਰਾ ਨਹੀਂ, ਰਾਜਧਾਨੀ ਵੱਖਰੀ ਨਹੀਂ ਹੈ। ਚੇਅਰਮੈਨ ਸਾਹਿਬ, ਜੇ ਅਸੀਂ ਅੱਜ ਪੰਜਾਬ ਦੀ ਵਿਧਾਨ ਸਭਾ ਅੰਦਰ ਇੱਕ ਮਤਾ ਪਾਸ ਕਰ ਦੇਈਏ ਕਿ ਚੰਡੀਗੜ੍ਹ ਪੰਜਾਬ ਦੀ ਰਾਜਧਾਨੀ ਸੀ ਅਤੇ ਪੰਜਾਬ ਦੇ 117 ਐਮ.ਐਲ.ਏ. ਜਿਹੜੇ ਪੰਜਾਬ ਦੀ ਪ੍ਰਤੀਨਿਧਤਾ ਕਰਦੇ ਹਨ, ਇਹ ਚਾਹੁੰਦੇ ਹਨ ਅਤੇ ਮਤਾ ਪਾਸ ਕੀਤਾ ਜਾਂਦਾ ਹੈ ਕਿ ਚੰਡੀਗੜ੍ਹ ਪੰਜਾਬ ਦੀ ਰਾਜਧਾਨੀ ਹੈ ਅਤੇ ਇੱਥੋਂ ਹਰਿਆਣੇ ਨੂੰ ਕੱਢਿਆ ਜਾਂਦਾ ਹੈ ਤਾਂ ਕੀ ਕਬਜ਼ਾ ਕਰ ਲਉਗੇ? ਕੀ ਮਤਾ ਪਾਸ ਕਰਨ ਨਾਲ ਕਬਜ਼ਾ ਮਿਲ ਜਾਵੇਗਾ? ਸੈਂਟਰ ਸਰਕਾਰ ਪੰਜਾਬ ਵਿੱਚੋਂ ਜਾਂ ਬਾਕੀ ਸਟੇਟਾਂ ਵਿੱਚੋਂ ਬੜੀ ਵੱਡੀ ਕੁਲੈਕਸ਼ਨ ਕਰਕੇ ਲੈ ਕੇ ਜਾਂਦੀ ਹੈ। ਉਹ ਕਿਸੇ ਐਕਟ ਦੇ ਤਹਿਤ ਕਰ ਕੇ ਲੈ ਜਾਂਦੀ ਹੈ। ਜੇ ਅਸੀਂ ਆਪਣੀ ਵਿਧਾਨ ਸਭਾ ਵਿੱਚ ਮਤਾ ਪਾਸ ਕਰ ਦੇਈਏ ਕਿ ਸਾਡੀ ਪੰਜਾਬ ਸਟੇਟ ਹੈ, ਅਸੀਂ ਸੈਂਟਰਲ ਐਕਟ ਨੂੰ ਨਹੀਂ ਜਾਣਦੇ। ਅਸੀਂ ਪੰਜਾਬ ਵਿੱਚੋਂ ਕੇਂਦਰ ਸਰਕਾਰ ਨੂੰ ਪੈਸਾ ਇਕੱਠਾ ਨਹੀਂ ਕਰਨ ਦੇਣਾ ਅਤੇ ਅਸੀਂ ਡਾਂਗ ਚੁੱਕ ਲੈਣੀ ਹੈ। ਸਾਡਾ ਇੱਥੇ ਰਾਜ ਹੈ। ਇਹ ਸਟੇਟ ਸਬਜੈਕਟ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਬੈਠੇ-ਬੈਠੇ) :** ਅੰਦਰ ਨਾ ਚੁੱਕ ਲਈਂ, ਬਾਹਰ ਤਾਂ ਕੋਈ ਗੱਲ ਨਹੀਂ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਮੋਫਰ ਸਾਹਿਬ, ਇਕੱਠੇ ਹੁੰਦੇ ਬੜੀਆਂ ਚੁੱਕਦੇ ਰਹੇ ਹਾਂ, ਤੁਸੀਂ ਛੱਡ ਗਏ ਹੋ। ਚੇਅਰਮੈਨ ਸਾਹਿਬ, ਮੈਨੂੰ ਇੰਨਾ ਦੱਸ ਦਿਉ ਕਿ ਅਸੀਂ ਇੱਥੇ ਮਤਾ ਤਾਂ ਪਾਸ ਕਰ ਸਕਦੇ ਹਾਂ ਕਿ ਸੈਂਟਰਲ ਟੈਕਸ ਅਸੀਂ ਲਿਜਾਉਣ ਨਹੀਂ ਦੇਣੇ। ਸਾਡਾ ਪੈਸਾ ਹੈ, ਅਸੀਂ ਇਕੱਠਾ ਕਰਾਂਗੇ ਅਤੇ ਅਸੀਂ ਵਰਤਾਂਗੇ। ਮਤਾ ਪਾਸ ਕਰਨ ਨਾਲ ਕੀ ਸੰਵਿਧਾਨਿਕ ਸੰਕਟ ਨਹੀਂ ਪੈਦਾ ਹੋ ਜਾਵੇਗਾ? ਅੱਜ ਸੰਵਿਧਾਨਿਕ ਸੰਕਟ ਪੈਦਾ ਕੀਤਾ ਗਿਆ ਹੈ। ਸਿੱਖ ਕੌਮ, ਜਿਹੜੀ ਹਿੰਦੁਸਤਾਨ ਅੰਦਰ ਧੌਣ ਉੱਚੀ ਕਰਕੇ ਜਿਊਣ ਵਾਲੀ ਕੌਮ ਹੈ, ਜਿਸ ਨੇ ਹਿੰਦੁਸਤਾਨ ਦੀ ਖਾਤਰ ਕੁਰਬਾਨੀਆਂ ਦਿੱਤੀਆਂ ਹਨ ਅਤੇ

ਹਿੰਦੁਸਤਾਨ ਦਾ ਢਿੱਡ ਭਰਿਆ ਹੈ, ਅੱਜ ਉਸ ਦੀ ਪਿੱਠ ਤੇ ਵਾਰ ਕੀਤਾ ਗਿਆ ਹੈ। ਅੱਜ ਹੀ ਨਹੀਂ, ਹਮੇਸ਼ਾ ਕੀਤਾ ਜਾਂਦਾ ਰਿਹਾ ਹੈ ਅਤੇ ਉਸ ਦੇ ਨਤੀਜੇ ਵੀ ਹਿੰਦੁਸਤਾਨ ਨੇ ਭੁਗਤੇ ਹਨ। ਅੱਜ ਫਿਰ ਕਾਂਗਰਸ ਨੇ ਸਿੱਖ ਕਮਿਊਨਿਟੀ ਅਤੇ ਹਿੰਦੁਸਤਾਨ ਨੂੰ ਉਸ ਦੋਰਾਹੇ ਤੇ ਖੜ੍ਹਾ ਕਰ ਦਿੱਤਾ ਹੈ। ਤੁਸੀਂ ਇਹ ਨਾ ਸੋਚੋ ਕਿ ਹੁੱਡਾ ਸਾਹਿਬ ਨਰਾਜ਼ ਹੋ ਜਾਣਗੇ, ਤੁਸੀਂ ਇਹ ਨਾ ਸੋਚੋ ਕਿ ਕਾਂਗਰਸ ਦੀ ਪ੍ਰੈਜ਼ੀਡੈਂਟ ਸਾਹਿਬਾ ਨਰਾਜ਼ ਹੋ ਜਾਵੇਗੀ। ਨਿੱਕੀ ਜਿਹੀ ਗੱਲ ਵਿੱਚੋਂ ਪਤਾ ਨਹੀਂ ਕਿਹੋ ਜਿਹੇ ਹਾਲਾਤ ਨਿਕਲਦੇ ਹਨ।

ਕਪੂਰੀ ਦਾ ਮੋਰਚਾ, ਸਾਨੂੰ ਯਾਦ ਹੈ ਜਦੋਂ ਐਸ.ਵਾਈ.ਐਲ. ਨਹਿਰ ਦੀ ਗੱਲ ਚੱਲੀ ਸੀ। ਐਸ.ਵਾਈ.ਐਲ. ਨਹਿਰ ਦਾ ਟੱਕ ਉਸ ਸਮੇਂ ਦੀ ਪ੍ਰਧਾਨ ਮੰਤਰੀ ਨੇ ਲਗਾਇਆ ਸੀ। ਸਾਡੇ ਕਾਂਗਰਸ ਦੇ ਬੜੇ ਉੱਚ ਕੋਟੀ ਦੇ ਲੀਡਰ ਹਨ। ਅਸੀਂ ਕਾਲਜ ਵਿੱਚ ਪੜ੍ਹਦੇ ਸੀ। ਪਤਾ ਨਹੀਂ ਸੋਨੇ ਦੀ ਕਹੀ ਸੀ ਕਿ ਚਾਂਦੀ ਦੀ ਸੀ। ਜਥੇਦਾਰ ਤੋਤਾ ਸਿੰਘ ਜੀ ਤਾਂ ਚਾਂਦੀ ਦੀ ਕਹਿੰਦੇ ਹਨ ਪਰ ਜਿੱਥੋਂ ਤੱਕ ਮੈਨੂੰ ਪਤਾ ਹੈ, ਸੋਨੇ ਦੀ ਕਹੀ ਨਾਲ ਉਸ ਸਮੇਂ ਦੀ ਪ੍ਰਧਾਨ ਮੰਤਰੀ ਨੇ ਟੱਕ ਲਗਾਇਆ ਸੀ ਅਤੇ ਇਹੋ ਜਿਹਾ ਟੱਕ ਲਗਾਇਆ ਕਿ ਸਾਡੇ ਵਰਗੇ ਵੀ 10-10 ਸਾਲ ਜੇਲ੍ਹਾਂ ਕੱਟ ਕੇ ਆਏ ਹਨ। ਪਤਾ ਨਹੀਂ ਕਿੰਨੇ ਲੋਕ ਬਲੀ ਦੀ ਭੇਟਾ ਚੜ੍ਹ ਗਏ। ਅੱਜ ਫਿਰ ਉਹੀ ਅੱਗ ਇਹ ਪੂਰੇ ਹਿੰਦੁਸਤਾਨ, ਪੂਰੇ ਪੰਜਾਬ ਵਿੱਚ ਅਤੇ ਪੂਰੀ ਕਮਿਊਨਿਟੀ ਵਿੱਚ ਲਗਾਉਣਾ ਚਾਹੁੰਦੇ ਹਨ।

ਚੇਅਰਮੈਨ ਸਾਹਿਬ, ਮੈਂ ਆਪੋਜ਼ੀਸ਼ਨ ਦੇ ਆਪਣੇ ਵੀਰਾਂ ਤੋਂ, ਚਾਹੇ ਹਿੰਦੂ ਹੈ, ਚਾਹੇ ਸਿੱਖ ਹੈ, ਚਾਹੇ ਮੁਸਲਿਮ ਹੈ ਜਾਂ ਕਿਸੇ ਵੀ ਕਮਿਊਨਿਟੀ ਨਾਲ ਸੰਬੰਧਿਤ ਹੈ, ਮੈਂ ਪੁੱਛਣਾ ਚਾਹੁੰਦਾ ਹਾਂ, ਜਦੋਂ ਪੰਜਾਬ ਨਾਲ ਵਿਤਕਰਾ ਕੀਤਾ ਗਿਆ, ਚਾਹੇ ਰਾਜਨੀਤਿਕ ਵਿਤਕਰਾ ਕੀਤਾ ਗਿਆ ਅਤੇ ਖਾਸ ਕਰਕੇ ਜਦੋਂ ਧਾਰਮਿਕ ਵਿਤਕਰਾ ਹੋਇਆ ਤਾਂ ਸਿੱਖਾਂ ਨੇ ਕਦੇ ਬਰਦਾਸ਼ਤ ਨਹੀਂ ਕੀਤਾ। ਇਸ ਦੇ ਬੜੇ ਮਾੜੇ ਨਤੀਜੇ ਨਿਕਲੇ ਹਨ। ਅੱਜ ਫਿਰ ਕਾਂਗਰਸ ਦੀ ਕੋਝੀ ਚਾਲ ਨਾਲ ਸਿੱਖਾਂ ਨਾਲ ਵਿਤਕਰਾ ਹੋ ਰਿਹਾ ਹੈ। ਮੈਨੂੰ ਆਉਣ ਵਾਲੇ ਸਮੇਂ ਵਿੱਚ ਇਸ ਦੇ ਨਤੀਜੇ ਚੰਗੇ ਨਹੀਂ ਜਾਪਦੇ। ਕੀ ਇਹ ਮੇਰੀ ਇਸ ਗੱਲ ਨਾਲ ਸਹਿਮਤ ਹਨ? ਕੋਈ ਵੀ ਇਹੋ ਜਿਹਾ ਵਿਤਕਰਾ ਹੁੰਦਾ ਹੈ ਤਾਂ ਉਸ ਨਾਲ ਪੰਜਾਬ ਵਿਚ ਅੱਗ ਲਗਦੀ ਰਹੀ ਹੈ। ਚੇਅਰਮੈਨ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਿਸਟਮ ਵਿਚ ਜੋ ਵੀ ਤਬਦੀਲੀ ਕਰਨੀ ਹੈ, ਉਸ ਲਈ ਐਕਟ ਵਿੱਚ ਪ੍ਰੋਵੀਜ਼ਨ

ਹੈ ਕਿ ਅਜਿਹਾ ਕਰਨ ਲਈ 2/3 ਮੈਜਾਰਟੀ ਜ਼ਰੂਰੀ ਹੈ। ਹਰਿਆਣਾ ਦੀ ਕਮੇਟੀ ਜਿਨ੍ਹਾਂ ਦੇ ਕਹਿਣ ਤੇ ਬਣਾਈ ਗਈ ਹੈ, ਉਨ੍ਹਾਂ ਦੀਆਂ ਤਾਂ ਜ਼ਮਾਨਤਾਂ ਜ਼ਬਤ ਹੋਈਆਂ ਹਨ....(ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਇਹ ਕਿਹੜੀਆਂ ਭਾਵਨਾਵਾਂ ਦੀ ਗੱਲ ਕਰਦੇ ਹਨ। ਕਿਨ੍ਹਾਂ ਲੋਕਾਂ ਦੀਆਂ ਭਾਵਨਾਵਾਂ ਦੀ ਤਰਜਮਾਨੀ ਦੀ ਗੱਲ ਕਰਦੇ ਹਨ। ਇਹ ਉਨ੍ਹਾਂ ਲੋਕਾਂ ਦੀ ਗੱਲ ਕਰਦੇ ਹਨ ਜਿਨ੍ਹਾਂ ਨੂੰ ਦੋ-ਢਾਈ ਸਾਲ ਪਹਿਲਾਂ ਰੱਦ ਕੀਤਾ ਜਾ ਚੁੱਕਾ ਹੈ। ਇਹ ਜੋ ਬੋਲਦੇ ਹਨ, ਉਹ ਆਪ ਨਹੀਂ ਬੋਲਦੇ, ਜਿਹੜੀ ਅੱਜ ਮਾੜੀ-ਮੋਟੀ ਹਰਿਆਣੇ ਦੀ ਕਾਂਗਰਸ ਹੈ, ਉਹ ਬੋਲਦੀ ਹੈ। ਇਨ੍ਹਾਂ ਦੇ ਆਪਣੇ ਪੱਲੇ ਕੱਖ ਨਹੀਂ ਹੈ। ਹਰਿਆਣਾ ਦੀ ਸਰਕਾਰ ਨੇ ਜੋ ਲੱਛਣ ਫੜੇ ਹਨ, ਉਨ੍ਹਾਂ ਦੇ ਕਿਸੇ ਦੇ ਪੱਲੇ ਕੱਖ ਵੀ ਨਹੀਂ ਹੈ।

ਚੇਅਰਮੈਨ ਸਾਹਿਬ, ਹਰਿਆਣਾ ਅਸੈਂਬਲੀ ਵਿਚ ਇਸ ਬਿਲ ਤੇ ਬਹਿਸ ਹੋਈ ਕਿਉਂਕਿ ਉਨ੍ਹਾਂ ਕੋਲ ਮੈਜਾਰਿਟੀ ਹੈ, ਸਾਰਿਆਂ ਨੂੰ ਦਿੱਸਦਾ ਸੀ ਕਿ ਇਸ ਬਿਲ ਨੇ ਪਾਸ ਹੋ ਜਾਣਾ ਸੀ ਪਰ ਜਿਹੜੇ ਸਾਡੇ ਇੱਧਰ ਬੈਠੇ ਵੀਰ (ਆਪੋਜ਼ੀਸ਼ਨ ਪਾਰਟੀ ਵੱਲ ਇਸ਼ਾਰਾ) ਹਨ, ਇਹ ਬੜੇ ਕਾਹਲੇ ਸਨ। ਅੱਗੇ ਮੇਰੇ ਕੋਲੋਂ ਇਕ ਨਾਂ ਲਿਆ ਗਿਆ ਹੈ। ਮੈਂ ਦਰੁਸਤ ਕਰ ਲੈਂਦਾ ਹਾਂ। ਛੋਟੇ ਬਾਜਵਾ ਸਾਹਿਬ ਤਾਂ ਉਸ ਦਿਨ ਗੈਲਰੀ ਵਿਚ ਬੈਠੇ ਸਨ। ਇਹ ਕੀ ਸਾਬਤ ਕਰਨਾ ਚਾਹੁੰਦੇ ਸਨ? ਅਸੀਂ ਕਾਂਗਰਸ ਪ੍ਰਧਾਨ ਨੂੰ ਖੁਸ਼ ਕਰਨ ਦੀ ਖ਼ਾਤਰ ਪੰਜਾਬ ਨਾਲ ਗੱਦਾਰੀ ਕਰ ਸਕਦੇ ਹਾਂ? ਆਪਣੀ ਕਮਿਊਨਟੀ ਨਾਲ ਗੱਦਾਰੀ ਕਰ ਸਕਦੇ ਹਾਂ? ਉਥੇ ਜਾ ਕੇ ਗੈਲਰੀ ਵਿਚ ਬੈਠ ਕੇ ਇਹ ਕੀ ਸਾਬਤ ਕਰਨਾ ਚਾਹੁੰਦੇ ਹਨ?

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਵਾਰੀ ਵਾਰੀ ਵਲਟੋਹਾ ਸਾਹਿਬ ਵੱਲੋਂ ਇਕ ਗੱਲ ਕਹੀ ਗਈ ਹੈ ਕਿ ਕਾਂਗਰਸ ਪਾਰਟੀ ਨੇ, ਕਾਂਗਰਸ ਪਾਰਟੀ ਦੇ ਸਦਕਾ, ਕਾਂਗਰਸ ਪਾਰਟੀ ਦੀ ਪੋਪ ਦੇ ਸਦਕਾ, ਸ਼੍ਰੀਮਤੀ ਸੋਨੀਆ ਗਾਂਧੀ ਦੇ ਸਦਕਾ, 1984 ਵਾਲੇ ਜਿਹੜੇ ਸਾਡੇ ਪੁਰਾਣੇ ਜ਼ਖਮ ਹਨ, ਉਨ੍ਹਾਂ ਨੂੰ ਦੁਬਾਰਾ ਉਧੇੜਿਆ ਜਾ ਰਿਹਾ ਹੈ ਕਿਉਂਕਿ ਇਨ੍ਹਾਂ ਦੇ ਅੰਦਰ ਅਜੇ ਵੀ ਇਕ ਸ਼ੈਤਾਨ ਹੈ। ਇਹ ਸ਼ੈਤਾਨ ਹੀ ਇਨ੍ਹਾਂ ਕੋਲੋਂ ਸਭ ਕੁਝ ਕਰਵਾਈ ਜਾ ਰਿਹਾ ਹੈ। ਜੇਕਰ ਪਹਿਲਾਂ ਕੋਈ ਸਿੱਖ ਦੇਸ਼ ਦਾ ਰਾਸ਼ਟਰਪਤੀ ਬਣਿਆ ਅਤੇ ਪੱਗ ਦੀ ਪਹਿਚਾਣ ਬਣਾਈ ਤਾਂ ਉਹ ਹਨ, ਗਿਆਨੀ ਜ਼ੈਲ ਸਿੰਘ। ਇਹ ਕਾਂਗਰਸ ਪਾਰਟੀ ਦੇ ਸਦਕਾ ਹੀ ਹੋਇਆ ਹੈ।......(ਸ਼ੋਰ, ਵਿਘਨ)

**ਸ਼੍ਰੀ ਸਭਾਪਤੀ :** ਬੈਠੋ ਜੀ, ਤੁਹਾਡਾ ਪੁਆਇੰਟ ਆ ਗਿਆ ਹੈ। ਵਲਟੋਹਾ ਜੀ, ਸਮਾਪਤੀ ਕਰੋ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਮੈਂ ਆਪਣੇ ਵੱਡੇ ਭਾਈ ਦਾ ਜ਼ਿਕਰ ਕਰ ਰਿਹਾ ਸੀ ਕਿ ਜਿਸ ਦਿਨ ਹਰਿਆਣੇ ਦੀ ਅਸੈਂਬਲੀ ਵਿਚ ਬਹਿਸ ਹੋਈ ਤੇ ਇਹ ਮਤਾ ਪਾਸ ਹੋਇਆ, ਉਹ ਜਾ ਕੇ ਉਸ ਗੈਲਰੀ ਵਿੱਚ ਬੈਠ ਗਏ ਪ੍ਰੰਤੂ ਗੁਰਦਾਸਪੁਰ ਵਾਲੀ ਗੈਲਰੀ ਵਿਚੋਂ ਉਨ੍ਹਾਂ ਨੂੰ ਕੱਢਿਆ ਗਿਆ ਹੈ ਤਾਂ ਫਿਰ ਉਹ ਕੀ ਸਾਬਤ ਕਰਨਾ ਚਾਹੁੰਦੇ ਹਨ? ਚੇਅਰਮੈਨ ਸਾਹਿਬ, ਜਿਨ੍ਹਾਂ ਦਾ ਡਿਪਟੀ ਸੀ.ਐਮ. ਸਾਹਿਬ ਨੇ ਜ਼ਿਕਰ ਕੀਤਾ ਹੈ ਉਹ ਸਿਰਫ਼ ਪੰਜਾਬ ਦੇ ਹੀ ਨਹੀਂ, ਪੂਰੇ ਹਿੰਦੁਸਤਾਨ ਦੇ ਚੋਟੀ ਦੇ ਲੀਡਰ ਹਨ, ਜਿਨ੍ਹਾਂ ਦੀ ਸਿਆਸਤ, ਜਿਨ੍ਹਾਂ ਦੀ ਦ੍ਰਿੜ੍ਹਤਾ, ਜਿਨ੍ਹਾਂ ਦੀ ਸਿਆਣਪ ਅਤੇ ਜਿਨ੍ਹਾਂ ਦੀ ਦੂਰਅੰਦੇਸ਼ੀ ਨੂੰ ਪੂਰਾ ਹਿੰਦੁਸਤਾਨ ਮੰਨਦਾ ਹੈ-ਸਰਦਾਰ ਪਰਕਾਸ਼ ਸਿੰਘ ਜੀ ਬਾਦਲ। ਤੁਸੀਂ ਸਾਰਿਆਂ ਨੇ ਪੜ੍ਹਿਆ ਹੋਵੇਗਾ ਕਿ ਸ਼੍ਰੋਮਣੀ ਅਕਾਲੀ ਦਲ ਦੀ ਕੋਰ ਕਮੇਟੀ ਦੀ ਮੀਟਿੰਗ ਵਿਚ ਉਹ ਜ਼ਜ਼ਬਾਤੀ ਹੋ ਗਏ ਸਨ ਅਤੇ ਉਨ੍ਹਾਂ ਦੀਆਂ ਅੱਖਾਂ ਭਰ ਆਈਆਂ। ਉਨ੍ਹਾਂ ਨੇ ਕਿਹਾ ਕਿ ਅੱਜ ਜੋ ਕਾਂਗਰਸ ਨੇ ਕੀਤਾ ਹੈ, ਮੈਂ ਸੋਚ ਵੀ ਨਹੀਂ ਸਕਦਾ ਸੀ। ਜੇ ਮੈਨੂੰ ਇਸ ਦੀ ਖ਼ਾਤਰ 87 ਸਾਲ ਦੀ ਉਮਰ ਵਿਚ ਜੇਲ੍ਹ ਵੀ ਜਾਣਾ ਪਿਆ ਤਾਂ ਮੈਂ ਜੇਲ੍ਹ ਵੀ ਜਾਵਾਂਗਾ, ਜੇ ਮੈਨੂੰ ਮਰਨ ਵਰਤ ਰੱਖਣਾ ਪਿਆ ਤਾਂ ਮੈਂ ਮਰਨ ਵਰਤ ਵੀ ਰੱਖਾਂਗਾ ਔਰ ਅਗਰ ਇਹ ਗੱਲ ਕਿਸੇ ਹੱਦ ਤੱਕ ਪਹੁੰਚੀ ਤਾਂ ਮੈਂ ਪੰਜਾਬ ਦੇ ਮੁੱਖ ਮੰਤਰੀ ਦੇ ਅਹੁਦੇ ਤੋਂ ਵੀ ਅਸਤੀਫ਼ਾ ਦੇ ਦਿਆਂਗਾ। (ਟਰੇਜ਼ਰੀ ਬੈਂਚਿਜ਼ ਵਲੋਂ ਥੰਪਿੰਗ) ਕੀ ਇਸ ਤੋਂ ਵੱਡੀ ਗੱਲ ਕੋਈ ਕਰ ਸਕਦਾ ਹੈ? ਚੇਅਰਮੈਨ ਸਾਹਿਬ, ਇਹ ਕੇਵਲ ਸਰਦਾਰ ਪਰਕਾਸ਼ ਸਿੰਘ ਬਾਦਲ ਦੇ ਜ਼ਜ਼ਬਾਤ ਹੀ ਨਹੀਂ, ਮੈਂ ਇਨ੍ਹਾਂ ਵੀਰਾਂ ਨੂੰ ਵੀ ਕਹਾਂਗਾ, ਇਨ੍ਹਾਂ ਦੇ ਉਪਰਲਿਆਂ ਨੂੰ ਵੀ ਕਹਾਂਗਾ, ਹਰਿਆਣੇ ਵਾਲਿਆਂ ਨੂੰ ਵੀ ਕਹਾਂਗਾ ਕਿ ਸਿੱਖਾਂ ਦੇ ਜ਼ਜ਼ਬਾਤਾਂ ਨੂੰ ਸਮਝੋ। ਅਸੀਂ ਤੁਹਾਡੀ ਚਲਾਕੀ ਸਮਝ ਗਏ ਹਾਂ। ਜਾਖੜ ਸਾਹਿਬ, ਤੁਸੀਂ ਵੀ ਸ਼ੇਅਰ ਪੜ੍ਹਦੇ ਹੋ ਤੇ ਮੈਂ ਵੀ ਇੱਕ ਸ਼ੇਅਰ ਚੋਰੀ ਕਰਕੇ ਲਿਆਇਆ ਹਾਂ :

ਉਨ ਕੋ ਲਗਤਾ ਹੈ ਕਿ ਉਨ ਕੀ ਚਲਾਕੀਆਂ ਹਮੇਂ ਨਜ਼ਰ ਨਹੀਂ ਆਤੀ ।
ਹਮ ਖਾਮੋਸ਼ੀ ਸੇ ਦੇਖਤੇ ਹੈਂ ਉਨਹੇਂ ਅਪਨੀ ਨਜ਼ਰੋਂ ਸੇ ਗਿਰਤੇ ਹੂਏ । (ਥੰਪਿੰਗ)

ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਲ 1984 ਦਾ ਸਾਕਾ ਹੋਣ ਤੋਂ ਬਾਅਦ ਹੁਣ ਜਾ ਕੇ ਕਾਂਗਰਸ ਸਿੱਖਾਂ ਵਿੱਚ ਮਾੜੀ-ਮੋਟੀ ਆਪਣੀ ਪੈਂਠ ਬਣਾ ਸਕੀ ਸੀ ਪਰ ਜਿਹੜੇ ਰਾਹ ਤੇ ਤੁਸੀਂ ਤੁਰ ਪਏ ਹੋ, ਹਰਿਆਣੇ ਨੂੰ ਸਾਂਭਦੇ ਸਾਂਭਦੇ ਕਿਤੇ ਪੰਜਾਬ ਵਿੱਚ ਵੀ ਆਪਣਾ ਭੋਗ ਨਾ ਪੁਆ ਲੈਣਾ। ਮੈਂ ਕਹਾਂਗਾ ਕਿ ਜਿਹੜਾ ਮਤਾ ਬੀਬੀ ਜਗੀਰ ਕੌਰ ਜੀ ਨੇ ਲਿਆਂਦਾ ਹੈ, ਇਸ ਮਸਲੇ ਤੇ, ਇਸ ਮੁੱਦੇ ਤੇ ਪੰਜਾਬ ਨਾਲ, ਸਿੱਖਾਂ ਨਾਲ ਸਾਰੇ ਸਹਿਮਤ ਹੋਵੋ। ਇਹ ਮਤਾ ਹਿੰਦੁਸਤਾਨ ਦੀ ਸਰਕਾਰ ਨੂੰ ਸਰਬਸੰਮਤੀ ਨਾਲ ਪਾਸ ਕਰਕੇ ਭੇਜੀਏ ਕਿ ਜੋ ਹਰਿਆਣਾ ਸਰਕਾਰ ਨੇ ਕੀਤਾ ਹੈ, ਉਹ ਗਲਤ ਕੀਤਾ ਹੈ। ਸਿੱਖਾਂ ਦੀਆਂ ਭਾਵਨਾਵਾਂ ਨਾਲ ਖਿਲਵਾੜ ਨਾ ਕੀਤਾ ਜਾਵੇ। ਧੰਨਵਾਦ। (ਥੰਪਿੰਗ)

**ਸ਼੍ਰੀ ਸਭਾਪਤੀ :** ਸਰਦਾਰ ਚਰਨਜੀਤ ਸਿੰਘ ਚੰਨੀ ਜੀ । ਪੰਜ-ਸੱਤ ਮਿੰਟ ਵਿੱਚ ਸਮਾਪਤ ਕਰਨਾ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੇਰੀ ਵਾਰੀ ਤੇ ਪੰਜ-ਸੱਤ ਮਿੰਟ ਹੀ ।

**ਸ਼੍ਰੀ ਸਭਾਪਤੀ :** ਤੁਹਾਡੇ ਹੋਰ ਵੀ ਬੁਲਾਰੇ ਹਨ ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.) :** ਮਾਨਯੋਗ ਚੇਅਰਮੈਨ ਸਾਹਿਬ, ਤੁਹਾਡਾ ਧੰਨਵਾਦ ਹੈ ਕਿ ਤੁਸੀਂ ਮੈਨੂੰ ਉਸ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ ਜਿਹੜਾ ਬੀਬੀ ਜੀ ਲੈ ਕੇ ਆਏ ਹਨ। ਪਤਾ ਨਹੀਂ ਇਹ ਮਤਾ ਬੀਬੀ ਜੀ ਤੋਂ ਕਿਉਂ ਮੂਵ ਕਰਵਾਇਆ ਹੈ? ਵੈਸੇ ਤਾਂ ਅਕਾਲੀ ਦਲ ਬੀਬੀਆਂ ਦੀ ਇੱਜ਼ਤ ਨਹੀਂ ਕਰਦਾ।.......(ਵਿਘਨ, ਸ਼ੋਰ) ਵੇਖੋ, ਬੀਬੀ ਜੀ ਤੋਂ ਤੁਸੀਂ ਪ੍ਰਧਾਨਗੀ ਖੋਹ ਲਈ........(ਵਿਘਨ) ਬੀਬੀ ਜੀ ਤੋਂ ਮਨਿਸਟਰੀ ਖੋਹ ਲਈ ਗਈ। ਹੁਣ ਬੀਬੀ ਜੀ ਨੂੰ ਹਰਿਆਣੇ ਦੇ ਸਿੱਖਾਂ ਦੇ ਜੋ ਹਾਵ-ਭਾਵ ਹਨ, ਜੋ ਉਨ੍ਹਾਂ ਦੀਆਂ ਭਾਵਨਾਵਾਂ ਹਨ, ਉਨ੍ਹਾਂ ਦੀ ਇੱਜ਼ਤ-ਆਬਰੂ, ਉਨ੍ਹਾਂ ਦਾ ਮਾਣ ਖੋਹਣ ਵਾਸਤੇ ਫਿਰ ਬੀਬੀ ਜੀ ਨੂੰ ਖੜ੍ਹਾ ਕਰ ਦਿੱਤਾ।

**ਸ਼੍ਰੀ ਸਭਾਪਤੀ :** ਚੰਨੀ ਜੀ, ਤੁਸੀਂ ਵਿਸ਼ੇ ਤੇ ਗੱਲ ਕਰੋ।.....(ਵਿਘਨ) ਮਤੇ ਤੇ ਗੱਲ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਮੈਂ ਵਿਸ਼ੇ ਤੇ ਹੀ ਗੱਲ ਕਰ ਰਿਹਾ ਹਾਂ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਮਤਾ ਲਿਆਂਦਾ

ਗਿਆ ਕਿ ਇਹ ਸਦਨ ਰਾਜ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਕੇਂਦਰ ਸਰਕਾਰ ਨਾਲ ਮਾਮਲਾ ਉਠਾਇਆ ਜਾਵੇ ਕਿ ਕੋਈ ਵੀ ਰਾਜ ਸਰਕਾਰ ਦੂਸਰੇ ਰਾਜ ਦੇ ਧਾਰਮਿਕ ਮਸਲਿਆਂ/ਧਾਰਮਿਕ ਸੰਸਥਾਵਾਂ ਵਿੱਚ ਦਖ਼ਲ-ਅੰਦਾਜ਼ੀ ਨਾ ਕਰੇ। ਚੇਅਰਮੈਨ ਸਾਹਿਬ, ਮਤਾ ਕੀ ਹੈ ਤੇ ਬਹਿਸ ਕਿੱਧਰ ਨੂੰ ਹੋ ਰਹੀ ਹੈ। ਜਾਂ ਤਾਂ ਇਹ ਸਦਨ ਨੂੰ ਮਿਸ ਲੀਡ ਨਾ ਕਰਦੇ ਤੇ ਪਹਿਲਾਂ ਹੀ ਇਹ ਮਤਾ ਲਿਆਉਂਦੇ ਕਿ ਐਸ.ਜੀ.ਪੀ.ਸੀ. ਸਿੱਖਾਂ ਦਾ ਮਸਲਾ ਹੈ, ਸਦਨ ਇਹ ਸਿਫਾਰਸ਼ ਕਰਦਾ ਹੈ ਕਿ ਹਰਿਆਣਾ ਉਸ ਵਿੱਚ ਦਖਲ ਨਾ ਦੇਵੇ। ਇਹ ਮਤਾ ਕਿਉਂ ਨਹੀਂ ਲਿਆਂਦਾ ਗਿਆ? ਕਿਉਂ ਹਾਊਸ ਨੂੰ ਭੁਲੇਖੇ ਵਿੱਚ ਰੱਖ ਕੇ ਗੱਲ ਹੋਰ ਲਿਆਂਦੀ ਗਈ ਤੇ ਗੱਲਾਂ ਹੋਰ ਕਰਨ ਲੱਗ ਪਏ?.......(ਵਿਘਨ, ਸ਼ੋਰ) ਨਹੀਂ, ਤੁਸੀਂ ਹੀ ਦੱਸ ਦਿਓ? ਕੀ ਤੁਸੀਂ ਮੁੱਦੇ ਦੀ ਗੱਲ ਕੀਤੀ ਹੈ? ਤੁਸੀਂ ਹੋਰ ਗੱਲਾਂ ਕਰਨ ਲੱਗ ਪਏ। ਅਸੀਂ ਸੋਚਿਆ ਕਿ ਧਾਰਮਿਕ ਗੱਲਾਂ ਕਰਨਗੇ, ਸਾਰੀਆਂ ਕੌਮਾਂ ਦੀਆਂ ਗੱਲਾਂ ਕਰਨਗੇ। ਇੱਕ ਵੱਲੋਂ ਦੂਜੇ ਰਾਜ ਵਿੱਚ ਦਖ਼ਲ ਨਹੀਂ ਹੋਣਾ ਚਾਹੀਦਾ, ਇਹ ਮਤਾ ਲਿਆਂਦਾ ਗਿਆ ਹੈ। ਜੇ ਇਹੀ ਮਤਾ ਪਾਸ ਕਰਨਾ ਹੈ ਤਾਂ ਜਿਹੜੀ ਇਨ੍ਹਾਂ ਦੀ ਭਾਵਨਾ ਹੈ, ਉਸ ਤੇ ਇਹ ਆਪਣੇ ਪੈਰੀਂ ਆਪ ਕੁਹਾੜੀ ਮਾਰ ਰਹੇ ਹਨ। ਇਹ ਕਹਿੰਦੇ ਹਨ ਕਿ ਇੱਕ ਰਾਜ ਦੂਸਰੇ ਰਾਜ ਵਿੱਚ ਦਖ਼ਲ ਨਾ ਦੇਵੇ। ਫਿਰ ਇਹ ਹਰਿਆਣਾ ਰਾਜ ਵਿੱਚ ਕਿਉਂ ਦਖ਼ਲ ਦੇ ਰਹੇ ਹਨ? ਮੈਂ ਇਹ ਮਤਾ ਦੁਬਾਰਾ ਪੜ੍ਹ ਦਿੰਦਾ ਹਾਂ –

> ਇਹ ਸਦਨ ਰਾਜ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਕੇਂਦਰ ਸਰਕਾਰ ਨਾਲ ਮਾਮਲਾ ਉਠਾਇਆ ਜਾਵੇ ਕਿ ਕੋਈ ਵੀ ਰਾਜ ਸਰਕਾਰ ਦੂਸਰੇ ਰਾਜ ਦੇ ਧਾਰਮਿਕ ਮਸਲਿਆਂ/ਧਾਰਮਿਕ ਸੰਸਥਾਵਾਂ ਵਿੱਚ ਦਖਲਅੰਦਾਜ਼ੀ ਨਾ ਕਰੇ।

ਫਿਰ ਕਿਉਂ ਪੰਜਾਬ ਸਰਕਾਰ ਅੱਜ ਹਰਿਆਣੇ ਦੇ ਮਾਮਲਿਆਂ ਵਿੱਚ ਦਖ਼ਲ ਦੇ ਰਹੀ ਹੈ? (ਆਪੋਜ਼ੀਸ਼ਨ ਪਾਰਟੀ ਵੱਲੋਂ ਥੰਪਿੰਗ)

**ਸਿੱਖਿਆ ਮੰਤਰੀ (ਡਾਕਟਰ ਦਲਜੀਤ ਸਿੰਘ ਚੀਮਾ) :** ਮਾਨਯੋਗ ਚੇਅਰਮੈਨ ਸਾਹਿਬ, ਜਿਸ ਤਰ੍ਹਾਂ ਜੱਜ ਸਾਹਿਬ ਨੇ ਸੈਕਸ਼ਨ 72 ਦੀ ਕਲਾਜ਼ 1,2,3 ਦਾ ਜ਼ਿਕਰ ਕੀਤਾ ਹੈ, ਮੈਂ ਬੇਨਤੀ ਕਰਦਾ ਹਾਂ ਜਿਹੜਾ ਸਾਡਾ ਇਹ ਮਤਾ ਹੈ, ਇਹ ਅਸੀਂ ਇਸ ਕਰਕੇ ਲਿਆਏ ਹਾਂ, ਅਸੀਂ ਇਹ ਚਾਹੁੰਦੇ ਹਾਂ ਕਿ ਪੰਜਾਬ ਆਰਗੇਨਾਈਜ਼ੇਸ਼ਨ ਐਕਟ ਦੀ ਇੱਜ਼ਤ ਹੋਣੀ ਚਾਹੀਦੀ ਹੈ। ਸਾਡੇ ਪੰਜਾਬ ਦੇ

[ ਸਿੱਖਿਆ ਮੰਤਰੀ ]

ਹੱਕਾਂ ਉਤੇ ਉਨ੍ਹਾਂ ਨੇ ਡਾਕਾ ਮਾਰਿਆ ਹੈ। ਸੰਵਿਧਾਨ ਦੀ ਧਾਰਾ 254 ਦੇ ਤਹਿਤ ਕਿਸੇ ਸੂਬੇ ਦੀ ਅਸੰਬਲੀ ਸੈਂਟਰਲ ਐਕਟ ਦੇ ਖਿਲਾਫ਼ ਕੋਈ ਕਾਨੂੰਨ ਨਹੀਂ ਬਣਾ ਸਕਦੀ। ਉਸ ਦੀ ਉਲੰਘਣਾ ਕੀਤੀ ਗਈ ਹੈ, ਇਸ ਕਰਕੇ ਅਸੀਂ ਇਹ ਮਤਾ ਲੈ ਕੇ ਆਏ ਹਾਂ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਚੇਅਰਮੈਨ ਸਾਹਿਬ, ਚੀਮਾ ਸਾਹਿਬ ਨਵੇਂ ਨਵੇਂ ਮੰਤਰੀ ਬਣੇ ਹਨ। ਬੜਾ ਧੰਨਵਾਦ, ਇਹ ਸਾਡੇ ਜ਼ਿਲ੍ਹੇ ਦੇ ਹਨ। ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਹਿਲੀ ਗੱਲ ਤਾਂ ਇਹ ਆਫੀਸ਼ੀਅਲ ਮੈਂਬਰ ਹਨ, ਇਹ ਮੰਤਰੀ ਹਨ, ਇਹ ਕਹਿੰਦੇ ਹਨ ਕਿ ਮਤਾ ਅਸੀਂ ਲੈ ਕੇ ਆਏ ਹਾਂ। ਫਿਰ ਇਹ ਸਰਕਾਰੀ ਮਤਾ ਲਿਆਉਣ, ਪ੍ਰਾਈਵੇਟ ਮਤਾ ਕਿਉਂ ਲਿਆਂਦਾ ਹੈ? ਜੇ ਇਹ ਮਤਾ ਸਰਕਾਰ ਨੇ ਲਿਆਂਦਾ ਹੈ, ਫਿਰ ਇਹ ਆਫੀਸ਼ੀਅਲ ਮਤਾ ਆਉਣਾ ਚਾਹੀਦਾ ਸੀ। ਸਰਕਾਰ ਮਤਾ ਲੈ ਕੇ ਆਵੇ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) :** ਅੱਜ ਗੈਰ ਸਰਕਾਰੀ ਦਿਨ ਹੈ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ (ਸਰਦਾਰ ਵਿਰਸਾ ਸਿੰਘ ਵਲਟੋਹਾ) :** ਤੁਸੀਂ ਸਹਿਮਤੀ ਪ੍ਰਗਟਾਓ, ਕੱਲ੍ਹ ਨੂੰ ਸਰਕਾਰੀ ਮਤਾ ਲੈ ਆਉਂਦੇ ਹਾਂ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਾਨੂੰ ਕੀ ਇਤਰਾਜ਼ ਹੈ। ਸਰਕਾਰ ਲੈ ਕੇ ਤਾਂ ਆਵੇ। ਚੇਅਰਮੈਨ ਸਾਹਿਬ, ਇੱਕ ਪਾਸੇ ਸ਼੍ਰੋਮਣੀ ਅਕਾਲੀ ਦਲ ਇਲੈਕਸ਼ਨ ਕਮਿਸ਼ਨ ਆਫ਼ ਇੰਡੀਆ ਨੂੰ ਐਫੀਡੈਵਿਟ ਦਿੰਦਾ ਹੈ ਕਿ ਸ਼੍ਰੋਮਣੀ ਅਕਾਲੀ ਦਲ ਇੱਕ ਸੈਕੂਲਰ ਪਾਰਟੀ ਹੈ। ਹੈ ਕਿ ਨਹੀਂ? ਜੇ ਇਹ ਸੈਕੂਲਰ ਪਾਰਟੀ ਹੈ, ਫਿਰ ਇਹ ਧਰਮ ਦੇ ਮਾਮਲਿਆਂ ਵਿੱਚ ਕਿਉਂ ਦਖ਼ਲ ਦਿੰਦੀ ਹੈ?

**ਸਿੱਖਿਆ ਮੰਤਰੀ :** ਚੇਅਰਮੈਨ ਸਾਹਿਬ, ਮਸਲਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਹੈ। ਸੁਪਰੀਮ ਕੋਰਟ ਦੀ ਰੂਲਿੰਗ ਹੈ ਕਿ management of religious shrines is a secular activity. ਇਨ੍ਹਾਂ ਨੂੰ ਸਮਝ ਆਉਣੀ ਚਾਹੀਦੀ ਹੈ ਕਿ ਇਹ ਐਕਟ ਦਾ ਮਸਲਾ ਹੈ। ਇਹੀ ਨਹੀਂ ਸੁਪਰੀਮ ਕੋਰਟ ਦੀਆਂ ਹੋਰ ਵੀ ਬਹੁਤ ਸਾਰੀਆਂ ਰੂਲਿੰਗਜ਼ ਹਨ। Management of religious shrines ਸੈਕੂਲਰ ਐਕਟੇਵਿਟੀ ਹੈ। ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ।

**ਸ਼੍ਰੀ ਸਭਾਪਤੀ :** ਚੰਨੀ ਜੀ, ਤੁਸੀਂ ਆਪਣਾ ਪੱਖ ਰੱਖੋ, ਜਾਂ ਹੱਕ ਵਿੱਚ ਜਾਂ ਉਲਟ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਇਹੀ ਕਹਿ ਰਿਹਾ ਹਾਂ ....

**ਸ਼੍ਰੀ ਸਭਾਪਤੀ :** ਤੁਸੀਂ ਆਪਣਾ ਪੱਖ ਰੱਖੋ। ਹੱਕ ਵਿੱਚ ਜਾਂ ਉਲਟ, ਕੀ ਕਹਿਣਾ ਚਾਹੁੰਦੇ ਹੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਸਦਨ ਤੋਂ ਗਲਤ ਕੰਮ ਕਰਵਾਇਆ ਜਾ ਰਿਹਾ ਹੈ। ਮਿਸਲੀਡ ਕਰਕੇ ਇੱਕ ਅਜਿਹਾ ਮਤਾ ਲਿਆਂਦਾ ਜਾ ਰਿਹਾ ਹੈ, ਜਿਸ ਦੀ ਭਾਵਨਾ ਹੋਰ ਹੈ ਅਤੇ ਸਾਹਮਣੇ ਨਕਸ਼ਾ ਕੋਈ ਹੋਰ ਹੈ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਤੁਸੀਂ ਦੱਸੋ ਕਿ ਕੀ ਤੁਸੀਂ ਪਾੜਨ ਦੇ ਹੱਕ ਵਿੱਚ ਹੋ ਜਾਂ ਇਕੱਠੇ ਰੱਖਣ ਦੇ ਹੱਕ ਵਿੱਚ ਹੋ?

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਇਹ ਗੱਲ ਨਹੀਂ ਕਰਦਾ। ਇਹ ਕਹਿ ਰਹੇ ਹਨ ਕਿ ਸਿੱਖਾਂ ਨੂੰ ਪਾੜ ਰਹੇ ਹਨ, ਮੈਂ ਕਹਿ ਰਿਹਾ ਹਾਂ ਕਿ ਸਿੱਖਾਂ ਨੂੰ ਜੋੜ ਰਹੇ ਹਨ। ਹਰਿਆਣੇ ਦੇ ਸਿੱਖਾਂ ਵਿੱਚ ਏਕਤਾ ਹੋ ਰਹੀ ਹੈ ਪਰ ਇਹ ਉਥੇ ਜਾ ਕੇ ਇੰਟਰਫੀਅਰ ਕਰਦੇ ਹਨ। ਕਦੇ ਮੱਕੜ ਸਾਹਿਬ ਧਰਨੇ ਦਿੰਦੇ ਹਨ। ਕਦੇ ਮੁਲਾਜ਼ਮ ਇਕੱਠੇ ਕਰਕੇ ਧਰਨਾ ਦਿਵਾ ਦਿੰਦੇ ਹਨ। ਸਿੱਖ ਸ਼ਰਧਾ ਅਤੇ ਭਾਵਨਾ ਦੇ ਨਾਲ ਆਪਣੇ ਗੁਰਦੁਆਰਿਆਂ ਦਾ ਕਾਰਜ ਭਾਰ ਸੰਭਾਲਣਾ ਚਾਹੁੰਦੇ ਹਨ। ਜੇ ਇਕੱਲੀ ਗੋਲਕ ਦੀ ਗੱਲ ਹੈ ਤਾਂ ਅਸੀਂ ਸਾਰੇ ਕਾਂਗਰਸੀ ਮੈਂਬਰ ਉਥੇ ਜਾ ਕੇ ਬੇਨਤੀ ਕਰ ਲੈਂਦੇ ਹਾਂ ਕਿ ** ** (ਵਿਰੋਧੀ ਧਿਰ ਵੱਲੋਂ ਥੰਪਿੰਗ) ਚੇਅਰਮੈਨ ਸਾਹਿਬ, ਮੈਂ ਗੱਲ ਕਰਨੀ ਚਾਹੁੰਦਾ ਹਾਂ ਕਿ ਮੰਗ ਕਿਉਂ ਉਠੀ? ਮੰਗ ਤਾਂ ਉਠੀ ਜਦੋਂ ਸ਼੍ਰੋਮਣੀ ਕਮੇਟੀ ਨੇ ਪੂਰੇ ਵਿਸ਼ਵ ਦੇ ਸਿੱਖਾਂ ਨੂੰ ਸਹੀ ਸਤਿਕਾਰ, ਸਹੀ ਮਾਣ ਆਦਰ, ਉਨ੍ਹਾਂ ਨੂੰ ਬਣਦਾ ਸਹੀ ਰੁਤਬਾ ਨਹੀਂ ਦਿੱਤਾ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਚੇਅਰਮੈਨ ਸਾਹਿਬ, ਇਹ ਗੋਲਕ ਦੀ ਗੱਲ ਕਰਦੇ ਹਨ, ਇਹ ਹਾਊਸ ਨੂੰ ਗਲਤ ਦੱਸ ਰਹੇ ਹਨ। ਹਰਿਆਣੇ ਦੇ ਗੁਰੂ ਅਸਥਾਨਾਂ ਦਾ ਸਾਰਾ ਰਿਕਾਰਡ ਕਢਾ ਲਵੋ, ਉਥੇ ਸ਼੍ਰੋਮਣੀ ਕਮੇਟੀ ਪੈਸੇ ਜ਼ਿਆਦਾ ਦਿੰਦੀ ਹੈ ਜਦਕਿ ਉਨ੍ਹਾਂ ਦਾ ਬਜਟ ਘੱਟ ਹੈ। ਪੈਸੇ ਉਥੇ ਦੁੱਗਣੇ ਦਿੱਤੇ ਜਾਂਦੇ ਹਨ। ਇਹ ਗੋਲਕ ਦਾ ਇਸ਼ੂ ਆਪਾਂ ਗਲਤ ਨਾ ਜੋੜੀਏ। ਫਿਰ ਉਹੀ ਗੱਲ ਆ ਗਈ। ਗੱਲ 1925 ਗੁਰਦੁਆਰਾ ਐਕਟ ਦੀ ਹੈ, ਜਿਹੜਾ ਲੋਕਾਂ ਨੇ ਕੁਰਬਾਨੀਆਂ ਨਾਲ ਬਣਾਇਆ ਹੈ। ਪੈਸੇ ਉਥੇ ਜਾਂਦੇ ਹਨ, ਉਥੋਂ ਲੈਂਦਾ ਕੋਈ ਨਹੀਂ ਹੈ।

---

**Expunged as ordered by the Chair.

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਦੱਸਦਾ ਹਾਂ, ਚੇਅਰਮੈਨ ਸਾਹਿਬ, ਜੇ ਇਨ੍ਹਾਂ ਨੇ ਸਹੀ ਸਰਪ੍ਰਸਤੀ ਨਹੀਂ ਦਿੱਤੀ ....(ਵਿਘਨ)

**ਖੇਤੀਬਾੜੀ ਮੰਤਰੀ (ਸਰਦਾਰ ਤੋਤਾ ਸਿੰਘ) :** ਚੰਨੀ ਸਾਹਿਬ ਨੇ ਜਿਹੜਾ ਕਿਹਾ ਹੈ ਕਿ ** ** ਇਹ ਸ਼ਬਦ ਵਾਪਸ ਕਰਵਾਓ ...(ਵਿਘਨ) ਅਸੀਂ ਫਰੀ ਸੇਵਾ ਕੀਤੀ ਹੈ .....(ਵਿਘਨ) ਗੁਰਦੁਆਰਿਆਂ ਨੂੰ ਤੁਹਾਡੀ ਕੀ ਦੇਣ ਹੈ ਜਿਹੜਾ ਇਥੇ ਕਿੰਤੂ ਪ੍ਰੰਤੂ ਕਰਦਾ ਹੈਂ ....(ਵਿਘਨ)

**ਸ਼੍ਰੀ ਸਭਾਪਤੀ :** ਇਹ ਸ਼ਬਦ ਡਿਲੀਟ ਕਰ ਦਿਓ ....(ਵਿਘਨ)

**ਖੇਤੀਬਾੜੀ ਮੰਤਰੀ :** ਤੁਸੀਂ ਤਾਂ ਵੋਟ ਨਹੀਂ ਪਾ ਸਕਦੇ ਪਤਿਤ ਸਿੱਖ ਹੋਣ ਕਾਰਨ....(ਵਿਘਨ) ਤੇਰਾ ਕੀ ਹੱਕ ਹੈ ਇਥੇ ਬੋਲਣ ਦਾ....(ਵਿਘਨ) ਤੂੰ ਤਾਂ ਪਤਿਤ ਸਿੱਖ ਹੈਂ.....(ਵਿਘਨ, ਸ਼ੋਰ)

**ਸ਼੍ਰੀ ਸਭਾਪਤੀ :** ਜਥੇਦਾਰ ਜੀ, ਤੁਸੀਂ ਬੈਠੋ। ਚੰਨੀ ਜੀ ਨੂੰ ਬੋਲਣ ਦਿਓ, ਉਨ੍ਹਾਂ ਨੂੰ ਗੱਲ ਕਰਨ ਦਿਓ......(ਵਿਘਨ) ਚੰਨੀ ਜੀ, ਕੈਰੀ ਆਨ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ...(ਸਰਦਾਰ ਬਲਬੀਰ ਸਿੰਘ ਸਿੱਧੂ ਅਤੇ ਸਰਦਾਰ ਕੁਲਜੀਤ ਸਿੰਘ ਨਾਗਰਾ ਵੱਲੋਂ ਵਿਘਨ, ਸ਼ੋਰ)

**ਸ਼੍ਰੀ ਸਭਾਪਤੀ :** ਨਾਗਰਾ ਜੀ, ਤੁਸੀਂ ਬੈਠੋ। ਸਿੱਧੂ ਸਾਹਿਬ, ਤੁਸੀਂ ਵੀ ਬੈਠੋ ਜੀ। (ਵਿਘਨ, ਸ਼ੋਰ) ਚੰਨੀ ਜੀ, ਤੁਸੀਂ ਬੋਲੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਸਾਰਿਆਂ ਨੇ ਸ਼ੇਅਰ ਬੋਲਿਆ ਹੈ, ਮੈਂ ਇਸ ਵਿਚ ਸ਼ੇਅਰ ਬੋਲਣਾ ਨਹੀਂ ਸੀ ਚਾਹੁੰਦਾ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਇਨ੍ਹਾਂ ਨੇ ਸਹੀ ਸਰਪ੍ਰਸਤੀ ਨਹੀਂ ਦਿੱਤੀ ਤਾਂ ਹੀ ਅੱਜ ਹਰਿਆਣੇ ਦੇ ਸਿੱਖ ਇਕੱਠੇ ਹੋ ਕੇ ਆਪਣੀ ਐਸ.ਜੀ.ਪੀ.ਸੀ. ਅਲੱਗ ਬਣਾ ਰਹੇ ਹਨ.....

**ਇਕ ਅਵਾਜ਼ :** ਉਹ ਸਿੱਖ ਇਕੱਠੇ ਨਹੀਂ ਹੋਏ।

**ਸਰਦਾਰ ਚਰਨਜੀਤ ਸਿੰਘ ਚੰਨੀ :** ਰਾਜ ਇਨ੍ਹਾਂ ਕੋਲ ਹੈ :

ਤੂੰ ਇਧਰ ਉਧਰ ਕੀ ਨਾ ਬਾਤ ਕਰ, ਯਹ ਬਤਾ ਕਿ ਕਾਫਲਾ ਕਿਉਂ ਲੂਟਾ,
ਮੁਝੇ ਰਾਹਜਨੋਂ ਪਰ ਗਿਲਾ ਨਹੀਂ,ਤੇਰੀ ਰਹਿਬਰੀ ਪਰ ਸਵਾਲ ਹੈ।(ਆਪੋਜ਼ੀਸ਼ਨ ਪਾਰਟੀ ਵੱਲੋਂ ਥੰਪਿੰਗ)

---

**Expunged as ordered by the Chair..

ਚੇਅਰਮੈਨ ਸਾਹਿਬ, ਐਸ.ਜੀ.ਪੀ.ਸੀ. ਕਿਵੇਂ ਬਣੀ, ਇਹ ਵੀ ਦੱਸ ਰਹੇ ਸੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਐਸ.ਜੀ.ਪੀ.ਸੀ. ਦਾ ਸੰਘਰਸ਼ ਹੋਇਆ, ਕੁਰਬਾਨੀਆਂ ਹੋਈਆਂ......

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਚੇਅਰਮੈਨ ਸਾਹਿਬ, ਸਿੱਖ ਇਕੱਠੇ ਹੋਣ ਦੀ ਕੀ ਪ੍ਰੀਭਾਸ਼ਾ ਹੈ? ਜਦੋਂ ਕਿਸੇ ਚੀਜ਼ ਦੀ ਪੜਤਾਲ ਕੀਤੀ ਜਾਂਦੀ ਹੈ ਤਾਂ ਕਿੰਨੇ ਬੰਦੇ ਇੱਧਰ ਹਨ ਅਤੇ ਕਿੰਨੇ ਕੁ ਉੱਧਰ ਹਨ, ਇਹ ਵਿਚਾਰਿਆ ਜਾਂਦਾ ਹੈ। ਸਾਡਾ ਡੈਮੋਕ੍ਰੇਟਿਕ ਮੁਲਕ ਹੈ ਤੇ ਅਸੀਂ ਸਾਰਾ ਕੁਝ ਵੋਟਾਂ ਨਾਲ ਡਿਸਾਈਡ ਕਰਦੇ ਹਾਂ। ਦਿੱਲੀ ਦੀ ਸਰਕਾਰ ਵੀ ਵੋਟਾਂ ਨਾਲ ਬਣਦੀ ਹੈ, ਪੰਜਾਬ ਵਿੱਚ ਵੀ ਵੋਟਾਂ ਨਾਲ ਬਣਦੀ ਹੈ। ਸਿੱਖ ਧਰਮ ਵਿੱਚ ਗੁਰਦੁਆਰਿਆਂ ਦਾ ਪ੍ਰਬੰਧ ਵੀ ਲੋਕਾਂ ਦੀਆਂ ਵੋਟਾਂ ਦੇ ਨਾਲ ਦਿੱਤਾ ਜਾਂਦਾ ਹੈ। ਹੁਣੇ ਵੋਟਾਂ ਪੈ ਕੇ ਹਟੀਆਂ ਹਨ, ਜਿਸ ਨੂੰ ਇਹ ਸਿੱਖ ਇਕੱਠੇ ਹੋਣ ਦੀਆਂ ਗੱਲਾਂ ਕਹਿੰਦੇ ਹਨ, ਉਨ੍ਹਾਂ ਲੋਕਾਂ ਦੀਆਂ ਤਾਂ ਸਿੱਖਾਂ ਨੇ ਜ਼ਮਾਨਤਾਂ ਜ਼ਬਤ ਕਰਵਾ ਦਿੱਤੀਆਂ ਸਨ। ਤੁਸੀਂ ਕਿਹੜੇ ਇਕੱਠੇ ਹੋਣ ਦੀ ਗੱਲ ਕਰਦੇ ਹੋ? (ਵਿਘਨ)

**ਸਰਦਾਰ ਕੁਲਜੀਤ ਸਿੰਘ ਨਾਗਰਾ :** ਚੇਅਰਮੈਨ ਸਾਹਿਬ, ਮੈਂ ਤੁਹਾਡੇ ਦੁਆਰਾ ਇਸ ਗੰਭੀਰ ਮਸਲੇ ਉਤੇ ਇਹ ਕਹਿਣਾ ਚਾਹੁੰਦਾ ਹਾਂ, ਸਾਡੇ ਡਿਪਟੀ ਸੀ.ਐਮ. ਸਾਹਿਬ ਨੇ ਕਿਹਾ ਹੈ ਕਿ ਇਹ ਕਮਿਊਨਿਟੀ ਦਾ ਮਸਲਾ ਹੈ। ਮੈਂ ਸਵੀਕਾਰ ਕਰਦਾ ਹਾਂ ਕਿ ਵਾਕਿਆ ਹੀ ਇਹ ਕਮਿਊਨਿਟੀ ਦਾ ਮਸਲਾ ਹੈ..

**ਸ਼੍ਰੀ ਸਭਾਪਤੀ :** ਤੁਸੀਂ ਪੁਆਇੰਟ ਆਫ ਆਰਡਰ ਦੇ ਵਿਊ ਨਾਲ ਗੱਲ ਕਰੋ। ਤੁਸੀਂ ਭਾਸ਼ਣ ਨਾ ਕਰੋ ਕਿਉਂਕਿ ਚੰਨੀ ਜੀ ਬੋਲ ਰਹੇ ਹਨ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਮੈਂ ਉਥੇ ਹੀ ਆ ਰਿਹਾ ਹਾਂ। ਮੇਰੀ ਬੇਨਤੀ ਹੈ ਕਿ ਜਿਹੜੇ ਸਾਡੇ ਸਾਹਮਣੇ ਬੈਠੇ ਸਾਥੀ ਹਨ, ਇਹ ਕ੍ਰਿਪਾ ਕਰਨ, ਇਨ੍ਹਾਂ ਦੀ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵਿੱਚ 2/3 ਮੈਜਾਰਟੀ ਹੈ। ਅਸੀਂ ਹਰਿਆਣਾ, ਹਿਮਾਚਲ ਦੇ ਸਿੱਖਾਂ ਦੀ ਗੱਲ ਹੀ ਕਿਉਂ ਕਰਦੇ ਹਾਂ? ਪੂਰੇ ਇੰਡੀਆ ਦੇ ਸਿੱਖਾਂ ਦੀ ਗੱਲ ਕਰੀਏ। ਪ੍ਰਧਾਨ ਸਾਹਿਬ, ਇਕ ਮਤਾ ਪਾਸ ਕਰੋ। ਪਹਿਲਾਂ ਤੁਸੀਂ ਫਰਾਖ਼ਦਿਲੀ ਵਿਖਾਉ ਕਿ ਅਸੀਂ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਬੰਦ ਕਰਕੇ ਆਲ ਇੰਡੀਆ ਐਕਟ ਬਣਾ ਕੇ ਉਸ ਦੇ ਅਧੀਨ ਲਿਆਂਵਾਗੇ। ਅਸੀਂ ਤੁਹਾਡੇ ਨਾਲ ਹਾਂ। (ਵਿਘਨ)

**ਸ਼੍ਰੀ ਸਭਾਪਤੀ :** ਨਾਗਰਾ ਜੀ, ਤੁਸੀਂ ਬੈਠੋ। ਹਾਂ ਜੀ, ਚੰਨੀ ਜੀ, ਤੁਸੀਂ ਬੋਲੋ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ :** ਮਤਾ ਪਾਸ ਕਰਵਾਉ ਤੇ ਕੰਮ ਮੁਕਾਉ।(ਸਰਦਾਰ ਕੁਲਜੀਤ ਸਿੰਘ ਨਾਗਰਾ ਵੱਲੋਂ ਵਿਘਨ)

**ਸ਼੍ਰੀ ਸਭਾਪਤੀ :** ਨਾਗਰਾ ਜੀ, ਪਲੀਜ਼ ਤੁਸੀਂ ਬੈਠੋ, ਤੁਹਾਡੀ ਗੱਲ ਹੋ ਗਈ ਹੈ। (ਵਿਘਨ, ਸ਼ੋਰ) ਤੁਹਾਡਾ ਮੈਂਬਰ ਬੋਲ ਰਿਹਾ ਹੈ, ਤੁਸੀਂ ਬੈਠੋ, ਤੁਹਾਡੀ ਗੱਲ ਹੋ ਗਈ ਹੈ। ਚੰਨੀ ਜੀ, ਤੁਸੀਂ ਸ਼ੁਰੂ ਕਰੋ, ਨਹੀਂ ਤਾਂ ਮੈਂ ਅਗਲੇ ਬੁਲਾਰੇ ਨੂੰ ਬੁਲਾ ਲੈਂਦਾ ਹਾਂ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਮੈਂ ਵੀ ਇਹ ਗੱਲ ਕਰਨੀ ਸੀ ਜਿਹੜੀ ਨਾਗਰਾ ਸਾਹਿਬ ਨੇ ਕੀਤੀ ਹੈ ਕਿ ਦਿੱਲੀ ਦੀ ਗੁਰਦੁਆਰਾ ਕਮੇਟੀ ਵੱਖਰੀ ਹੈ, ਇਹ 1970-71 ਵਿੱਚ ਬਣੀ। ਉਸ ਨੂੰ ਬਣਾਉਣ ਵਿਚ ਅਕਾਲੀ ਦਲ ਅਤੇ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਸਹਿਮਤ ਹੋ ਕੇ ਉਥੇ ਕਮੇਟੀ ਬਣਾਈ। ਦਿੱਲੀ ਦੇ ਗੁਰਦੁਆਰੇ, ਦਿੱਲੀ ਦੇ ਲੋਕ ਚਲਾ ਰਹੇ ਹਨ, ਬਿਹਾਰ ਦੇ ਗੁਰਦੁਆਰੇ, ਬਿਹਾਰ ਦੇ ਲੋਕ ਚਲਾ ਰਹੇ ਹਨ, ਮਹਾਂਰਾਸ਼ਟਰ ਦੇ ਗੁਰਦੁਆਰੇ, ਮਹਾਂਰਾਸ਼ਟਰ ਦੇ ਲੋਕ ਚਲਾ ਰਹੇ ਹਨ ਫੇਰ ਹਰਿਆਣਾ ਨੂੰ ਕਿਉਂ ਵੱਖਰਾ ਰੱਖਣਾ ਚਾਹੁੰਦੇ ਹੋ? ਇਕੱਲੇ ਸਿਰਫ ਹਰਿਆਣੇ ਨੂੰ ਇਹ ਪਿੰਨ ਪੁਆਇੰਟ ਕਰਕੇ ਆਪਣੇ ਨਾਲ ਹੀ ਕਿਉਂ ਰੱਖਣਾ ਚਾਹੁੰਦੇ ਹਨ, ਕੀ ਕਾਰਨ ਹੈ? ਹਰਿਆਣੇ ਦੇ ਲੋਕਾਂ ਨੇ ਜਿਹੜਾ ਮੈਮੋਰੰਡਮ ਦਿੱਤਾ, ਇਹ ਕਹਿੰਦੇ ਸੀ ਕਿ ਉਥੇ 18 ਕਰੋੜ ਰੁਪਏ ਦੀ ਆਮਦਨ ਹੈ ਪਰੰਤੂ ਉਹ ਕਹਿੰਦੇ ਹਨ ਕਿ 100 ਕਰੋੜ ਰੁਪਏ ਦੀ ਆਮਦਨ ਹੈ। ਕਾਗਜ਼ਾਂ ਵਿਚ ਵਿਖਾਉਣੀ 18 ਕਰੋੜ ਰੁਪਏ ਦੀ ਆਮਦਨ, ਇਹ ਉਨ੍ਹਾਂ ਨੇ ਮੈਮੋਰੰਡਮ ਵਿਚ ਲਿਖਿਆ ਹੋਇਆ ਹੈ। ਉਹ ਕਹਿੰਦੇ ਹਨ ਕਿ ਕਾਗਜ਼ਾਂ ਵਿਚ 18 ਕਰੋੜ ਵਿਖਾਉਂਦੇ ਹਨ ਤੇ ਬਿਨਾਂ ਕਾਗਜ਼ਾਂ ਤੋਂ 100 ਕਰੋੜ ਲਿਜਾਉਂਦੇ ਹਨ। (ਵਿਘਨ ਸ਼ੋਰ) ਇਹ ਲਿਖਿਆ ਹੋਇਆ ਹੈ, ਮੈਂ ਉਨ੍ਹਾਂ ਦਾ ਮੈਮੋਰੰਡਮ ਪੜ੍ਹ ਰਿਹਾ ਹਾਂ, ਇਹ ਮੇਰਾ ਨਹੀਂ ਹੈ। (ਆਪੋਜ਼ੀਸ਼ਨ ਪਾਰਟੀ ਵੱਲੋਂ ਸ਼ੋਰ, ਵਿਘਨ)

**ਸ਼੍ਰੀ ਸਭਾਪਤੀ :** ਬੈਠੋ ਜੀ। ਤੁਹਾਡਾ ਹੀ ਬੰਦਾ ਬੋਲ ਰਿਹਾ ਹੈ, ਉਨ੍ਹਾਂ ਨੂੰ ਬੋਲ ਲੈਣ ਦਿਉ।

**ਬੀਬੀ ਜਗੀਰ ਕੌਰ :** ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦੀ ਹਾਂ ਕਿ...

**ਸ਼੍ਰੀ ਸਭਾਪਤੀ :** ਬੀਬੀ ਜੀ, ਬੈਠੋ, ਪਲੀਜ਼। (ਵਿਘਨ)

**ਸਰਦਾਰ ਬਲਬੀਰ ਸਿੰਘ ਸਿੱਧੂ :** ਚੇਅਰਮੈਨ ਸਾਹਿਬ, ਮੈਂ ਤੁਹਾਨੂੰ ਇੱਕ ਬੜੀ ਇੰਟਰਸਟਿੰਗ ਗੱਲ ਦੱਸਣ ਲੱਗਾ ਹਾਂ। ਸਾਡੇ ਮੁਹਾਲੀ ਵਿੱਚ ਚਾਰ-ਪੰਜ ਗੁਰਦੁਆਰੇ ਹਨ...

**ਸ਼੍ਰੀ ਸਭਾਪਤੀ :** ਸਿੱਧੂ ਸਾਹਿਬ, ਆਪਾਂ ਵਿਸ਼ੇ ਨਾਲ ਸੰਬੰਧਿਤ ਗੱਲ ਹੀ ਕਰੀਏ। (ਵਿਘਨ)

**ਸਰਦਾਰ ਬਲਬੀਰ ਸਿੰਘ ਸਿੱਧੂ :** ਚੇਅਰਮੈਨ ਸਾਹਿਬ, ਇਸ ਦੇ ਨਾਲ ਹੀ ਸੰਬੰਧਿਤ ਹੈ ਜੀ। ਗੁਰਦੁਆਰਾ ਅੰਬ ਸਾਹਿਬ ਨੂੰ ਲੋਕਾਂ ਨੇ ਜ਼ਮੀਨ ਦਾਨ ਕੀਤੀ ਹੋਈ ਹੈ ਪਰ ਅੱਜ ਐਸ.ਜੀ.ਪੀ.ਸੀ. ਉਸ ਜ਼ਮੀਨ ਤੇ ਕਬਜ਼ਾ ਕਰਨਾ ਚਾਹੁੰਦੀ ਹੈ। ਜਿਸ ਦਿਨ ਗੋਲਕ ਖੁਲ੍ਹਦੀ ਹੈ, ਕਿਸੇ ਵੀ ਗੁਰਦੁਆਰੇ ਵਿੱਚ ਖੁਲ੍ਹਦੀ ਹੋਵੇ, ਐਸ.ਜੀ.ਪੀ.ਸੀ. ਦੇ ਪ੍ਰਧਾਨ ਨੂੰ ਪਹਿਲਾਂ ਦੱਸਿਆ ਜਾਂਦਾ ਹੈ ਕਿ ਅੱਜ ਗੋਲਕ ਖੋਲ੍ਹਣੀ ਹੈ....(ਵਿਘਨ)(ਸ਼ੋਰ)

**ਸ਼੍ਰੀ ਸਭਾਪਤੀ :** ਚੰਨੀ ਜੀ। ਤੁਸੀਂ ਬੋਲੋ ਅਤੇ ਸਮਾਪਤੀ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਚੇਅਰਮੈਨ ਸਾਹਿਬ, ਅੱਜ ਕੌਮ ਭੜਕ ਕਿਉਂ ਰਹੀ ਹੈ? ਅੱਜ ਕੌਮ ਐਸ.ਜੀ.ਪੀ.ਸੀ. ਤੋਂ ਪਾਸੇ ਕਿਉਂ ਹੋ ਰਹੀ ਹੈ? ਇਸ ਦਾ ਕਾਰਨ ਇਹ ਹੈ ਕਿ ਐਸ.ਜੀ.ਪੀ.ਸੀ. ਦਾ ਜ਼ਿਆਦਾ ਖਰਚਾ ਰਾਜਨੀਤੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਕੰਮਾਂ ਉੱਪਰ ਲਗਦਾ ਹੈ। ਲੰਗਰ ਐਸ.ਜੀ.ਪੀ.ਸੀ. ਵਲੋਂ ਆਉਂਦਾ ਹੈ, ਜਦੋਂ ਕਿ ਰੈਲੀ ਅਕਾਲੀ ਦਲ ਦੀ ਹੁੰਦੀ ਹੈ। ਰੈਲੀ ਅਕਾਲੀ ਦਲ ਦੀ ਹੁੰਦੀ ਹੈ ਤੇ ਝੰਡੇ ਐਸ.ਜੀ.ਪੀ.ਸੀ. ਵੱਲੋਂ ਆਉਂਦੇ ਹਨ।

**ਖੇਤੀਬਾੜੀ ਮੰਤਰੀ :** ਚੇਅਰਮੈਨ ਸਾਹਿਬ, ਇਹ ਪਵਿੱਤਰ ਹਾਊਸ ਹੈ। ਇੱਥੇ ਬੜੀ ਸੋਚ ਕੇ ਗੱਲ ਕਰਨੀ ਚਾਹੀਦੀ ਹੈ। ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਕੁਫਰ ਨਹੀ ਤੋਲਣਾ ਚਾਹੀਦਾ। (ਵਿਘਨ)(ਸ਼ੋਰ) ਮੈਂ ਦੋ ਸ਼ਬਦ ਕਹਿਣਾ ਚਾਹੁੰਦਾ ਹਾਂ। ਮੇਰੀ ਬੇਨਤੀ ਹੈ ਕਿ ਜਿਹੜਾ ਆਡਿਟ ਹੈ, ਉਹ ਕਿਥੋਂ ਹੁੰਦਾ ਹੈ? ਆਡਿਟ ਤਾਂ ਸੈਂਟਰ ਦਾ ਹੁੰਦਾ ਹੈ। ਤੁਹਾਡੀ ਸੈਂਟਰ ਵਿੱਚ 10 ਸਾਲ ਗੌਰਮਿੰਟ ਰਹੀ ਹੈ। ਚੇਅਰਮੈਨ ਸਾਹਿਬ, ਇਨ੍ਹਾਂ ਦੀ ਗੌਰਮਿੰਟ ਸੈਂਟਰ

[ ਖੇਤੀਬਾੜੀ ਮੰਤਰੀ ]

ਵਿੱਚ 10 ਸਾਲ ਸਰਕਾਰ ਰਹੀ ਹੈ, ਆਡਿਟ ਦਾ ਮਹਿਕਮਾ ਸੈਂਟਰ ਦਾ ਹੈ। ਐਸ.ਜੀ.ਪੀ.ਸੀ. ਨੂੰ ਸੈਂਟਰ ਦਾ ਆਡਿਟ ਵਿਭਾਗ ਚੈੱਕ ਕਰਦਾ ਹੈ। ਕੀ ਆਡਿਟ ਵਾਲਿਆਂ ਨੇ ਕਦੇ ਕੋਈ ਇਤਰਾਜ਼ ਲਗਾਇਆ ਹੈ? (ਵਿਘਨ)(ਸ਼ੋਰ)

**ਸ਼੍ਰੀ ਸਭਾਪਤੀ :** ਚੰਨੀ ਜੀ। ਹੁਣ ਤੁਸੀਂ ਸਮ ਅੱਪ ਕਰੋ। ਨਹੀਂ ਤਾਂ ਮੈਂ ਅਗਲੇ ਬੁਲਾਰੇ ਨੂੰ ਬੁਲਾ ਲੈਂਦਾ ਹਾਂ। ਤੁਸੀਂ ਸਮਾਪਤੀ ਕਰੋ। (ਸਰਦਾਰ ਕੁਲਜੀਤ ਸਿੰਘ ਨਾਗਰਾ ਵਲੋਂ ਵਿਘਨ) ਨਾਗਰਾ ਜੀ, ਤੁਸੀਂ ਬੈਠੋ ਪਲੀਜ਼। ਆਪਾਂ ਅਗਰ ਇਸ ਤਰ੍ਹਾਂ ਜਵਾਬ ਦੇਣ ਲੱਗ ਪਏ ਤਾਂ ਠੀਕ ਨਹੀਂ ਹੈ। ਤੁਸੀਂ ਬੈਠੋ, ਪਲੀਜ਼। (ਵਿਘਨ) ਤੁਸੀਂ ਆਪਣੀ ਗੱਲ ਪਹਿਲਾਂ ਕਰ ਲਈ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਜੇ ਅਜਿਹੀ ਗੱਲ ਨਹੀਂ ਹੈ ਤਾਂ ਆਰ.ਟੀ.ਆਈ. ਵਾਸਤੇ ਐਸ.ਜੀ.ਪੀ.ਸੀ. ਨੂੰ ਫਰੀ ਕਿਉਂ ਨਹੀਂ ਕਰਦੇ? ਆਰ.ਟੀ.ਆਈ. ਤਹਿਤ ਐਸ.ਜੀ.ਪੀ.ਸੀ. ਨੂੰ ਕਿਉਂ ਨਹੀਂ ਲਿਆਇਆ ਜਾਂਦਾ? (ਆਪੋਜ਼ੀਸ਼ਨ ਵੱਲੋਂ ਥੰਪਿੰਗ) ਕੋਈ ਵੀ ਇਨਫਰਮੇਸ਼ਨ ਲੈਣੀ ਹੋਵੇ ਤਾਂ ਆਰ.ਟੀ.ਆਈ. ਤਹਿਤ ਲਈ ਜਾ ਸਕਦੀ ਹੈ, ਫਿਰ ਐਸ.ਜੀ.ਪੀ.ਸੀ ਕਿਉਂ ਨਹੀਂ ਉਸ ਵਿੱਚ ਆਉਂਦੀ? ਕੀ ਅਕਾਲੀ ਦਲ ਦੇ ਪ੍ਰਧਾਨ ਅੱਜ ਕਹਿਣਗੇ ਕਿ ਐਸ.ਜੀ.ਪੀ.ਸੀ. ਆਰ.ਟੀ.ਆਈ. ਦੇ ਵਿੱਚ ਆ ਜਾਵੇਗੀ? ਨਹੀਂ ਕਹਿ ਸਕਦੇ ਕਿਉਂਕਿ ਕੁਝ ਇਨਫਰਮੇਸ਼ਨਾਂ ਬਹੁਤ ਹੀ ਗੁਪਤ ਰੱਖਣੀਆਂ ਹੁੰਦੀਆਂ ਹਨ। (ਵਿਘਨ)

**ਸ਼੍ਰੀ ਸਭਾਪਤੀ :** ਸਮਾਪਤੀ ਕਰੋ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸ੍ਰੀ ਹਰਿਮੰਦਰ ਸਾਹਿਬ ਸਾਡੇ ਸਾਰਿਆਂ ਵਾਸਤੇ ਸਾਂਝਾ ਅਸਥਾਨ ਹੈ। ਉਥੇ ਚਾਰ ਦਰਵਾਜ਼ੇ ਹਨ। ਭਾਵੇਂ ਕੋਈ ਵੀ ਉਥੇ ਆਵੇ, ਐਸ.ਜੀ.ਪੀ.ਸੀ. ਦਾ ਕੰਮ ਤਾਂ ਧਰਮ ਦਾ ਪ੍ਰਚਾਰ ਕਰਨਾ ਹੈ ਪਰ ਧਰਮ ਨੂੰ ਸਿਕੋੜਿਆ ਕਿਉਂ ਜਾ ਰਿਹਾ ਹੈ? ਇਕੱਲਾ ਪੀ.ਟੀ.ਸੀ. ਚੈਨਲ ਹੀ ਕਿਉਂ ਧਰਮ ਪ੍ਰਚਾਰ ਕਰਦਾ ਹੈ? ਪਹਿਲਾਂ ਈ.ਟੀ.ਸੀ. ਚੈਨਲ ਦੋ ਕਰੋੜ ਰੁਪਿਆ ਦਿੰਦਾ ਸੀ...

**ਮਾਲ ਤੇ ਮੁੜ ਵਸੇਬਾ ਮੰਤਰੀ:** ਮੇਰੀ ਬੇਨਤੀ ਇਹ ਹੈ ਕਿ ਮਾਨਯੋਗ ਮੈਂਬਰ ਪਹਿਲਾਂ ਕਹਿੰਦੇ ਕਿ ਸ੍ਰੀ ਹਰਿਮੰਦਰ ਸਾਹਿਬ ਸਾਰਿਆਂ ਦਾ ਸਾਂਝਾ ਹੈ। ਜਦੋਂ ਬੰਬ ਗੋਲੇ ਸੁੱਟੇ ਸੀ, ਉਦੋਂ ਸਾਂਝ ਕਿੱਥੇ ਗਈ ਸੀ? ਉਦੋਂ ਇਹ ਇਨ੍ਹਾਂ ਨੂੰ ਸਾਂਝਾ

ਅਸਥਾਨ ਨਾ ਲੱਗਿਆ? ਉਦੋਂ ਬੰਬ ਗੋਲੇ ਕਿੱਥੇ ਕਿੱਥੇ ਸੁੱਟੇ ਸੀ? (ਵਿਘਨ)

**ਸ਼੍ਰੀ ਸਭਾਪਤੀ :** ਚੰਨੀ ਜੀ, ਸਮਾਪਤੀ ਕਰੋ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਹਰਿਆਣੇ ਦੇ ਸਿੱਖ ਕਿਉਂ ਭੜਕ ਰਹੇ ਹਨ? ਉਥੇ ਅੱਜ ਤੱਕ ਇਕੋ ਹੀ ਇੰਸਟੀਚਿਊਟ ਬਣਿਆ ਹੈ ਅਤੇ ਉਹ ਵੀ ਅਜੇ ਪੂਰਾ ਨਹੀਂ ਬਣਿਆ। ਮੀਰੀ ਪੀਰੀ ਇਕੋ ਇਕ ਟਰੱਸਟ ਹੈ। ਪੰਜਾਬ ਵਿੱਚ ਹੋਰ ਵੀ ਇਸ ਤਰ੍ਹਾਂ ਦੇ ਕਈ ਟਰੱਸਟ ਬਣੇ ਹਨ ਪਰੰਤੂ ਉਨ੍ਹਾਂ ਦਾ ਚੇਅਰਮੈਨ ਐਸ.ਜੀ.ਪੀ.ਸੀ. ਦਾ ਪ੍ਰਧਾਨ ਨਹੀਂ ਹੈ। ਅਕਾਲੀ ਦਲ ਦੇ ਹੋਰ ਲੀਡਰ ਹਨ। ਲਿਖਿਆ ਹੋਇਆ ਹੈ ਕਿ ਮੀਰੀ ਪੀਰੀ ਟਰੱਸਟ ਦੇ ਚੇਅਰਮੈਨ ਸਰਦਾਰ ਪਰਕਾਸ਼ ਸਿੰਘ ਬਾਦਲ ਹਨ। ਇਨ੍ਹਾਂ ਦੇ ਆਪਣੇ ਹੀ ਬੰਦੇ ਉਸ ਦੇ ਮੈਂਬਰ ਹਨ। ਕੋਈ ਹਰਿਆਣੇ ਦਾ ਮੈਂਬਰ ਨਹੀਂ, ਕੋਈ ਐਸ.ਜੀ.ਪੀ.ਸੀ. ਦਾ ਮੈਂਬਰ ਨਹੀਂ ਹੈ। ਜਿਸ ਦਿਨ ਐਸ.ਜੀ.ਪੀ.ਸੀ. ਇਨ੍ਹਾਂ ਕੋਲ ਨਾ ਰਹੀ, ਉਹ ਸਾਰੇ ਅਦਾਰੇ ....

**ਸ਼੍ਰੀ ਸਭਾਪਤੀ :** ਅਗਲਾ ਬੁਲਾਰਾ, ਸਰਦਾਰ ਚਤਿੰਨ ਸਿੰਘ ਸਮਾਉ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਜਦੋਂ ਮੈਂ ਕੰਮ ਦੀ ਗੱਲ ਕਰਨ ਲੱਗਿਆ ਹਾਂ ਤਾਂ ਮੈਨੂੰ ਸਮਾਂ ਨਹੀਂ ਦਿੱਤਾ ਜਾ ਰਿਹਾ ਜੀ....

**ਸ਼੍ਰੀ ਸਭਾਪਤੀ :** ਚੰਨੀ ਜੀ, ਬੈਠੋ। ਤੁਸੀਂ ਬਹੁਤ ਸਮਾਂ ਲੈ ਲਿਆ ਹੈ।

**ਸਰਦਾਰ ਚਤਿੰਨ ਸਿੰਘ :** ਚੇਅਰਮੈਨ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਇੱਕ ਅਹਿਮ ਮਸਲੇ ਤੇ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ। ਮੈਂ ਸਾਹਮਣੇ ਵਾਲੇ ਵੀਰਾਂ ਨੂੰ ਬੇਨਤੀ ਕਰਾਂਗਾ ਕਿ .....

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਮੈਨੂੰ ਵਾਈਂਡ ਅੱਪ ਤਾਂ ਕਰਨ ਦਿਉ ਜੀ।

**ਸ਼੍ਰੀ ਸਭਾਪਤੀ :** ਇੱਕ ਮਿੰਟ ਵਿੱਚ ਵਾਈਂਡ ਅੱਪ ਕਰੋ। ਤੁਹਾਨੂੰ ਬਹੁਤ ਟਾਈਮ ਹੋ ਗਿਆ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੇਰੀ ਵਾਰੀ ਨੂੰ ਵਾਈਂਡ ਅੱਪ ਹੋ ਗਿਆ। ਅਕਾਲੀ ਦਲ ਦੇ ਪ੍ਰਧਾਨ ਸਾਹਿਬ ਬੈਠੇ ਹਨ। ਮੈਂ ਬੇਨਤੀ ਕਰਨਾ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਚਾਹੁੰਦਾ ਹਾਂ ਕਿ ਇਕੱਲਾ ਅਕਾਲੀ ਦਲ ਸਿੱਖਾਂ ਦਾ ਨੁਮਾਇੰਦਾ ਨਹੀਂ ਹੈ, ਸ਼੍ਰੋਮਣੀ ਅਕਾਲੀ ਦਲ ਬਾਦਲ ਇਕੱਲਾ ਨੁਮਾਇੰਦਾ ਨਹੀਂ ਹੈ, ਮਾਨ ਅਕਾਲੀ ਦਲ ਵੀ ਹੈ, ਅਕਾਲੀ ਦਲ 1920 ਵੀ ਹੈ। (ਵਿਘਨ, ਸ਼ੋਰ)

**ਸ਼੍ਰੀ ਸਭਾਪਤੀ :** ਤੁਸੀਂ ਵਾਈਂਡ ਅੱਪ ਕਰੋ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਜੇਕਰ ਇਹ ਆਪਣੇ ਆਪ ਨੂੰ ਸਿੱਖਾਂ ਦੇ ਸੱਚੇ ਸਰਪ੍ਰਸਤ ਕਹਿੰਦੇ ਹਨ ਤਾਂ ਫੇਰ ਜਿਵੇਂ ਨਾਗਰਾ ਸਾਹਿਬ ਨੇ ਕਿਹਾ ਹੈ, ਸਾਰੇ ਹਿੰਦੁਸਤਾਨ ਦੇ ਸਿੱਖਾਂ ਨੂੰ ਇਕੱਠੇ ਕਰੋ। ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਇਨ੍ਹਾਂ ਦਾ ਆਪਣਾ ਹਾਊਸ ਹੈ, ਇਨ੍ਹਾਂ ਦੀ ਉੱਥੇ ਮੈਜਾਰਟੀ ਹੈ। ਸਭ ਤੋਂ ਪਹਿਲਾਂ ਉਥੇ ਮਤਾ ਪਾਓ ਕਿ ਜਿਹੜੀ ਦਿੱਲੀ ਦੀ ਸ਼੍ਰੋਮਣੀ ਕਮੇਟੀ ਹੈ ਉਹ ਭੰਗ ਕਰਕੇ ਅੰਮ੍ਰਿਤਸਰ ਦੇ ਅੰਡਰ ਕੀਤੀ ਜਾਵੇਗੀ। ਕੀ ਇਹ ਅਜਿਹਾ ਕਰਨ ਨੂੰ ਤਿਆਰ ਹਨ? (ਵਿਘਨ, ਸ਼ੋਰ)

**ਮਾਲ ਤੇ ਮੁੜ ਵਸੇਬਾ ਮੰਤਰੀ :** ਚੇਅਰਮੈਨ ਸਾਹਿਬ, ਸ਼ਾਇਦ ਇਹ ਭੁੱਲ ਗਏ। ਜਦੋਂ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਇਲੈਕਸ਼ਨ ਹੋਈ ਹੈ ਉਦੋਂ ਇਨ੍ਹਾਂ ਦੇ ਕਈ ਲੀਡਰ ਉਥੇ ਗਏ ਸੀ। ਉਦੋਂ ਮੇਨ ਮੁੱਦਾ ਇਹੀ ਸੀ ਕਿ ਤੁਸੀਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਪ੍ਰਸਤੀ ਮੰਨਦੇ ਹੋ ਕਿ ਨਹੀਂ ਮੰਨਦੇ? ਦਿੱਲੀ ਦੇ ਸਿੱਖਾਂ ਨੇ ਇਸ ਗੱਲ ਤੇ ਮੋਹਰ ਲਗਾਈ ਕਿ ਅਸੀਂ ਸ੍ਰੀ ਅਕਾਲ ਤਖ਼ਤ ਦੀ ਸਰਪ੍ਰਸਤੀ ਮੰਨਦੇ ਹਾਂ। ਇਹ ਸ਼੍ਰੋਮਣੀ ਅਕਾਲੀ ਦਲ ਦਾ ਮੁੱਦਾ ਸੀ। ਇਨ੍ਹਾਂ ਦੇ ਸਾਬਕਾ ਮੁੱਖ ਮੰਤਰੀ ਅਤੇ ਨਾਗਰਾ ਸਾਹਿਬ ਸਾਰਿਆਂ ਨੇ ਜ਼ੋਰ ਲਗਾ ਲਿਆ। (ਵਿਘਨ, ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਹਿੰਦੁਸਤਾਨ ਦਾ ਨਹੀਂ, ਪੂਰੇ ਵਰਲਡ ਦਾ ਸਿੱਖ ਅਕਾਲ ਤਖ਼ਤ ਦੀ ਸਰਵਉੱਚਤਾ ਨੂੰ ਮੰਨਦਾ ਹੈ।

**ਮਾਲ ਤੇ ਮੁੜ ਵਸੇਬਾ ਮੰਤਰੀ :** ** ** ਨਹੀਂ ਮੰਨਦਾ, supported by Congress Party.

**ਸਰਦਾਰ ਚਰਨਜੀਤ ਸਿੰਘ ਚੰਨੀ :** ਮੇਰਾ ਕਿਹੜਾ ਉਹ ਚਾਚੇ ਦਾ ਮੁੰਡਾ

**Expunged as ordered by the Chair.

ਹੈ। (ਵਿਘਨ, ਸ਼ੋਰ) ਮੇਰੀ ਗੱਲ ਸੁਣੋ ਜੀ। ਇਹ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਸ ਕਰਕੇ ਭੰਗ ਨਹੀਂ ਕਰਦੇ ਕਿਉਂਕਿ ...

**ਸ਼੍ਰੀ ਸਭਾਪਤੀ :** ਚੰਨੀ ਜੀ, ਤੁਸੀਂ ਬੈਠ ਜਾਓ। ਹੁਣ ਸਮਾਪਤ ਕਰੋ। ਪਲੀਜ਼, ਹੁਣ ਬੈਠ ਜਾਓ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਾਰੀ ਸਿੱਖ ਕੌਮ ਅਕਾਲ ਤਖ਼ਤ ਦੀ ਸਰਵਉੱਚਤਾ ਨੂੰ ਮੰਨਦੀ ਹੈ।

**ਸ਼੍ਰੀ ਸਭਾਪਤੀ :** ਤੁਸੀਂ ਸਮਾਂ ਵੀ ਦੇਖੋ, ਇਹ ਮਤਾ ਪਾਸ ਵੀ ਕਰਵਾਉਣਾ ਹੈ। (ਵਿਘਨ) ਚੰਨੀ ਜੀ, ਹੁਣ ਤੁਸੀਂ ਬੈਠੋ ਜੀ, ਪਲੀਜ਼। ਸਮਾਓ ਸਾਹਿਬ ਬੋਲਣ ਲੱਗੇ ਹਨ।

**ਸਰਦਾਰ ਚਤਿੰਨ ਸਿੰਘ (ਬੁਢਲਾਡਾ, ਐਸ.ਸੀ.) :** ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਅੱਜ ਮੈਨੂੰ ਇੱਕ ਬਹੁਤ ਅਹਿਮ ਮਸਲੇ ਤੇ ਜਿਹੜਾ ਸਿੱਖ ਧਰਮ ਦੇ ਨਾਲ ਸਬੰਧ ਰੱਖਦਾ ਹੈ, ਉਸ ਮਤੇ ਤੇ ਵਿਚਾਰ ਕਰਨ ਲਈ ਸਮਾਂ ਦਿੱਤਾ ਹੈ। ਮੈਂ ਕਾਂਗਰਸੀ ਵੀਰਾਂ ਨੂੰ ਬੇਨਤੀ ਕਰਦਾ ਹਾਂ, ਮੋਫ਼ਰ ਸਾਹਿਬ, ਤੁਸੀਂ ਸਾਡਾ ਸਾਥ ਦਿਓ।(ਵਿਘਨ, ਸ਼ੋਰ) ਤੁਹਾਨੂੰ ਇਸ ਗੱਲ ਦਾ ਫ਼ਿਕਰ ਕਿਉਂ ਪੈ ਰਿਹਾ ਹੈ? ਅਸੀਂ ਕੋਈ ਮਾੜੀ ਗੱਲ ਨਹੀਂ ਕਰ ਰਹੇ। ਅਸੀਂ ਸਾਰੇ ਸਿੱਖਾਂ ਦੀਆਂ ਭਾਵਨਾਵਾਂ ਦੀ ਗੱਲ ਕਰਨ ਲੱਗੇ ਹਾਂ। ਜੇਕਰ ਤੁਸੀਂ ਸਿੱਖੀ ਨਾਲ ਵਾਸਤਾ ਰੱਖਦੇ ਹੋ ਤਾਂ ਕਿਰਪਾ ਕਰਕੇ ਬੈਠ ਜਾਓ। ਅਸੀਂ ਤੁਹਾਡੀ ਸ਼ਾਨ ਦੇ ਖਿਲਾਫ਼ ਕੋਈ ਮਾੜੀ ਗੱਲ ਨਹੀਂ ਕਰਨ ਲੱਗੇ। ਆਪਣੇ ਧਰਮ ਦਾ ਵਾਸਤਾ ਪਾ ਕੇ ਤੁਹਾਨੂੰ ਗੱਲ ਕਰਨ ਲੱਗਿਆ ਹਾਂ।

(ਇਸ ਸਮੇਂ ਆਪੋਜ਼ੀਸ਼ਨ ਪਾਰਟੀ ਦੇ ਕੁਝ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸ਼੍ਰੀ ਸਭਾਪਤੀ :** ਚੰਨੀ ਜੀ, ਤੁਹਾਡੀ ਗੱਲ ਹੋ ਗਈ ਹੈ। ਤੁਸੀਂ ਸਾਰੀ ਗੱਲ ਕਰ ਲਈ ਹੈ। ਤੁਸੀਂ 20 ਮਿੰਟ ਦੇ ਕਰੀਬ ਬੋਲੇ ਹੋ।

**ਸਰਦਾਰ ਚਤਿੰਨ ਸਿੰਘ :** ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਮਤਾ ਹੈ ਇਹ ਸਾਰੀ ਦੁਨੀਆਂ ਦੇ ਸਿੱਖਾਂ ਨਾਲ ਸੰਬੰਧਿਤ ਹੈ,

[ ਸਰਦਾਰ ਚਤਿੰਨ ਸਿੰਘ ]

ਇਕੱਲੇ ਹਰਿਆਣੇ ਜਾਂ ਪੰਜਾਬ ਦੇ ਸਿੱਖਾਂ ਨਾਲ ਸੰਬੰਧਿਤ ਨਹੀਂ ਹੈ। ਜੇਕਰ ਫਰਾਂਸ ਵਿੱਚ ਸਿੱਖ ਦੀ ਪੱਗੜੀ ਦਾ ਮਸਲਾ ਆਉਂਦਾ ਹੈ ਤਾਂ ਵੀ ਸ਼੍ਰੋਮਣੀ ਕਮੇਟੀ ਉਥੇ ਜਾ ਕੇ ਲੜਾਈ ਲੜਦੀ ਹੈ। ਜੇ ਇਸ ਵਿੱਚ ਯੂਨਿਟੀ ਹੈ, ਸੰਗਠਨ ਹੈ, ਤਾਕਤ ਹੈ ਤਾਂ ਹੀ ਉਥੇ ਜਾ ਕੇ ਆਪਣੀ ਅਵਾਜ਼ ਉਠਾ ਸਕਦੀ ਹੈ। ਜਿਵੇਂ ਇਹ ਵੀਰ ਰੌਲਾ ਪਾ ਰਹੇ ਹਨ ਕਿ ਛੋਟੀਆਂ ਛੋਟੀਆਂ ਕਮੇਟੀਆਂ ਬਣਾਈਆਂ ਜਾਣ, ਕੀ ਅਜਿਹੀਆਂ ਕਮੇਟੀਆਂ ਕੁਝ ਸੰਵਾਰ ਸਕਦੀਆਂ ਹਨ। (ਵਿਘਨ, ਸ਼ੋਰ)

**ਸ਼੍ਰੀ ਸਭਾਪਤੀ :** ਹਾਂ ਜੀ, ਜਾਖੜ ਸਾਹਿਬ। ਤੁਸੀਂ ਬੋਲੋ।

**ਸ਼੍ਰੀ ਸੁਨੀਲ ਜਾਖੜ :** ਚੇਅਰਮੈਨ ਸਾਹਿਬ, ਤੁਹਾਡੇ ਤੋਂ ਪਹਿਲਾਂ ਸਪੀਕਰ ਸਾਹਿਬ ਪ੍ਰਾਮਿਸ ਕਰਕੇ ਗਏ ਸੀ ਕਿ ਤੁਹਾਡੇ ਦੋ ਮੈਂਬਰ ਬੋਲਣਗੇ। ਤੁਸੀਂ ਪਹਿਲਾਂ ਚੰਨੀ ਸਾਹਿਬ ਨੂੰ ਵਾਈਂਡ ਅੱਪ ਕਰਨ ਦਿਓ ਫੇਰ ਉਨ੍ਹਾਂ ਤੋਂ ਬਾਅਦ ਸਾਡੇ ਮੈਂਬਰ ਮੋਫਰ ਸਾਹਿਬ ਨੇ ਬੋਲਣਾ ਹੈ। ਫੇਰ ਉਨ੍ਹਾਂ ਤੋਂ ਬਾਅਦ ਸਮਾਓ ਸਾਹਿਬ ਨੂੰ ਬੁਲਾ ਲੈਣਾ।

**ਸ਼੍ਰੀ ਸਭਾਪਤੀ :** ਸਮਾਓ ਸਾਹਿਬ ਨੂੰ ਦੋ ਮਿੰਟ ਬੁਲਾ ਕੇ ਫੇਰ ਮੋਫਰ ਸਾਹਿਬ ਨੂੰ ਬੁਲਾ ਲਵਾਂਗਾ।

**ਸ਼੍ਰੀ ਸੁਨੀਲ ਜਾਖੜ :** ਪਰ ਤੁਸੀਂ ਪਹਿਲਾਂ ਚੰਨੀ ਸਾਹਿਬ ਨੂੰ ਵਾਈਂਡ ਅੱਪ ਕਰ ਲੈਣ ਦਿਓ।

**ਸ਼੍ਰੀ ਸਭਾਪਤੀ :** ਚੰਨੀ ਸਾਹਿਬ ਵਾਈਂਡ ਅੱਪ ਹੀ ਨਹੀਂ ਕਰ ਰਹੇ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ ਨੇ ਕਿਹਾ ਸੀ ਕਿ ਸਾਰਿਆਂ ਨੂੰ ਖੁੱਲ੍ਹਾ ਟਾਈਮ ਦੇਵਾਂਗੇ।

**ਸ਼੍ਰੀ ਸਭਾਪਤੀ :** ਚੰਨੀ ਸਾਹਿਬ ਵਾਈਂਡ ਅੱਪ ਤਾਂ ਕਰਨ?(ਵਿਘਨ, ਸ਼ੋਰ)

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਚੇਅਰਮੈਨ ਸਾਹਿਬ, ਹਾਊਸ ਖ਼ਤਮ ਹੋਣ ਵਿੱਚ ਸਿਰਫ਼ 10 ਮਿੰਟ ਰਹਿ ਗਏ ਹਨ, ਤੁਸੀਂ ਮਤਾ ਪਾਸ ਕਰਵਾਓ।

**ਸ਼੍ਰੀ ਸਭਾਪਤੀ :** ਸਮਾਓ ਸਾਹਿਬ, ਪਲੀਜ਼ ਵਾਈਂਡ ਅੱਪ ਕਰੋ।(ਵਿਘਨ...ਸ਼ੋਰ)

(ਇਸ ਸਮੇਂ ਵਿਰੋਧੀ ਧਿਰ ਦੇ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ,

ਸਰਦਾਰ ਕੁਲਜੀਤ ਸਿੰਘ ਨਾਗਰਾ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜ਼ਾਜ਼ਤ ਬੋਲ ਰਹੇ ਸਨ। ਇਸ ਸਮੇਂ ਸਦਨ ਵਿਚ ਕਾਫੀ ਸ਼ੋਰ ਹੋਣ ਕਾਰਨ ਕੁਝ ਵੀ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਸਰਦਾਰ ਚਰਿੰਨ ਸਿੰਘ :** ਮੈਂ ਤੁਹਾਨੂੰ ਦੱਸ ਰਿਹਾ ਹਾਂ ਕਿ ਜਿਹੜਾ ਜ਼ਖਮ ਹਰਿਆਣੇ ਦੇ ਸਿੱਖਾਂ ਤੇ ਹੋਰ ਲੋਕਾਂ ਨੇ ਤੁਹਾਨੂੰ ਲੋਕ ਸਭਾ ਚੋਣਾਂ ਵਿਚ ਦਿੱਤਾ ਹੈ, ਤੁਸੀਂ ਉਸ ਦਾ ਬਦਲਾ ਇਸ ਤਰੀਕੇ ਨਾਲ ਲੈਣਾ ਚਾਹੁੰਦੇ ਹੋ। ਇਹ ਕਿਥੋਂ ਦਾ ਇਨਸਾਫ਼ ਹੈ? ਜੇ ਹਰਿਆਣੇ ਵਿੱਚ ਲੋਕਾਂ ਨੇ ਤੁਹਾਨੂੰ 10 ਸੀਟਾਂ ਚੋਂ ਕੇਵਲ 1 ਸੀਟ ਦਿੱਤੀ ਹੈ ਤਾਂ ਤੁਸੀਂ ਉਸ ਦਾ ਬਦਲਾ ਸਿੱਖਾਂ ਦੀ ਆਸਥਾ ਨੂੰ ਸੱਟ ਮਾਰ ਕੇ ਲੈਣਾ ਚਾਹੁੰਦੇ ਹੋ? (ਟਰੇਜ਼ਰੀ ਬੈਂਚਿਜ਼ ਵਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ)

(ਇਸ ਸਮੇਂ ਵਿਰੋਧੀ ਧਿਰ ਦੇ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ, ਸਰਦਾਰ ਕੁਲਜੀਤ ਸਿੰਘ ਨਾਗਰਾ, ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ। ਇਸ ਸਮੇਂ ਸਦਨ ਵਿਚ ਕਾਫੀ ਸ਼ੋਰ ਹੋਣ ਕਾਰਨ ਕੁਝ ਵੀ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ।)

**ਸ਼੍ਰੀ ਸਭਾਪਤੀ :** ਨਾਗਰਾ ਸਾਹਿਬ, ਪਲੀਜ਼ ਬੈਠੋ। ਉਨ੍ਹਾਂ ਨੂੰ ਬੋਲ ਲੈਣ ਦਿਓ। (ਵਿਘਨ, ਸ਼ੋਰ)

**ਸਰਦਾਰ ਚਰਿੰਨ ਸਿੰਘ :** ਤੁਹਾਡੀ ਸਿੱਖ ਧਰਮ ਨਾਲ ਆਸਥਾ ਹੈ ਜਾਂ ਨਹੀਂ? ਤੁਸੀਂ ਸਾਰੇ ਇਸ ਨਾਲ ਸਹਿਮਤ ਹੋਵੋ ਜਾਂ ਨਾ ਹੋਵੋ, ਸਾਨੂੰ ਤੁਹਾਡੀ ਲੋੜ ਵੀ ਨਹੀਂ ਹੈ। (ਵਿਘਨ, ਸ਼ੋਰ)

**ਸ਼੍ਰੀ ਸਭਾਪਤੀ :** ਸਮਾਓ ਸਾਹਿਬ, ਵਾਈਂਡ ਅੱਪ ਕਰੋ। (ਵਿਘਨ, ਸ਼ੋਰ)

**ਸਰਦਾਰ ਚਰਿੰਨ ਸਿੰਘ :** ਮੈਂ ਇਕ ਕਹਾਵਤ ਕਹਿਣਾ ਚਾਹੁੰਦਾ ਹਾਂ, ਜਦੋਂ ਕੋਈ ਲੜਦਾ ਹੈ ਤਾਂ ਉਸ ਸਮੇਂ ਸਾਡੀਆਂ ਬੀਬੀਆਂ-ਭੈਣਾਂ ਇਹ ਕਹਿੰਦੀਆਂ ਹੁੰਦੀਆਂ ਹਨ ਕਿ ਮਾਰੀ ਢੱਠੇ ਨੇ ਤੇ ਦੱਦ ਮੁਕਾਣੇ ਵਿਹੜੇ ਦੇ (ਵਿਘਨ, ਸ਼ੋਰ) ਤੁਹਾਡੀ ਫੱਟੀ ਤਾਂ ਹਰਿਆਣੇ ਦੀ ਜਨਤਾ ਨੇ ਪੋਚੀ ਹੈ ਅਤੇ ਤੁਸੀਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਸ਼੍ਰੋਮਣੀ ਕਮੇਟੀ ਅਤੇ ਸਿੱਖ ਧਰਮ ਤੋਂ ਬਦਲਾ ਲੈਣਾ ਚਾਹੁੰਦੇ ਹੋ, ਇਹ ਕਿਥੋਂ ਦੀ ਸਿਆਣਪ ਹੈ? ਮੋਫਰ ਸਾਹਿਬ, ਤੁਸੀਂ ਤਾਂ ਸਾਡੀ

[ ਸਰਦਾਰ ਚਤਿੰਨ ਸਿੰਘ ]

ਹਮਾਇਤ ਕਰੋ ਭਾਵੇਂ ਕੋਈ ਹੋਰ ਨਾ ਕਰੇ।

**ਸ਼੍ਰੀ ਸਭਾਪਤੀ :** ਸਮਾਓ ਸਾਹਿਬ, ਤੁਸੀਂ ਦੋ ਮਿੰਟ ਵਿਚ ਖ਼ਤਮ ਕਰੋ। ਉਸ ਤੋਂ ਬਾਅਦ ਮੋਫਰ ਸਾਹਿਬ ਨੇ ਬੋਲਣਾ ਹੈ।

**ਸਰਦਾਰ ਚਤਿੰਨ ਸਿੰਘ :** ਮੈਂ ਕਹਿ ਰਿਹਾ ਹਾਂ ਕਿ ਹਰਿਆਣੇ ਵਿੱਚ ਜਿਹੜੀ ਤੁਹਾਨੂੰ ਲੋਕ ਸਭਾ ਚੋਣਾਂ ਵਿਚ ਹਾਰ ਹੋਈ ਹੈ ਉਸ ਦਾ ਬਦਲਾ ਤੁਸੀਂ ਸਿੱਖ ਧਰਮ ਨੂੰ ਸੱਟ ਮਾਰ ਕੇ ਲੈਣਾ ਚਾਹੁੰਦੇ ਹੋ। ਇਹ ਬਹੁਤ ਹੀ ਗਲਤ ਹੈ। ਜਿੱਥੇ ਵੀ ਕੋਈ ਸਿੱਖ ਬੈਠਾ ਹੈ ਉਸ ਦੀ ਆਸਥਾ ਅਕਾਲ ਤਖ਼ਤ ਨਾਲ ਜੁੜੀ ਹੋਈ ਹੈ। ਇਹ ਸ਼੍ਰੋਮਣੀ ਕਮੇਟੀ ਇਸ ਤਰ੍ਹਾਂ ਨਹੀਂ ਬਣੀ? ਇਸ ਦੇ 170 ਮੈਂਬਰਾਂ ਦੇ ਹਾਊਸ ਵਿਚ 11 ਮੈਂਬਰ ਹਰਿਆਣੇ ਦੇ ਹਨ ਅਤੇ ਇਕ ਮੈਂਬਰ ਹਿਮਾਚਲ ਪ੍ਰਦੇਸ਼ ਤੋਂ ਹੈ। ਇਸ ਦੇ ਨਾਲ ਹੀ 15 ਮੈਂਬਰ ਪੂਰੇ ਹਿੰਦੁਸਤਾਨ ਵਿਚੋਂ ਨਹੀਂ ਬਲਕਿ ਪੂਰੀ ਦੁਨੀਆਂ ਵਿਚੋਂ ਚੁਣ ਕੇ ਆਉਂਦੇ ਹਨ। ਕੀ ਇਹ ਹਰਿਆਣਾ ਸਰਕਾਰ ਦੀ ਕਮੇਟੀ ਹੈ? ਮੈਂ ਬੇਨਤੀ ਕਰਦਾ ਹਾਂ ਕਿ ਇਸ ਤੇ ਪੂਰੀ ਗੰਭੀਰਤਾ ਨਾਲ ਵਿਚਾਰ ਕਰੋ ਨਾ ਕਿ ਸ਼੍ਰੋਮਣੀ ਕਮੇਟੀ ਨੂੰ ਤੋੜੋ। ਜਿਨ੍ਹਾਂ ਦੀਆਂ ਕੁਰਬਾਨੀਆਂ ਨਾਲ ਸ਼੍ਰੋਮਣੀ ਕਮੇਟੀ ਹੋਂਦ ਵਿੱਚ ਆਈ ਹੈ ਉਨ੍ਹਾਂ ਦੀ ਰੂਹ ਕੀ ਆਖੇਗੀ।

*2.23 ਵਜੇ ਬਾਅਦ ਦੁਪਹਿਰ

(* ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਮਾਨਯੋਗ ਸਪੀਕਰ :** ਸਮਾਓ ਸਾਹਿਬ, ਪਲੀਜ਼ ਵਾਈਂਡ ਅੱਪ ਕਰੋ।

**ਸਰਦਾਰ ਚਤਿੰਨ ਸਿੰਘ :** ਨਨਕਾਣਾ ਸਾਹਿਬ ਜਾ ਕੇ ਦੇਖੋ। ਰੰਧਾਵਾ ਸਾਹਿਬ ਨੇ ਧਾਰੋਵਾਲ ਸਾਹਿਬ ਬਾਰੇ ਦੱਸਿਆ ਹੈ ਅਤੇ ਕਿਹਾ ਹੈ ਕਿ ਸਾਡਾ 400 ਬੰਦਾ ਉਥੇ ਸ਼ਹੀਦ ਹੋਇਆ ਹੈ। (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਸਮਾਓ ਸਾਹਿਬ, ਪਲੀਜ਼ ਵਾਈਂਡ ਅੱਪ ਕਰੋ। ਧੰਨਵਾਦ। (ਵਿਘਨ...ਸ਼ੋਰ) ਮੇਰੀ ਗੱਲ ਸੁਣੋ, ਪਲੀਜ਼। ਮੈਂ ਕਿਹਾ ਜੀ ਮੈਂ ਮਤਾ ਪਾਸ ਕਰਵਾਉਣਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ.... (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਨਹੀਂ ਜੀ। ਚੰਨੀ ਸਾਹਿਬ, ਬੈਠ ਜਾਓ। ਮੈਂ

ਤੁਹਾਡੀ ਗੱਲ ਸੁਣ ਰਿਹਾ ਸੀ। ਤੁਸੀਂ ਬੈਠ ਜਾਓ। (ਵਿਘਨ...ਸ਼ੋਰ)

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਨਹੀਂ ਜੀ। ਮੋਫਰ ਸਾਹਿਬ, ਤੁਸੀਂ ਬੋਲੋ। ਸਿਰਫ 2 ਮਿੰਟ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ) :** ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ। ਇਹ ਬੜਾ ਸੀਰੀਅਸ ਮੈਟਰ ਹੈ ਜਿਹੜਾ ਬੀਬੀ ਜੀ ਲੈ ਕੇ ਆਏ ਹਨ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ (ਬੈਠੇ-ਬੈਠੇ) :** ਤੁਸੀਂ ਸਪੋਰਟ ਕਰਦੇ ਹੋ?

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਜੇ ਤੁਸੀਂ ਸੱਚੇ ਹੋ ਤਾਂ ਮੈਂ ਕਰ ਦੇਵਾਂਗਾ। ਪਹਿਲਾਂ ਆਪਣੇ ਅੰਦਰ ਝਾਤ ਮਾਰੋ। ਕਿਤੇ ਐਵੀਂ ਗਲਤਫਹਿਮੀ ਵਿੱਚ ਨਾ ਰਹਿਓ। ਸਪੀਕਰ ਸਾਹਿਬ, ਗੱਲ ਇਹ ਹੈ ਕਿ ਅਸੀਂ ਇਹ ਦੇਖਣਾ ਹੈ ਕਿ ਕੀ ਅਸੀਂ ਆਪਣੇ ਧਰਮ ਲਈ ਵਫ਼ਾਦਾਰ ਹਾਂ? ਕੀ ਅਸੀਂ ਸਿੱਖੀ ਦੀ ਗੱਲ ਕਰਦੇ ਹਾਂ ਜਾਂ ਮਹਿਜ਼ ਪਾਲੀਟਿਕਸ ਕਰਦੇ ਹਾਂ। ਇਹ ਚਾਹੇ ਇੱਧਰੋਂ ਹੋ ਜਾਵੇ ਜਾਂ ਉੱਧਰੋਂ ਹੋ ਜਾਵੇ। ਗੁਰੂ ਨਾਨਕ ਸਾਹਿਬ ਦੇ ਸਮੇਂ ਤੋਂ ਜੋ ਸਾਨੂੰ ਸਿੱਖਿਆਵਾਂ ਮਿਲੀਆਂ :

ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ।।

ਇਹ ਨਹੀਂ ਕਿ ਇੱਥੇ ਆ ਕੇ ਇੱਕ ਤੋਂ ਕਹਾ ਕੇ ਉਸ ਦੇ ਮਗਰ ਲਾ-ਲਾ-ਲਾ-ਲਾ ਕਰਵਾ ਦਿਉ ਅਤੇ ਇੱਧਰੋਂ ਅਸੀਂ ਵੀ ਇਹੋ ਕਰ ਦੇਈਏ। ਗੱਲ ਇਹ ਹੈ ਕਿ ਗੁਰੂ ਨਾਨਕ ਪਾਤਸ਼ਾਹ ਤੋਂ ਪਹਿਲਾਂ ਜਿਹੜੇ ਡੇਰੇ ਹੁੰਦੇ ਸਨ, ਉਹ ਉਸ ਵੇਲੇ ਮਹੰਤਾਂ ਦੇ ਕੰਟਰੋਲ ਵਿੱਚ ਵੀ ਸੀ ਅਤੇ ਗੁਰੂ ਨਾਨਕ ਪਾਤਸ਼ਾਹ ਦੇ ਬੇਟਿਆਂ ਦੀ ਸੰਪਰਦਾ ਵੀ ਚੱਲ ਰਹੀ ਸੀ। ਉਸ ਤੋਂ ਬਾਅਦ ਗੁਰੂ ਨਾਨਕ ਪਾਤਸ਼ਾਹ ਨੇ ਆ ਕੇ ਬੜੇ ਹਨ੍ਹੇਰਗਰਦੀ ਦੇ ਹਾਲਤ ਵਿੱਚੋਂ.... (ਵਿਘਨ, ਸ਼ੋਰ) ਮੇਰੀ ਗੱਲ ਸੁਣ ਤਾਂ ਲਉ।

**ਮਾਨਯੋਗ ਸਪੀਕਰ :** ਮੈਂ ਕਲੋਜ਼ ਕਰਨਾ ਹੈ, ਤੁਸੀਂ ਟਾਈਮ ਵੇਸਟ ਨਾ ਕਰੋ।

**ਸਿੱਖਿਆ ਮੰਤਰੀ :** ਸਪੀਕਰ ਸਾਹਿਬ, ਗੁਰੂ ਨਾਨਕ ਸਾਹਿਬ ਦੇ ਆਉਣ ਤੋਂ ਪਹਿਲਾਂ ਉਨ੍ਹਾਂ ਦੇ ਬੇਟਿਆਂ ਦੀ ਸੰਪਰਦਾ ਕਿਵੇਂ ਚੱਲ ਸਕਦੀ ਹੈ, ਇਹ ਇਤਿਹਾਸ ਗਲਤ ਪੇਸ਼ ਨਾ ਕਰਨ। ਇਹ ਰਿਮਾਰਕਸ ਐਕਸਪੰਜ ਕਰਵਾ ਦਿਉ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਜਿਹੜੀਆਂ ਸੰਪਰਦਾਵਾਂ ਉਨ੍ਹਾਂ ਤੋਂ ਪਹਿਲਾਂ ਚੱਲਦੀਆਂ ਸਨ । ਗੁਰੂ ਨਾਨਕ ਪਾਤਸ਼ਾਹ ਆਏ ਅਤੇ ਫੇਰ ਉਨ੍ਹਾਂ ਦੇ ਸਪੁੱਤਰਾਂ ਦੀਆਂ ਸੰਪਰਦਾਵਾਂ ਵੀ ਚੱਲੀਆਂ। (ਵਿਘਨ) ਗੁਰੂ ਨਾਨਕ ਪਾਤਸ਼ਾਹ ਦੇ ਸਪੁੱਤਰ ਸਨ ਕਿ ਨਹੀਂ? (ਵਿਘਨ) ਉਨ੍ਹਾਂ ਦੇ ਆਉਣ ਤੋਂ ਪਹਿਲਾਂ ਨਹੀਂ, ਜਦੋਂ ਬਾਬਰ ਦਾ ਜਬਰ ਚੱਲ ਰਿਹਾ ਸੀ, ਉਸ ਸਮੇਂ ਗੁਰੂ ਨਾਨਕ ਪਾਤਸ਼ਾਹ ਨੇ ਆ ਕੇ ਲੋਕਾਂ ਨੂੰ ਸਿੱਧੇ ਰਾਹ ਪਾਉਣਾ ਸ਼ੁਰੂ ਕੀਤਾ ਅਤੇ ਸਿੱਖੀ ਦੀ ਨੀਂਹ ਟਿਕੀ। ਉਸ ਤੋਂ ਬਾਅਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਦਰਬਾਰ ਸਾਹਿਬ ਦਾ ਨਿਰਮਾਣ ਸ਼ੁਰੂ ਕਰਵਾਇਆ। ਜਦੋਂ ਛੇਵੇਂ ਪਾਤਸ਼ਾਹ ਆਏ, ਉਸ ਵੇਲੇ ਤੋਂ ਹੀ ਅਸੀਂ ਲੜਾਈਆਂ ਲੜਦੇ ਆ ਰਹੇ ਹਾਂ । ਪੰਜਵੇਂ ਪਾਤਸ਼ਾਹ ਜਾ ਕੇ ਤੱਤੀਆਂ ਤਵੀਆਂ ਤੇ ਬੈਠੇ, ਨੌਵੇਂ ਪਾਤਸ਼ਾਹ ਨੇ ਸੀਸ ਦਿੱਤਾ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ (ਬੈਠੇ-ਬੈਠੇ) :** ਸਪੀਕਰ ਸਾਹਿਬ, 10 ਮਿੰਟ ਹੋਰ ਵਧਾ ਦਿਉ। ਬੁਲਾਰੇ 5-7 ਮਿੰਟ ਹੋਰ ਲੈਣਗੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਉਸ ਤੋਂ ਬਾਅਦ ਨੌਵੇਂ ਪਾਤਸ਼ਾਹ ਆਏ। ਮੈਂ ਪਿੱਛੇ ਤਾਂ ਜਾ ਰਿਹਾ ਹਾਂ ਤਾਂ ਕਿ ਸਾਨੂੰ ਪਤਾ ਲੱਗੇ ਕਿ ਅਸੀਂ ਹੁਣ ਕਰ ਕੀ ਰਹੇ ਹਾਂ।

**ਮਾਨਯੋਗ ਸਪੀਕਰ :** ਮੋਫਰ ਜੀ, ਇਕ ਮਿੰਟ, ਕਿਉਂਕਿ ਇੱਕ ਘੰਟਾ ਵਿਧਾਇਕਾਂ ਨੂੰ ਆਪਣੇ ਹਲਕੇ ਦੀ ਗੱਲ ਕਰਨ ਲਈ ਦੇਣਾ ਹੈ, ਇਸ ਲਈ ਟਾਈਮ ਥੋੜ੍ਹਾ ਹੈ। ਮੈਂ ਸਮਝਦਾ ਹਾਂ ਕਿ ਤੁਸੀਂ 2-3 ਮਿੰਟ ਵਿੱਚ ਆਪਣੀ ਗੱਲ ਖ਼ਤਮ ਕਰ ਲਉ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, 10 ਕੁ ਮਿੰਟ ਤਾਂ ਵਧਾਉ ਜੀ। ਮੈਂ ਫਾਲਤੂ ਗੱਲ ਨਹੀਂ ਕਰਨੀ, ਸਹੀ ਗੱਲ ਕਹਿਣੀ ਹੈ।

-------

## EXTENSION OF TIME OF THE SITTING OF THE HOUSE

**ਮਾਨਯੋਗ ਸਪੀਕਰ :** ਠੀਕ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸਦਨ ਦਾ ਸਮਾਂ 3.30 ਵਜੇ ਬਾਅਦ ਦੁਪਹਿਰ ਤੱਕ ਵਧਾ ਲਿਆ ਜਾਵੇ।

**(ਅਵਾਜ਼ਾਂ :** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਸਦਨ ਦਾ ਸਮਾਂ 3.30 ਵਜੇ ਬਾਅਦ ਦੁਪਹਿਰ ਤੱਕ ਵਧਾਇਆ ਜਾਂਦਾ ਹੈ। Please continue.

---

## RESOLUTION REG. TAKING UP THE MATTER WITH CENTRAL GOVT. TO RESTRAIN ANY STATE GOVT. FROM INTERFERING IN THE RELIGIOUS AFFAIRS / RELIGIOUS INSTITUTIONS OF OTHER STATES

***(Resumption)***

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** 1925 ਵਿੱਚ ਜਿਹੜਾ ਗੁਰਦੁਆਰਾ ਐਕਟ ਹੋਂਦ ਵਿੱਚ ਆਇਆ, ਉਹ ਕਿਵੇਂ ਆਇਆ, ਉਦੋਂ ਤੁਹਾਡੀ ਪ੍ਰੋਵੈਂਨਸ਼ਨਲ ਗੌਰਮਿੰਟ ਸੀ। ਉਸ ਵੇਲੇ ਜਿਹੜੀਆਂ ਅਸੀਂ ਲੜਾਈਆਂ ਲੜੀਆਂ, ਜਿਵੇਂ ਮਸੰਦਾਂ ਦੀ ਗੱਲ ਚੱਲੀ, ਜਦੋਂ ਸ਼੍ਰੋਮਣੀ ਕਮੇਟੀ ਨੇ ਵਾਗਡੋਰ ਸਾਂਭੀ ਤਾਂ ਕਿਸੇ ਵੀ ਲੀਡਰ ਨੇ ਉਸ ਵੇਲੇ ਸੋਚਿਆ ਕਿ ਅਸੀਂ ਸਾਰੇ ਸਿੱਖਾਂ ਨੂੰ ਇਕੱਠੇ ਰੱਖਣਾ ਹੈ? ਮੈਂ ਤੁਹਾਨੂੰ ਦੱਸ ਦਿੰਦਾ ਹਾਂ ਕਿ ਪੈਪਸੂ ਵੇਲੇ ਗੁਰਦੁਆਰਾ ਐਕਟ ਦੀ ਗੱਲ ਚੱਲੀ ਪਰੰਤੂ ਕਿਸੇ ਨੇ ਗੌਰ ਨਹੀਂ ਕੀਤੀ। ਫਿਰ ਜਦੋਂ ਹਿੰਦੁਸਤਾਨ ਅਜ਼ਾਦ ਹੋਇਆ, ਉਸ ਵੇਲੇ ਜਿਹੜੇ ਸਾਡੇ ਗੁਰਦੁਆਰੇ ਪਾਕਿਸਤਾਨ ਵਿੱਚ ਰਹਿ ਗਏ ਉਨ੍ਹਾਂ ਵਾਸਤੇ ਅਸੀਂ ਰੋਜ਼ ਅਰਦਾਸ ਕਰਦੇ ਹਾਂ ਕਿ ਸੱਚੇ ਪਾਤਸ਼ਾਹ ਸੇਵਾ ਸੰਭਾਲ ਦਾ ਦਾਨ ਬਖਸ਼ੀਂ, ਕੀ ਗੱਲ ਇਕੱਲੀਆਂ ਅਰਦਾਸਾਂ ਤੇ ਹੀ ਰਹਿ ਜਾਵਾਂਗੇ? ਆਪਾਂ ਕੁਝ ਕਰ ਵੀ ਸਕਦੇ ਹਾਂ ?

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ (ਬੈਠੇ-ਬੈਠੇ) :** ਫੇਰ ਆਪਾਂ ਜਾ ਕੇ ਲੜੀਏ?

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਮੈਂ ਤੁਹਾਡੀ ਗੱਲ ਦੱਸ ਰਿਹਾ ਹਾਂ। ਸੈਂਟਰ ਦੀਆਂ ਕਿੰਨੀਆਂ ਅਮੈਂਡਮੈਂਟਸ ਆਈਆਂ। ਤੁਹਾਡੇ ਸਾਹਮਣੇ ਪੰਜਾਬ ਯੂਨੀਵਰਸਿਟੀ ਐਕਟ ਆਇਆ, ਉਦੋਂ ਕਿਸੇ ਨੇ ਕੁਝ ਕੀਤਾ? ਉਸ ਤੋਂ ਬਾਅਦ ਐਗਰੀਕਲਚਰ ਯੂਨੀਵਰਸਿਟੀ ਐਕਟ ਆਇਆ, ਉਦੋਂ ਕਿਸੇ ਨੇ ਕੁਝ ਕੀਤਾ? ਫਿਰ ਉਸ ਤੋਂ ਬਾਅਦ ਆਲ ਇੰਡੀਆ ਗੁਰਦੁਆਰਾ ਐਕਟ ਵਾਸਤੇ ਤਿੰਨ ਵਾਰੀ ਸੈਂਟਰ ਗੌਰਮਿੰਟ ਕੋਲ ਕੋਸ਼ਿਸ਼ ਕੀਤੀ ਗਈ। ਸਭ ਤੋਂ ਪਹਿਲਾਂ 1956 ਵਿੱਚ ਐਮ.ਪੀ. ਓਬਰਾਏ ਜੋ ਕਿ ਪ੍ਰਾਈਵੇਟ ਮੈਂਬਰ ਸਨ, ਉਹ ਬਿਲ ਲੈ ਕੇ ਆਏ ਪਰ ਉਦੋਂ ਸਾਰੇ ਸੁੱਤੇ ਪਏ ਸਨ। ਉਸ ਤੋਂ ਬਾਅਦ 1977 ਵਿੱਚ ਜਸਟਿਸ ਹਰਬੰਸ ਸਿੰਘ ਨੇ ਇਸ ਬਾਰੇ ਖਰੜਾ ਤਿਆਰ ਕਰਕੇ ਸੈਂਟਰ ਵਿੱਚ ਭੇਜਿਆ, ਉਦੋਂ ਕਿਸੇ ਨੇ ਪਾਸ ਨਹੀਂ ਕਰਵਾਇਆ। ਫਿਰ ਸਾਲ 2002 ਵਿਚ ਸਰਦਾਰ ਕੁਲਵੰਤ ਸਿੰਘ ਟਿਵਾਣਾ ਨੇ ਇਸ ਵਾਸਤੇ ਡਰਾਫਟ ਤਿਆਰ ਕੀਤਾ ਪਰ nobody cared to take action on that. ਤਿੰਨ ਵਾਰ ਤੁਹਾਡੀਆਂ ਉਥੇ ਸਰਕਾਰਾਂ ਰਹੀਆਂ ਹਨ। ਤੁਹਾਡੇ ਵਾਜਪਾਈ ਜੀ ਪ੍ਰਧਾਨ ਮੰਤਰੀ ਰਹੇ ਹਨ।

(**ਅਵਾਜ਼ਾਂ :** ਹੁਣ ਵੀ ਇਨ੍ਹਾਂ ਦੀ ਸਰਕਾਰ ਹੈ।)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਫਿਰ ਇਥੇ ਕਿਉਂ ਰੌਲਾ ਪਾਈ ਜਾਂਦੇ ਹੋ, ਉਥੇ ਚਲੇ ਜਾਉ। ਇਥੇ ਤਾਂ ਤੁਹਾਡੇ ਕੋਲ ਕੁਝ ਹੈ ਹੀ ਨਹੀਂ।(ਹਾਸਾ) (ਵਿਘਨ)

**ਮਾਨਯੋਗ ਸਪੀਕਰ :** ਪਲੀਜ਼ ਕੰਟੀਨਿਊ ਰੱਖੋ। ਤੁਹਾਡਾ ਇਕ ਮਿੰਟ ਹੋਰ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਰਕਾਰਾਂ ਕੋਈ ਵੀ ਹੋਣ, ਮਸਲਾ ਸਿੱਖੀ ਦਾ ਹੈ। ਦਰਬਾਰ ਸਾਹਿਬ ਦੀ ਤੁਸੀਂ ਗੱਲ ਕਰਦੇ ਹੋ। ਉਦੋਂ ਆਪਾਂ ਮਰਜੀਵੜਿਆਂ ਦੀਆਂ ਸਹੁੰਆਂ ਖਾਧੀਆਂ। ਕੀ ਸਾਡੇ ਵਿਚੋਂ ਉਥੇ ਕੋਈ ਮਰਿਆ? ਜਦੋਂ ਟੈਂਕ ਅੰਦਰ ਵੜਿਆ, ਉਦੋਂ ਆਪਾਂ ਕਿੱਥੇ ਸੀ? (ਵਿਘਨ, ਸ਼ੋਰ) ਜਦੋਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਉਥੇ ਆਏ, ਉਨ੍ਹਾਂ ਨੂੰ ਕੌਣ ਲੈ ਕੇ ਆਇਆ? (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਮੋਫਰ ਜੀ, ਵਾਈਂਡ ਅੱਪ ਕਰੋ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਬੜੀ ਸੀਰੀਅਸ ਗੱਲ ਹੈ। ਉਸ ਵੇਲੇ ਸਾਨੂੰ ਸਾਰਿਆਂ ਨੂੰ ਫ਼ਿਕਰ ਪੈ ਗਿਆ ਕਿਉਂਕਿ ਗੱਲ ਸਿੱਖੀ ਦੀ ਚੱਲ ਪਈ ਸੀ। ਚਾਰੇ ਪਾਸੇ ਸਿੱਖੀ ਦਾ ਪ੍ਰਚਾਰ ਹੋਣ ਲੱਗ ਪਿਆ

ਸੀ। ਮੈਂ ਉਦੋਂ ਖੁਦ ਦਰਬਾਰ ਸਾਹਿਬ ਗਿਆ ਅਤੇ ਸੰਤ ਜਰਨੈਲ ਸਿੰਘ ਭਿੰਡਰਾਂ-ਵਾਲਿਆਂ ਨੂੰ ਜਾ ਕੇ ਇੱਕੋ ਗੱਲ ਕਹੀ ਕਿ ਪ੍ਰਚਾਰ ਦੀ ਗੱਲ ਚੱਲ ਪਈ ਹੈ, ਹੁਣ ਕੌਮ ਨੂੰ ਸਾਂਭ ਲਓ। ਉਸੇ ਵੇਲੇ ਸਾਰਿਆਂ ਨੂੰ ਫ਼ਿਕਰ ਪੈ ਗਿਆ ਕਿ ਪੋਲੀਟਿਕਸ ਹਿੱਲ ਗਈ ਤਾਂ ਜਾ ਕੇ ਦਿੱਲੀ ਵਿੱਚ ਉਹ ਸਭ ਗੱਲਾਂ ਹੋਈਆਂ ਤਾਂ ਤੁਹਾਡੇ ਤੇ ਅਟੈਕ ਹੋਇਆ। ਮੈਂ ਇੱਥੇ ਸਦਨ ਵਿੱਚ ਬਹੁਤਾ ਕਹਿਣਾ ਨਹੀਂ ਚਾਹੁੰਦਾ। ਆਪਣੇ ਘਰ ਵਿੱਚ ਉਦੋਂ ਤੱਕ ਕੋਈ ਦੁਸ਼ਮਣ ਨਹੀਂ ਵੜ ਸਕਦਾ ਜਦੋਂ ਤੱਕ ਅਸੀਂ ਆਪ ਨਾ ਚਾਹੀਏ।

**ਮਾਨਯੋਗ ਸਪੀਕਰ :** ਧੰਨਵਾਦ, ਮੋਫਰ ਸਾਹਿਬ। (ਵਿਘਨ, ਸ਼ੋਰ) ਟਾਈਮ ਹੋ ਚੁੱਕਾ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਇੱਕ ਮਿੰਟ ਮੈਨੂੰ ਕੰਪਲੀਟ ਕਰ ਲੈਣ ਦਿਓ ਜੀ। (ਵਿਘਨ, ਸ਼ੋਰ)

**ਮਾਨਯੋਗ ਸਪੀਕਰ :** ਢੀਂਡਸਾ ਸਾਹਿਬ ਬੋਲਣਾ ਚਾਹੁੰਦੇ ਹਨ ਹਾਂ ਜੀ, ਢੀਂਡਸਾ ਜੀ।

**ਵਿੱਤ, ਯੋਜਨਾ, ਵਿਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ** **

**ਮਾਨਯੋਗ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (ਵਿਘਨ, ਸ਼ੋਰ) ਨਾਗਰਾ ਜੀ, ਬੈਠ ਜਾਓ। (ਵਿਘਨ) ਮੋਫਰ ਸਾਹਿਬ ਦੀ ਸਪੀਚ ਤੋਂ ਬਿਨਾਂ ਕੁਝ ਵੀ ਰਿਕਾਰਡ ਨਾ ਕੀਤਾ ਜਾਵੇ। ਨਾਗਰਾ ਜੀ, ਬੈਠ ਜਾਓ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਦੇਖੋ, ਆਪਾਂ ਬੜੀ ਸੀਰੀਅਸ ਗੱਲ ਕਰ ਰਹੇ ਹਾਂ। ਗੱਲ ਇਹ ਹੈ ਕਿ ਜਿਥੋਂ ਤੱਕ ਗੁਰਦੁਆਰਾ ਐਕਟ ਬਣਾਉਣ ਦੀ ਗੱਲ ਆ ਰਹੀ ਹੈ, ਤੁਸੀਂ ਚਾਹੁੰਦੇ ਹੋ ਕਿ ਸਾਰੇ ਸਿੱਖ ਇਕੱਠੇ ਹੋ ਜਾਣ। ਸਾਰੇ ਗੁਰਦੁਆਰੇ ਜਿਨ੍ਹਾਂ ਦੀ ਸੇਵਾ ਸੰਭਾਲ ਵਾਸਤੇ ਆਪਾਂ ਰੋਜ਼ ਅਰਦਾਸਾਂ ਕਰਦੇ ਹਾਂ, ਉਸ ਵਾਸਤੇ ਤੁਸੀਂ ਗੁਰਦੁਆਰਾ ਐਕਟ ਲੈ ਕੇ ਆਓ।

**ਮਾਨਯੋਗ ਸਪੀਕਰ :** ਮੋਫਰ ਜੀ, ਤੁਸੀਂ ਆਪਣਾ ਮੂੰਹ ਇੱਧਰ ਚੇਅਰ ਵੱਲ ਕਰਕੇ ਗੱਲ ਕਰੋ ।

---

** Expunged as ordered by the Chair.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸੌਰੀ, ਸਪੀਕਰ ਸਾਹਿਬ। ਇਹ ਐਕਟ ਜੋ 1925 ਤੋਂ ਚਲਦਾ ਆ ਰਿਹਾ ਹੈ, ਜਿਸ ਬਾਰੇ ਕਿਸੇ ਨੇ ਗੌਰ ਨਹੀਂ ਕੀਤੀ, ਤੁਹਾਡੀਆਂ ਵੀ ਉਤੇ ਸਰਕਾਰਾਂ ਆਉਂਦੀਆਂ ਰਹੀਆਂ ਹਨ, ਹੁਣ ਵੀ ਤੁਹਾਡੀ ਸਰਕਾਰ ਆਈ ਹੈ। ਜੇ ਆਪਾਂ ਚਾਹੁੰਦੇ ਹਾਂ ਕਿ ਸਾਰੇ ਸਿੱਖ ਇਕੱਠੇ ਹੋਣ ਤਾਂ ਤੁਸੀਂ ਸੈਂਟਰ ਕੋਲ ਜਾ ਕੇ ਇਸ ਨੂੰ ਪਾਸ ਕਰਵਾਓ ਤਾਂ ਹੀ ਸਾਰੇ ਸਿੱਖ ਇਕੱਠੇ ਹੋਣਗੇ। ਤੁਸੀਂ ਕਿਸੇ ਬਾਹਰਲੇ ਮੁਲਕ ਜਾ ਕੇ ਆਓ, ਤੁਸੀਂ ਯੂਰਪ ਜਾਓ। ਤੁਸੀਂ ਉਥੋਂ ਦੇ ਮਿਊਜ਼ੀਅਮ ਦੇਖੋ। ਤੁਸੀਂ ਉਥੋਂ ਦੇ ਹਿਸਟੋਰੀਕਲ ਪਲੇਸਿਜ਼ ਦੇਖੋ। ਆਪਾਂ ਕੀ ਸਮਝਦੇ ਹਾਂ? ਸਾਡੀਆਂ ਇੰਨੀਆਂ ਪੁਰਾਣੀਆਂ ਯਾਦਾਂ ਹਨ ਪਰ ਉਨ੍ਹਾਂ ਨੂੰ ਕਿੱਥੇ ਸਾਂਭ ਕੇ ਰੱਖਿਆ ਹੈ? ਕਿਸ ਨੂੰ ਜ਼ਿੰਮੇਵਾਰੀ ਦਿੱਤੀ ਹੈ? ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਤੁਹਾਡੇ ਕਿਵੇਂ ਬਣਦੇ ਹਨ ? ** ** ਕੋਈ ਚੰਗਾ ਵਧੀਆ ਰਿਲੀਜੀਅਸ ਸਿੱਖ ਪ੍ਰਧਾਨ ਬਣਾਓ।

**Mr. Speaker :** Please expunge these words.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਤੁਸੀਂ ਗੱਲ ਸਿੱਖੀ ਦੀ ਕਰੋ । ਸਿੱਖੀ ਦਾ ਪ੍ਰਚਾਰ ਕਰੋ। ਸਿਰਫ਼ ਸਾਡਾ ਸਰੂਪ ਸਿੱਖੀ ਵਾਲਾ ਹੈ। (ਟਰੈਜ਼ਰੀ ਬੈਂਚਿਜ਼ ਵਲੋਂ ਵਿਘਨ)

**ਮਾਨਯੋਗ ਸਪੀਕਰ :** ਮੈਂ ਇਹ ਸ਼ਬਦ ਪਹਿਲਾਂ ਹੀ ਐਕਸਪੰਜ ਕਰਵਾ ਦਿੱਤੇ ਹਨ। ਕਿਰਪਾ ਕਰਕੇ ਬੈਠ ਜਾਓ।

(ਇਸ ਸਮੇਂ ਟਰੈਜ਼ਰੀ ਬੈਂਚਿਜ਼ ਅਤੇ ਆਪੋਜੀਸ਼ਨ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸ੍ਰੀ ਅਕਾਲ ਤਖ਼ਤ ਸਾਹਿਬ ਦਾ ਜਥੇਦਾਰ ਸੁਪਰੀਮ ਹੈ ਪਰ ਇਨ੍ਹਾਂ ਗੱਲਾਂ ਵਿੱਚ ਨਾ ਜਾਓ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਬੈਠ ਜਾਓ। ਮੈਂ 2-3 ਮਿੰਟ ਵਿੱਚ ਇਹ ਮਤਾ ਪਾਸ ਕਰਨਾ ਹੈ ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇਸ ਮਤੇ ਨੂੰ ਟਾਕ-ਆਊਟ ਕਰਵਾਓ ਕਿਉਂਕਿ ਸਮਾਂ ਹੋ ਚੁੱਕਾ ਹੈ।

**ਮਾਨਯੋਗ ਸਪੀਕਰ :** ਮੈਂ ਟਾਈਮ ਐਕਸਟੈਂਡ ਕੀਤਾ ਹੈ। (ਵਿਘਨ) (ਸ਼ੋਰ) ਮੈਂ ਬਕਾਇਦਾ ਪੁੱਛਿਆ ਹੈ। ਮੈਂ ਸਲਾਹ ਲਈ ਹੈ। (ਵਿਘਨ) (ਸ਼ੋਰ) ਮੈਂ ਇਹ ਮਤਾ ਪਾਸ ਕਰਵਾਉਣਾ ਹੈ। ਮਲੂਕਾ ਜੀ, ਬੈਠ ਜਾਓ। (ਵਿਘਨ) (ਸ਼ੋਰ) ਪਲੀਜ਼। ਤੁਹਾਡਾ ਹੀ ਟਾਈਮ ਘੱਟ ਰਿਹਾ ਹੈ।

---

**Expunged as ordered by the Chair.

**ਸਿੱਖਿਆ ਮੰਤਰੀ (ਡਾਕਟਰ ਦਲਜੀਤ ਸਿੰਘ ਚੀਮਾ) :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ :** ਨਹੀਂ, ਹੁਣ ਉਨ੍ਹਾਂ ਨੇ ਕਨਕਲੂਡ ਕਰ ਦਿੱਤਾ ਹੈ।

**ਸਿੱਖਿਆ ਮੰਤਰੀ :** ਸਪੀਕਰ ਸਾਹਿਬ, ਮੈਂ ਇੱਕ ਕਲੈਰੀਫਿਕੇਸ਼ਨ ਦੇਣੀ ਹੈ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਕਿਰਪਾ ਕਰਕੇ ਬੈਠ ਜਾਓ। ਮੋਫਰ ਜੀ, ਮੈਨੂੰ ਹੁਣ ਪਾਸ ਕਰਵਾ ਲੈਣ ਦਿਓ। ਹਾਂ ਜੀ, ਚੀਮਾ ਸਾਹਿਬ। (ਵਿਘਨ) (ਸ਼ੋਰ)

**ਸਿੱਖਿਆ ਮੰਤਰੀ :** ਸਪੀਕਰ ਸਾਹਿਬ, ਮੋਫਰ ਸਾਹਿਬ ਨੇ ਦੋ ਚੀਜ਼ਾਂ ਦਾ ਜ਼ਿਕਰ ਕੀਤਾ ਹੈ। ਇੱਕ ਉਨ੍ਹਾਂ ਨੇ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਐਕਟ ਦਾ ਜ਼ਿਕਰ ਕੀਤਾ ਹੈ। ਮੈਂ ਹਾਊਸ ਦੇ ਰਿਕਾਰਡ ਵਾਸਤੇ ਕਲੀਅਰ ਕਰਨਾ ਚਾਹੁੰਦਾ ਹਾਂ ਕਿ ਜਦੋਂ ਹਰਿਆਣੇ ਵਿੱਚ ਐਗਰੀਕਲਚਰ ਯੂਨੀਵਰਸਿਟੀ ਬਣੀ ਸੀ, ਉਨ੍ਹਾਂ ਨੇ ਪਹਿਲਾਂ ਪ੍ਰੈਜ਼ੀਡੈਂਟ ਆਫ ਇੰਡੀਆ ਦੀ ਕਨਸੈਂਟ ਲੈ ਕੇ, ਗੌਰਮਿੰਟ ਆਫ ਇੰਡੀਆ ਦੀ ਕਨਸੈਂਟ ਲੈ ਕੇ ਫਿਰ ਬਣਾਈ ਸੀ। ਦੂਸਰਾ, ਜਿਹੜੀ ਪੰਜਾਬ ਯੂਨੀਵਰਸਿਟੀ ਹੈ, ਹਰਿਆਣਾ ਵਿੱਚ ਭਾਵੇਂ ਕੁਰੂਕਸ਼ੇਤਰ ਯੂਨੀਵਰਸਿਟੀ ਬਣ ਗਈ ਹੈ, ਉਨ੍ਹਾਂ ਨੇ ਆਪਣੇ ਕਾਲਜ ਉਸ ਯੂਨੀਵਰਸਿਟੀ ਨਾਲ ਅਟੈਚ ਕਰ ਲਏ ਹਨ ਲੇਕਿਨ ਅੱਜ ਵੀ ਜਦੋਂ ਹਰਿਆਣਾ ਦੇ ਸੈਨੇਟ ਦੀ ਇਲੈਕਸ਼ਨ ਹੁੰਦੀ ਹੈ, ਹਰਿਆਣੇ ਦੇ ਗਰੈਜੂਏਟ ਮੈਂਬਰ ਅੱਜ ਵੀ ਚੁਣ ਕੇ ਪੰਜਾਬ ਯੂਨੀਵਰਸਿਟੀ ਵਿੱਚ ਆਉਂਦੇ ਹਨ। ਇਸ ਕਰਕੇ ਰਿਕਾਰਡ ਨੂੰ ਠੀਕ ਕਰ ਲਿਆ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

> ਕਿ ਇਹ ਸਦਨ ਰਾਜ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ ਕਿ ਕੇਂਦਰ ਸਰਕਾਰ ਨਾਲ ਮਾਮਲਾ ਉਠਾਇਆ ਜਾਵੇ ਕਿ ਕੋਈ ਵੀ ਰਾਜ ਸਰਕਾਰ ਦੂਸਰੇ ਰਾਜ ਦੇ ਧਾਰਮਿਕ ਮਸਲਿਆਂ/ਧਾਰਮਿਕ ਸੰਸਥਾਵਾਂ ਵਿੱਚ ਦਖਲ ਅੰਦਾਜ਼ੀ ਨਾ ਕਰੇ ।

***ਪ੍ਰਸਤਾਵ ਪ੍ਰਵਾਨ ਹੋਇਆ।***

---

## ISSUES RAISED BY HON'BLE MEMBERS RELATING TO THEIR CONSTITUENCIES

**ਮਾਨਯੋਗ ਸਪੀਕਰ :** ਅਗਲੀ ਆਈਟਮ। ਮਾਨਯੋਗ ਮੈਂਬਰਾਂ ਦੁਆਰਾ ਆਪਣੇ ਹਲਕਿਆਂ ਦੇ ਮੁੱਦੇ ਉਠਾਉਣ ਲਈ ਸਮਾਂ ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਕਿਰਪਾ ਕਰਕੇ ਬੈਠ ਜਾਓ। Why are you wasting the time? Please sit down now. *(Interruptions)* Please sit down. ਜਿਨ੍ਹਾਂ ਮੈਂਬਰਾਂ ਨੇ ਆਪਣਾ ਮੈਟਰ ਇੰਨ ਰਾਈਟਿੰਗ ਦਿੱਤਾ ਹੈ, ਉਹ ਇੰਨ ਰਾਈਟਿੰਗ ਪੜ੍ਹ ਲੈਣ ਅਤੇ ਜਿਨ੍ਹਾਂ ਨੇ ਇੰਨ ਰਾਈਟਿੰਗ ਨਹੀਂ ਦਿੱਤਾ, ਮੇਰੇ ਕੋਲ ਲਿਸਟ ਆ ਗਈ ਹੈ, ਉਹ ਦੋ ਮਿੰਟ ਵਿੱਚ ਆਪਣੀ ਗੱਲ ਕਹਿ ਲੈਣ ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

**Mr. Speaker :** Please sit down now. ਮੈਂ ਇੱਕ ਘੰਟਾ ਅਲਾਓ ਕੀਤਾ ਹੈ। ਜੇ ਤੁਸੀਂ ਨਹੀਂ ਲੈਣਾ ਚਾਹੁੰਦੇ ਤਾਂ ਫਿਰ ਤੁਹਾਡੀ ਮਰਜ਼ੀ। (ਵਿਘਨ, ਸ਼ੋਰ) Please sit down now.

**ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ (ਸ਼੍ਰੀ ਐਨ.ਕੇ.ਸ਼ਰਮਾ) :** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਇੱਕ-ਦੋ ਬੇਨਤੀਆਂ ਕਰਨੀਆਂ ਚਾਹੁੰਦਾ ਹਾਂ। ਮੇਰਾ ਹਲਕਾ ਡੇਰਾਬੱਸੀ ਮੋਸਟ ਡਿਵੈਲਪਿੰਗ ਏਰੀਆ ਹੈ। ਇਹ ਸਾਰਾ ਏਰੀਆ ਨੈਸ਼ਨਲ ਹਾਈਵੇਅ ਤੇ ਪੈਂਦਾ ਹੈ ਜਿਸ ਕਾਰਨ ਮੇਰੇ ਹਲਕੇ ਡੇਰਾਬੱਸੀ ਅਤੇ ਭਾਂਖਰਪੁਰ ਵਿੱਚ ਐਕਸੀਡੈਂਟ ਹੁੰਦੇ ਹੀ ਰਹਿੰਦੇ ਹਨ। ਜਿਸ ਕਾਰਨ ਅੱਜ ਡੇਰਾਬੱਸੀ ਵਿੱਚ ਓਵਰ ਬਰਿੱਜ ਬਣਾਉਣ ਦੀ ਬਹੁਤ ਵੱਡੀ ਲੋੜ ਹੈ। ਇਸ ਵਾਸਤੇ 147 ਕਰੋੜ ਰੁਪਏ ਦਾ ਐਸਟੀਮੇਟ ਪਾਸ ਹੋਇਆ ਸੀ ਪਰ ਕੇਂਦਰ ਵਿੱਚ ਕਾਂਗਰਸ ਦੀ ਸਰਕਾਰ ਹੋਣ ਕਰਕੇ ਉਹ ਪਾਸ ਨਹੀਂ ਹੋ ਸਕਿਆ। ...

**ਮਾਨਯੋਗ ਸਪੀਕਰ :** ਨਹੀਂ ਜੀ, ਆਪਣੇ ਹਲਕੇ ਦੀ ਗੱਲ ਕਰੋ।

**ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ :** ਮੈਂ, ਮਾਨਯੋਗ ਡਿਪਟੀ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਪ੍ਰੋਜੈਕਟ ਪਾਸ ਕਰਵਾ ਕੇ ਡੇਰਾਬੱਸੀ ਵਿੱਚ ਓਵਰ ਬਰਿੱਜ ਬਣਾਇਆ ਜਾਵੇ ਕਿਉਂਕਿ ਉਥੇ ਹੁਣ ਜਿਹੜੀ ਸਰਕਾਰ ਬਣ ਗਈ ਹੈ ....

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ ....

**ਮਾਨਯੋਗ ਸਪੀਕਰ :** ਨਾਗਰਾ ਸਾਹਿਬ, ਕਿਸੇ ਨੂੰ ਕ੍ਰਿਟੇਸਿਜ਼ਮ ਕਰਨ ਦੀ ਲੋੜ ਨਹੀਂ ਹੈ।

**ਮੁੱਖ ਸੰਸਦੀ ਸਕੱਤਰ, ਉਦਯੋਗ ਅਤੇ ਵਣਜ :** ਸਪੀਕਰ ਸਾਹਿਬ, ਇਹ ਕੰਮ ਛੇਤੀ ਕਰਵਾਇਆ ਜਾਵੇ। ਦੂਸਰਾ, ਮੁਹਾਲੀ ਵਾਲਾ ਏਅਰਪੋਰਟ ਵੀ ਬਣ ਕੇ ਤਿਆਰ ਹੋਇਆ ਪਿਆ ਹੈ। ਪਿਛਲੇ ਡੇਢ ਸਾਲ ਤੋਂ ਉਥੇ ਸਾਰਾ ਕੁਝ ਕੰਪਲੀਟ ਹੈ। ਕੇਂਦਰ ਵਿੱਚ ਆਪਣੀ ਸਰਕਾਰ ਨਾ ਹੋਣ ਕਾਰਨ ਉਹ ਏਅਰਪੋਰਟ ਚੱਲ ਨਹੀਂ ਸਕਿਆ ਸੀ। ਮੈਂ, ਡਿਪਟੀ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਕੇਂਦਰ ਨਾਲ ਇਹ ਮੈਟਰ ਟੇਕਅੱਪ ਕਰਕੇ ਚੰਡੀਗੜ੍ਹ ਤੋਂ ਫਲਾਈਟਾਂ ਫੌਰੀ ਤੌਰ ਤੇ ਸ਼ੁਰੂ ਕਰਵਾਈਆਂ ਜਾਣ ਤਾਂ ਕਿ ਬਿਜ਼ਨਸ ਵਧੇ ਫੁੱਲੇ ਅਤੇ ਨੌਜਵਾਨ ਵੀਰਾਂ ਨੂੰ ਰੋਜ਼ਗਾਰ ਮਿਲੇ। ਇਹ ਦੋ ਬੜੇ ਅਹਿਮ ਕੰਮ ਹਨ। ਵੈਸੇ ਮੇਰੇ ਹਲਕੇ ਵਿੱਚ ਬਹੁਤ ਡਿਵੈਲਪਮੈਂਟ ਹੋ ਰਹੀ ਹੈ ਔਰ ਇਸ ਦੇ ਚੰਗੇ ਨਤੀਜੇ ਵੀ ਸਾਹਮਣੇ ਆਏ ਹਨ। ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ :** ਸ਼ਰਮਾ ਜੀ, ਅੱਗੇ ਤੋਂ ਦੋ ਗੱਲਾਂ ਯਾਦ ਰੱਖਿਓ। ਨੰਬਰ ਇੱਕ, ਆਪਣੇ ਹਲਕੇ ਦੀ ਗੱਲ ਕਰਦੇ ਹੋਏ ਕਿਸੇ ਪ੍ਰਕਾਰ ਦੀ ਕੋਈ ਪੁਲੀਟੀਕਲ ਗੱਲ ਨਾ ਆਵੇ। ਦੂਜਾ, ਸਿਰਫ਼ ਤੇ ਸਿਰਫ਼ ਆਪਣੇ ਹਲਕੇ ਦੀ ਡਿਮਾਂਡ ਹੀ ਆਪਾਂ ਰੱਖਣੀ ਹੈ ਤਾਂ ਕਿ ਉਸ ਦੇ ਬਾਰੇ ਕੁਝ ਸੋਚਿਆ ਜਾ ਸਕੇ। ਸਰਕਾਰ ਵੱਲੋਂ ਇਥੇ ਕਿਸੇ ਨੇ ਜਵਾਬ ਨਹੀਂ ਦੇਣਾ ਹੈ। ਜਿਹੜਾ ਲਿਖ ਦਿੱਤਾ, ਉਹ ਸਰਕਾਰ ਕੋਲ ਚਲਿਆ ਜਾਵੇਗਾ ਅਤੇ ਇਸ ਬਾਰੇ ਸਰਕਾਰ ਕਾਰਵਾਈ ਕਰੇਗੀ। ਹੁਣ ਸ਼੍ਰੀਮਤੀ ਗੁਰਇਕਬਾਲ ਕੌਰ ਜੀ।

**ਸ਼੍ਰੀਮਤੀ ਗੁਰਇਕਬਾਲ ਕੌਰ (ਨਵਾਂ ਸ਼ਹਿਰ) :** ਸਪੀਕਰ ਸਾਹਿਬ, ਆਪ ਜੀ ਦੀ ਆਗਿਆ ਨਾਲ ਮੈਂ ਆਪਣੇ ਹਲਕੇ ਨਵਾਂ ਸ਼ਹਿਰ (ਸ਼ਹੀਦ ਭਗਤ

[ ਸ਼੍ਰੀਮਤੀ ਗੁਰਇਕਬਾਲ ਕੌਰ ]

ਸਿੰਘ ਨਗਰ) ਦੀ ਇੱਕ ਅਹਿਮ ਪ੍ਰਾਬਲਮ ਬਾਰੇ ਦੱਸਣ ਜਾ ਰਹੀ ਹਾਂ। ਜਿਵੇਂ ਅੱਜ ਆਲਰੈਡੀ ਇੱਥੇ ਐਜੂਕੇਸ਼ਨ ਦੇ ਸਬਜੈਕਟ ਤੇ ਗੱਲ ਹੋਈ ਹੈ। ਮੇਰਾ ਮਸਲਾ ਵੀ ਐਜੂਕੇਸ਼ਨ ਨਾਲ ਸੰਬੰਧਿਤ ਹੈ। ਨਵਾਂ ਸ਼ਹਿਰ, being hub, being the centre of my district, ਉਥੇ ਸਿਰਫ਼ ਇੱਕੋ ਹੀ ਗੌਰਮਿੰਟ ਹਾਈ ਸਕੂਲ ਹੈ। ਆਸੇ ਪਾਸੇ ਦੇ ਆਲਮੋਸਟ ਸਾਰੇ ਪਿੰਡਾਂ ਦੇ ਬੱਚੇ ਜਦੋਂ ਦਸਵੀਂ ਪਾਸ ਕਰ ਲੈਂਦੇ ਹਨ ਤਾਂ ਉਨ੍ਹਾਂ ਨੇ ਵੀ +1 ਅਤੇ +2 ਵਿੱਚ ਐਡਮਿਸ਼ਨ ਲੈਣੀ ਹੁੰਦੀ ਹੈ। ਜਿਵੇਂ ਕਿ ਪਹਿਲਾਂ ਗੱਲ ਹੋਈ ਸੀ ਇਨ੍ਹਾਂ ਸਕੂਲਾਂ ਵਿੱਚ ਸਿਰਫ ਦਲਿਤ ਜਾਂ ਐਸ.ਸੀਜ਼, ਬੀ.ਸੀਜ਼ ਦੇ ਬੱਚੇ ਆਉਂਦੇ ਹਨ। ਹੁਣ ਮਹਿੰਗਾਈ ਜ਼ੋਰਾਂ-ਸ਼ੋਰਾਂ ਤੇ ਹੈ, ਅਗਰ ਕਿਸੇ ਮਿਡਲ ਕਲਾਸ ਫੈਮਿਲੀ ਜਾਂ ਅਪਰ ਮਿਡਲ ਕਲਾਸ ਫੈਮਿਲੀ ਵਿੱਚ ਕੋਈ ਬਿਮਾਰੀ ਜਾਂ ਔਕੜ ਆ ਜਾਵੇ ਤਾਂ ਉਨ੍ਹਾਂ ਨੂੰ ਵੀ ਕਈ ਵਾਰੀ ਬੱਚੇ ਇਨ੍ਹਾਂ ਸਕੂਲਾਂ ਵਿੱਚ ਸ਼ਿਫਟ ਕਰਨੇ ਪੈਂਦੇ ਹਨ। ਉਸ ਸਕੂਲ ਵਿੱਚ 1000 ਦੇ ਕਰੀਬ ਬੱਚੇ ਹਨ। ਜ਼ਿਆਦਾ ਹੋਣ ਕਾਰਨ ਉਹ ਬਹੁਤ ਬੁਰੀ ਤਰ੍ਹਾਂ ਨਾਲ ਰੁਲਦੇ ਹਨ। ਇਹ ਜਿਹੜੇ ਬੱਚੇ ਹਨ, ਉਹ ਪ੍ਰਾਈਵੇਟ ਸਕੂਲਾਂ ਵਿੱਚ ਨਹੀਂ ਜਾ ਸਕਦੇ ਕਿਉਂਕਿ ਮਹਿੰਗੀ ਪੜ੍ਹਾਈ ਅਫੋਰਡ ਨਹੀਂ ਕਰ ਸਕਦੇ। ਇਸ ਲਈ ਸਾਨੂੰ ਉਸ ਹਲਕੇ ਵਿੱਚ ਇੱਕ ਹੋਰ ਸਕੂਲ ਦੀ ਬਹੁਤ ਜ਼ਰੂਰਤ ਹੈ। ਮੈਂ ਖੁਦ ਵੀ ਜਿਹੜੇ ਉਥੋਂ ਦੇ ਡੀ.ਈ.ਓ., ਪ੍ਰਿੰਸੀਪਲ ਹਨ, ਆਲਰੈਡੀ ਉਨ੍ਹਾਂ ਨੂੰ ਬਹੁਤ ਵਾਰੀ ਪੁੱਛ ਚੁੱਕੀ ਹਾਂ ਅਤੇ ਇਸ ਪ੍ਰੋਸੈਸ ਦੇ ਵਿੱਚ ਤੁਹਾਡੀ ਲੈਟਰ ਵੀ ਜਾ ਚੁੱਕੀ ਹੈ। ਇਸ ਲਈ ਕਿਰਪਾ ਕਰਕੇ ਉਥੇ ਛੇਤੀ ਤੋਂ ਛੇਤੀ ਪੈਸੇ ਭਿਜਵਾਓ ਕਿਉਂਕਿ ਬੱਚੇ ਪੁਰਾਣੇ ਸਕੂਲ ਦੇ ਵਿੱਚ ਅਕੰਮੋਡੇਟ ਨਹੀਂ ਹੋਣੇ। ਇਸ ਵਾਸਤੇ ਨਵਾਂ ਇਨਫਰਾਸਟ੍ਰਕਚਰ ਤਿਆਰ ਕਰਨਾ ਪੈਣਾ ਹੈ। ਕਿਰਪਾ ਕਰਕੇ ਇਸ ਨੂੰ ਛੇਤੀ ਟਾਈਮ ਬਾਊਂਡ ਕਰਕੇ, ਮਾਰਚ ਤੋਂ ਅਗਲਾ ਸ਼ੈਸ਼ਨ ਸ਼ੁਰੂ ਕਰਵਾ ਦਿਓ। Thank you very much.

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਸੋਮ ਪ੍ਰਕਾਸ਼) :** ਸਪੀਕਰ ਸਾਹਿਬ, ਮੈਂ ਫਗਵਾੜੇ ਦੇ ਸਬੰਧ ਵਿੱਚ ਇੱਕ ਗੱਲ ਕਹਿਣੀ ਹੈ। ਸਾਡੇ ਹਲਕੇ ਵਿੱਚ ਆਈ.ਟੀ.ਆਈ. ਬਣ ਰਹੀ ਹੈ। ਜਿਸ ਦੀ ਬਿਲਡਿੰਗ ਤਿਆਰ ਹੋ ਚੁੱਕੀ ਹੈ। ਮੈਂ ਇਸ ਸਬੰਧ ਵਿੱਚ ਕਈ ਵਾਰੀ ਮੰਤਰੀ ਜੀ ਨੂੰ ਬੇਨਤੀ ਵੀ ਕੀਤੀ ਹੈ। ਪਹਿਲਾਂ ਜੋਸ਼ੀ ਸਾਹਿਬ ਇਸ ਮਹਿਕਮੇ ਦੇ ਮੰਤਰੀ ਸਨ। ਉਹ ਆਪ ਜਾ ਕੇ ਮੌਕੇ ਤੇ ਦੇਖ ਕੇ ਵੀ ਆਏ ਸਨ। ਦੋ ਸਾਲ ਪਹਿਲਾਂ ਇਨ੍ਹਾਂ ਨੇ ਕਿਹਾ ਸੀ

ਕਿ ਅਸੀਂ ਉਥੇ ਕਲਾਸਾਂ ਸ਼ੁਰੂ ਕਰ ਦੇਵਾਂਗੇ ਪ੍ਰੰਤੂ ਅਜੇ ਤੱਕ ਕਲਾਸਾਂ ਸ਼ੁਰੂ ਨਹੀਂ ਹੋਈਆਂ। ਮਿੱਤਲ ਸਾਹਿਬ ਮਹਿਕਮੇ ਦੇ ਮੰਤਰੀ ਜੀ ਇਥੇ ਬੈਠੇ ਹਨ, ਇਨ੍ਹਾਂ ਨੇ ਆਪਣਾ ਡੀ.ਓ. ਲੈਟਰ ਵੀ ਲਿਖਿਆ ਹੈ। ਮੇਰੀ ਬੇਨਤੀ ਹੈ ਕਿ ਬਿਲਡਿੰਗ ਤਿਆਰ ਹੈ, ਇਸ ਲਈ ਇਥੇ ਕਲਾਸਾਂ ਸ਼ੁਰੂ ਕਰ ਦਿੱਤੀਆਂ ਜਾਣ। ਦੂਸਰੀ, ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਹੈ।

**ਮਾਨਯੋਗ ਸਪੀਕਰ :** ਨਹੀਂ, ਦੂਸਰੀ ਨਹੀਂ, ਇੱਕ ਹੀ ਕਰਨੀ ਹੈ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਸਪੀਕਰ ਸਾਹਿਬ, ਮੈਂ ਇੱਕ ਗੱਲ ਹੀ ਕਰਨੀ ਹੈ। ਇਹ ਇਸ ਦੇ ਨਾਲ ਹੀ ਸੰਬੰਧਿਤ ਹੈ। ਇਸ ਤੋਂ ਪਹਿਲਾਂ ਜਿਹੜਾ ਤੁਸੀਂ ਮਤਾ ਪਾਸ ਕੀਤਾ ਹੈ, ਮੇਰਾ ਨਾਮ ਲਿਖਿਆ ਸੀ ਕਿ ਮੈਂ ਬੋਲਣਾ ਹੈ। ਤੁਸੀਂ ਸਮੇਂ ਦੀ ਕਾਣੀ ਵੰਡ ਨਾ ਕਰਿਆ ਕਰੋ। ਜਦੋਂ ਮੇਰਾ ਨਾਮ ਲਿਖਿਆ ਸੀ ਤਾਂ ਮੈਨੂੰ ਬੁਲਾਉਣਾ ਚਾਹੀਦਾ ਸੀ। ਬੀ.ਜੇ.ਪੀ. ਵੱਲੋਂ ਕੋਈ ਬੰਦਾ ਨਹੀਂ ਬੋਲਿਆ। ਮੈਂ ਕਹਿੰਦਾ ਹਾਂ ਕਿ ਤੁਸੀਂ ਇਸ ਗੱਲ ਦਾ ਧਿਆਨ ਰੱਖਿਆ ਕਰੋ। ਇਥੇ ਇੰਨਾ ਸ਼ੋਰ-ਸ਼ਰਾਬਾ ਅਤੇ ਟੋਕਾ-ਟਾਕੀ ਹੁੰਦੀ ਹੈ ਜਿਸ ਨਾਲ ਕਾਫ਼ੀ ਟਾਈਮ ਵੇਸਟ ਹੋ ਜਾਂਦਾ ਹੈ ਪਰ ਜੇ ਕੰਮ ਦੀ ਗੱਲ ਕਰਨੀ ਹੋਵੇ ਤਾਂ ਉਸ ਵਾਸਤੇ ਤੁਸੀਂ ਸਮਾਂ ਨਹੀਂ ਦਿੰਦੇ ।

**ਮਾਨਯੋਗ ਸਪੀਕਰ :** ਹਾਂ ਜੀ, ਰਾਣਾ ਗੁਰਜੀਤ ਸਿੰਘ।

**ਰਾਣਾ ਗੁਰਜੀਤ ਸਿੰਘ (ਕਪੂਰਥਲਾ) :** ਸਪੀਕਰ ਸਾਹਿਬ, ਮੈਂ ਕਪੂਰਥਲਾ ਹਲਕੇ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਥੇ 100 ਪ੍ਰਤੀਸ਼ਤ ਸੀਵਰੇਜ ਦੇ ਕੰਮ ਅਤੇ 100 ਪ੍ਰਤੀਸ਼ਤ ਪੀਣ ਵਾਲਾ ਪਾਣੀ ਮਿਲਣਾ ਚਾਹੀਦਾ ਹੈ ਤਾਂ ਕਿ ਸ਼ਹਿਰ ਦੇ ਵਿਚ ਸਫ਼ਾਈ ਰਹੇ। ਸਾਲ 2006 ਵਿਚ 16 ਕਰੋੜ ਦੀ ਕੀਮਤ ਨਾਲ ਪ੍ਰਾਜੈਕਟ ਪਾਸ ਹੋਇਆ ਸੀ ਜਿਸ ਦਾ ਉਦਘਾਟਨ ਚੌਧਰੀ ਜਗਜੀਤ ਸਿੰਘ ਜੀ ਨੇ ਕੀਤਾ ਸੀ। ਕਾਂਗਰਸ ਦੀ ਸਰਕਾਰ ਚਲੀ ਗਈ ਅਤੇ ਸਾਰਾ ਕੰਮ ਬੰਦ ਹੋ ਗਿਆ। ਸਪੀਕਰ ਸਾਹਿਬ, ਉਸ ਪ੍ਰਾਜੈਕਟ ਲਈ ਖਾਤੇ ਵਿਚ ਢਾਈ-ਤਿੰਨ ਕਰੋੜ ਰੁਪਿਆ ਉਥੇ ਪਿਆ ਸੀ ਪਰੰਤੂ ਸਰਕਾਰ ਨੇ ਉਸ ਨੂੰ ਵਾਪਸ ਮੰਗਵਾ ਲਿਆ। ਫਿਰ ਸ਼੍ਰੀ ਮਨੋਰੰਜਨ ਕਾਲੀਆ ਜੀ ਸਥਾਨਕ ਸਰਕਾਰ ਵਿਭਾਗ ਦੇ ਵਜ਼ੀਰ ਬਣੇ। ਸਾਲ 2007 ਵਿਚ 50 ਕੁ ਲੱਖ ਰੁਪਏ ਦਾ ਉਥੇ ਕੰਮ ਕਰਵਾਇਆ ਗਿਆ, ਜਿਸ ਦਾ ਇਨ੍ਹਾਂ ਨੇ ਉਦਘਾਟਨ ਕੀਤਾ। ਫਿਰ ਸਰਕਾਰ ਭੁੱਲ ਗਈ ਕਿ ਅਸੀਂ ਇਹ ਪ੍ਰਾਜੈਕਟ ਪੂਰਾ ਕਰਵਾਉਣਾ ਹੈ।

**ਮਾਨਯੋਗ ਸਪੀਕਰ :** ਹੁਣ ਆਪਾਂ ਚਾਹੁੰਦੇ ਕੀ ਹਾਂ?

**ਰਾਣਾ ਗੁਰਜੀਤ ਸਿੰਘ :** ਫਿਰ ਉਸ ਤੋਂ ਬਾਅਦ ਅਸੀਂ ਹਾਈ ਕੋਰਟ ਤੋਂ ਆਰਡਰ ਕਰਵਾਏ ਪਰ ਕੰਮ ਫਿਰ ਵੀ ਚਾਲੂ ਨਹੀਂ ਹੋਇਆ। ਫਿਰ ਡਾਇਰੈਕਸ਼ਨਜ਼ ਕਰਵਾਈਆਂ। ਉਸ ਪ੍ਰਾਜੈਕਟ ਦਾ ਅਨੁਮਾਨ 20 ਕਰੋੜ ਰੁਪਏ ਦਾ ਬਣਿਆ ਸੀ। ਉਸ ਵੇਲੇ ਦੇ ਹਲਕਾ ਇੰਚਾਰਜ, ਸਰਦਾਰ ਰਘਬੀਰ ਸਿੰਘ ਜੀ ਨੇ ਉਸ ਦਾ ਤੀਜੀ ਵਾਰੀ ਨੀਂਹ ਪੱਥਰ ਰੱਖ ਦਿੱਤਾ। ਫਿਰ ਕੰਮ ਨਹੀਂ ਹੋਇਆ। ਸਾਲ 2012 ਦੀ ਇਲੈਕਸ਼ਨ ਤੋਂ ਪਹਿਲਾਂ ਸਾਲ 2011 ਵਿਚ ਮਾਨਯੋਗ ਮੁੱਖ ਮੰਤਰੀ ਜੀ ਨੇ ਉਥੇ ਉਸ ਕੰਮ ਦਾ ਚੌਥੀ ਵਾਰ ਨੀਂਹ ਪੱਥਰ ਰੱਖ ਦਿੱਤਾ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹੱਥ ਜੋੜ ਕੇ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇ ਇਕ ਵਾਰੀ ਹੋਰ ਉਸ ਕੰਮ ਦਾ ਨੀਂਹ ਪੱਥਰ ਰੱਖਣਾ ਹੈ ਤਾਂ ਰੱਖ ਲਵੋ ਲੇਕਿਨ ਉਹ ਕੰਮ ਕੰਪਲੀਟ ਜ਼ਰੂਰ ਕਰ ਦਿਉ। ਮੈਂ ਹੱਥ ਜੋੜ ਰਿਹਾ ਹਾਂ ਭਾਈ, ਕਰ ਦਿਉਗੇ?

**ਉਪ ਮੁੱਖ ਮੰਤਰੀ (ਬੈਠੇ ਬੈਠੇ) :** ਪੱਕਾ ਕਰ ਦਿਆਂਗੇ।

**ਰਾਣਾ ਗੁਰਜੀਤ ਸਿੰਘ :** ਸਪੀਕਰ ਸਾਹਿਬ, ਜਿਥੇ ਖੱਡੇ ਪੁੱਟੇ ਗਏ ਸਨ, ਉਨ੍ਹਾਂ ਕਾਰਨ ਗੰਦਗੀ ਬਹੁਤ ਫੈਲ ਰਹੀ ਹੈ.....(ਵਿਘਨ)

**ਉਪ ਮੁੱਖ ਮੰਤਰੀ (ਬੈਠੇ ਬੈਠੇ) :** ਰਾਣਾ ਜੀ, ਤੁਸੀਂ ਬੀਬੀ ਜੀ ਦਾ ਸਾਥ ਦਿੱਤਾ ਹੈ ਇਸ ਲਈ ਸਿੰਪੇਥੈਟੀਕਲੀ ਕੰਸੀਡਰ ਕਰਾਂਗੇ।

**ਮਾਨਯੋਗ ਸਪੀਕਰ :** ਤੁਹਾਡਾ ਪੁਆਇੰਟ ਆ ਗਿਆ ਹੈ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ.,ਬੀ.ਸੀ. ਦੀ ਭਲਾਈ (ਸ਼੍ਰੀ ਪਵਨ ਕੁਮਾਰ ਟੀਨੂੰ):** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਂਬਰ ਸਾਹਿਬਾਨ ਨੂੰ ਆਪਣੇ ਆਪਣੇ ਹਲਕਿਆਂ ਨਾਲ ਸੰਬੰਧਿਤ ਸਮੱਸਿਆਵਾਂ ਬਾਰੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਦੋਂ ਇਹ ਫੈਸਲਾ ਹੋਇਆ ਸੀ, ਉਦੋਂ ਸਿਰਫ਼ ਇਕ ਮੰਗ ਦੀ ਗੱਲ ਨਹੀਂ ਹੋਈ ਸੀ। ਇਹ ਕਿਹਾ ਸੀ ਕਿ ਆਪਣੇ ਹਲਕੇ ਦੀਆਂ ਮੰਗਾਂ ਬਾਰੇ ਗੱਲ ਕਰਨਗੇ.....

**ਮਾਨਯੋਗ ਸਪੀਕਰ :** ਇਹ ਫੈਸਲਾ ਹੋਇਆ ਸੀ ਕਿ ਇਕ ਘੰਟਾ ਦੇਣਾ ਹੈ। ਅੱਜ ਬੋਲਣ ਵਾਲੇ ਬੰਦੇ ਵੀ 35 ਹਨ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ.,ਬੀ.ਸੀ ਦੀ ਭਲਾਈ :** ਸਪੀਕਰ ਸਾਹਿਬ, ਲੋਕ ਸਭਾ ਦੀਆਂ ਇਲੈਕਸ਼ਨਾਂ ਤੋਂ ਪਹਿਲਾਂ

ਪੇਂਡੂ ਲਿੰਕ ਰੋਡਜ਼ ਦੀ ਰਿਪੇਅਰ ਕਰਨ ਵਾਸਤੇ 1700 ਕਰੋੜ ਰੁਪਏ ਦਾ ਪ੍ਰੋਗਰਾਮ ਬਣਾਇਆ ਗਿਆ ਸੀ ਲੇਕਿਨ ਉਦੋਂ ਠੇਕੇਦਾਰਾਂ ਨੇ ਹੜਤਾਲ ਕਰ ਦਿੱਤੀ ਸੀ ਅਤੇ ਉਨ੍ਹਾਂ ਨੇ ਇਸ ਵਾਸਤੇ 20 ਪਰਸੈਂਟ ਪ੍ਰੀਮੀਅਮ ਮੰਗਿਆ ਸੀ। ਸਾਡੀ ਅਫਸਰਸ਼ਾਹੀ ਇਸ ਮਾਮਲੇ ਉਤੇ ਫੈਸਲਾ ਨਾ ਕਰ ਸਕੀ, ਜਿਸ ਨੂੰ ਤਿੰਨ-ਚਾਰ ਸਾਲ ਲੱਗ ਗਏ। ਬਾਅਦ ਵਿਚ ਉਨ੍ਹਾਂ ਠੇਕੇਦਾਰਾਂ ਦੀ 20 ਪਰਸੈਂਟ ਪ੍ਰੀਮੀਅਮ ਦੀ ਮੰਗ ਮੰਨ ਲਈ ਗਈ। ਫਿਰ 20 ਪਰਸੈਂਟ ਸੜਕਾਂ ਕੱਟਣ ਦਾ ਫੈਸਲਾ ਲੈ ਲਿਆ। ਉਸ ਵਿਚ ਅਫ਼ਸਰ ਸਾਹਿਬਾਨਾਂ ਨੇ ਇਕੱਲੇ ਇਕੱਲੇ ਹਲਕੇ ਦੀ 20 ਪਰਸੈਂਟ ਰੋਡ ਕੱਟਣ ਦੀ ਬਜਾਏ ਇਹ ਫੈਸਲਾ ਕਰ ਲਿਆ ਕਿ ਸਾਲ 2005 ਤੱਕ ਜਿਹੜੀਆਂ ਸੜਕਾਂ ਬਣਦੀਆਂ ਹਨ, ਉਹ ਬਣਾ ਕੇ ਬਾਕੀ ਛੱਡ ਦਿਉ। ਮੇਰੇ ਹਲਕੇ ਆਦਮਪੁਰ ਵਿਚ 2006 ਵਿਚ 147 ਕਿਲੋਮੀਟਰ ਸੜਕਾਂ ਬਣਨੀਆਂ ਸਨ ਲੇਕਿਨ ਅਫ਼ਸਰਾਂ ਨੇ ਸਾਲ 2005 ਤੱਕ ਦੀਆਂ ਸੜਕਾਂ ਬਣਾਉਣ ਦਾ ਫੈਸਲਾ ਲੈ ਲਿਆ। ਸਪੀਕਰ ਸਾਹਿਬ, ਇਸ ਕਾਰਨ ਮੇਰੇ ਹਲਕੇ ਵਿੱਚ 147 ਕਿਲੋਮੀਟਰ ਵਿਚੋਂ 140 ਕਿਲੋਮੀਟਰ ਸੜਕ ਉਡ ਗਈ ਤੇ ਸਿਰਫ 7 ਕਿਲੋਮੀਟਰ ਹੀ ਰਹਿ ਗਈ। ਸਪੀਕਰ ਸਾਹਿਬ, ਇਹ ਬੜੀ ਬੇਇਨਸਾਫ਼ੀ ਹੋਈ ਹੈ। ਜਦੋਂ ਵੀ ਇਸ ਤਰ੍ਹਾਂ ਦਾ ਕੋਈ ਫੈਸਲਾ ਹੁੰਦਾ ਹੈ ਤਾਂ ਇਸ ਬਾਰੇ ਅਫ਼ਸਰਾਂ ਨੂੰ ਚੁਣੇ ਹੋਏ ਨੁਮਾਇੰਦਿਆਂ ਨੂੰ ਪੁੱਛ ਕੇ ਕੋਈ ਫੈਸਲਾ ਲੈਣਾ ਚਾਹੀਦਾ ਹੈ ਕਿ 20 ਪਰਸੈਂਟ ਕੱਟਣਾ ਹੈ ਤੇ ਉਸ ਵਾਸਤੇ ਕੀ ਕਰਨਾ ਹੈ।

**Mr. Speaker :** Thank you.

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ.,ਬੀ.ਸੀ ਦੀ ਭਲਾਈ :** ਸਪੀਕਰ ਸਾਹਿਬ, ਮੈਂ ਦੂਜੀ ਗੱਲ ਕਹਿਣਾ ਚਾਹੁੰਦਾ ਹਾਂ.....

**ਮਾਨਯੋਗ ਸਪੀਕਰ :** ਨਹੀਂ ਜੀ, ਨਹੀਂ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ.,ਬੀ.ਸੀ ਦੀ ਭਲਾਈ :** ਸਪੀਕਰ ਸਾਹਿਬ, ਦੂਜਾ ਪਾਣੀ ਦਾ ਮਸਲਾ ਹੈ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਪੀਣ ਵਾਲੇ ਪਾਣੀ ਦੀ ਸਕੀਮ ਬਣੀ ਸੀ, ਜੋ ਕਿ ਪਾਰਸ਼ਲੀ ਕਵਰਡ ਪਿੰਡ ਅਤੇ ਨਾਟ ਕਵਰਡ ਪਿੰਡ (ਪੀ.ਸੀ. ਤੇ ਐਨ.ਸੀ.) ਵਾਲੀ ਸਕੀਮ ਸੀ। ਇਹ ਸਕੀਮ ਪੰਜ-ਛੇ ਸਾਲ ਪਹਿਲਾਂ ਬਣੀ ਸੀ, ਤਿੰਨ ਤਿੰਨ ਪਿੰਡਾਂ ਨੂੰ ਜੋੜ ਕੇ ਇਕ ਟੈਂਕੀ ਬਣਾ ਦਿੱਤੀ ਗਈ ਸੀ। ਜਿਸ ਪਿੰਡ ਵਿਚ ਟੈਂਕੀ ਬਣੀ ਉਥੇ ਤਾਂ ਪਾਣੀ ਮਿਲ ਗਿਆ, ਉਹ ਪਾਰਸ਼ਲੀ ਕਵਰਡ ਪਿੰਡ ਹੋ ਗਿਆ ਤੇ

ਜਿਹੜੇ ਨਾਲ ਲਗਦੇ ਪਿੰਡ ਸੀ ਜਿਨ੍ਹਾਂ ਨੂੰ ਰਿਕਾਰਡ ਵਿਚ ਮੰਨ ਲਿਆ ਗਿਆ ਸੀ ਕਿ ਪਾਣੀ ਪਹੁੰਚ ਗਿਆ ਹੈ। ਅਸਲੀਅਤ ਵਿੱਚ, ਸਪੀਕਰ ਸਾਹਿਬ, ਉਨ੍ਹਾਂ ਵਿੱਚ ਪਾਣੀ ਦੀ ਇੱਕ ਬੂੰਦ ਵੀ ਨਹੀਂ ਪਹੁੰਚੀ। ਇੱਥੇ ਮਾਨਯੋਗ ਉਪ ਮੁੱਖ ਮੰਤਰੀ, ਮੰਤਰੀ ਸਾਹਿਬਾਨ ਤੇ ਸਰਕਾਰ ਬੈਠੀ ਹੈ, ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਹ ਜਿਹੜੇ ਪਿੰਡ ਹਨ, ਅਸਲ ਵਿੱਚ ਉਨ੍ਹਾਂ ਨੂੰ ਪਾਣੀ ਨਹੀਂ ਜਾ ਰਿਹਾ। ਫਾਈਲਾਂ ਮੁਤਾਬਕ ਨਾ ਮੰਨਿਆ ਜਾਵੇ ਕਿ ਉਨ੍ਹਾਂ ਨੂੰ ਪਾਣੀ ਜਾ ਰਿਹਾ ਹੈ। ਮੈਂ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਪਾਣੀ ਜ਼ਰੂਰ ਦਿੱਤਾ ਜਾਵੇ ਅਤੇ ਟੈਂਕੀਆਂ ਵੀ ਨਵੀਆਂ ਬਣਾਉਣ ਦਾ ਕੰਮ ਸ਼ੁਰੂ ਕੀਤਾ ਜਾਵੇ।

**ਸਰਦਾਰ ਕੁਲਜੀਤ ਸਿੰਘ ਨਾਗਰਾ (ਫਤਹਿਗੜ੍ਹ ਸਾਹਿਬ):** ਸਪੀਕਰ ਸਾਹਿਬ, ਹਲਕਾ ਫਤਹਿਗੜ੍ਹ ਸਾਹਿਬ ਵਿੱਚ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ, ਬਾਬਾ ਫਤਹਿ ਸਿੰਘ ਜੀ ਤੇ ਮਾਤਾ ਗੁਜਰ ਕੌਰ ਜੀ ਦੀ ਯਾਦ ਵਿੱਚ ਸਾਲ 2006-07 ਵਿੱਚ ਪਿੰਡ ਪੀਰਜੈਨ ਵਿਖੇ ਇੱਕ ਜੱਚਾ-ਬੱਚਾ ਹਸਪਤਾਲ/ ਚਾਈਲਡ ਕੇਅਰ ਹਸਪਤਾਲ ਦਾ ਨਿਰਮਾਣ ਸ਼ੁਰੂ ਹੋਇਆ ਸੀ, ਜਿਸ ਤੇ ਪੰਜਾਬ ਦੀ ਉਸ ਵੇਲੇ ਦੀ ਸਰਕਾਰ ਨੇ 250 ਕਰੋੜ ਰੁਪਿਆ ਖਰਚ ਕੀਤਾ ਸੀ। ਉਸ ਦੀ ਅੱਧੀ ਬਿਲਡਿੰਗ ਤਕਰੀਬਨ ਬਣ ਗਈ ਸੀ। ਜਦੋਂ ਸਾਲ 2007 ਵਿੱਚ ਸਰਕਾਰ ਬਦਲੀ ਤਾਂ ਇਸ ਵਾਸਤੇ ਢਾਈ ਕਰੋੜ ਰੁਪਿਆ ਫਿਰ ਅਲਾਟ ਕੀਤਾ ਗਿਆ ਸੀ ਪਰ ਬਾਅਦ ਵਿੱਚ ਇਹ ਵਾਪਸ ਲੈ ਲਿਆ ਗਿਆ ਅਤੇ ਉਦੋਂ ਤੋਂ ਉਥੇ ਨਿਰਮਾਣ ਦਾ ਕੰਮ ਬੰਦ ਹੋ ਗਿਆ। ਉਸ ਗੱਲ ਤੇ ਬੜਾ ਹੱਲਾ ਹੋਇਆ। ਅਖੀਰ ਵਿੱਚ ਹਾਈ ਕੋਰਟ ਵਿੱਚ ਪੀ.ਆਈ.ਐਲ. ਪਾਈ ਗਈ, ਜਿਸ ਵਿੱਚ ਸਰਕਾਰ ਨੇ ਐਫੀਡੈਵਿਟ ਦਿੱਤਾ ਕਿ ਅਸੀਂ ਇਸ ਨੂੰ 16 ਮਹੀਨੇ ਵਿੱਚ ਕੰਪਲੀਟ ਕਰਾਂਗੇ ਪਰੰਤੂ 22 ਮਹੀਨੇ ਤੋਂ ਉੱਤੇ ਸਮਾਂ ਹੋ ਚੱਲਿਆ ਹੈ, ਇਹ ਹਸਪਤਾਲ ਕੰਪਲੀਟ ਨਹੀਂ ਹੋਇਆ। ਇਸ ਤੋਂ ਇਲਾਵਾ ਚਨਾਰਥਲ ਪਿੰਡ ਵਿਖੇ ਇੱਕ ਬਹੁਤ ਸੋਹਣਾ ਹਸਪਤਾਲ ਸਰਕਾਰ ਨੇ ਬਣਾ ਕੇ ਖੜ੍ਹਾ ਕੀਤਾ ਹੋਇਆ ਹੈ। ਉਸ ਹਸਪਤਾਲ ਦੀ ਬਿਲਡਿੰਗ ਵੀ ਬੜੀ ਸੋਹਣੀ ਹੈ।

**ਮਾਨਯੋਗ ਸਪੀਕਰ :** ਸੈਕਿੰਡ ਸਵਾਲ ਨਹੀਂ ਕਰਨਾ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਇਹ ਸੈਕਿੰਡ ਨਹੀਂ ਹੈ ਜੀ। ਇਹ ਵੀ ਹਸਪਤਾਲ ਦੇ ਨਾਲ ਹੀ ਸੰਬੰਧਿਤ ਹੈ। ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ ਬੰਦ ਪਏ ਹਸਪਤਾਲ ਨੂੰ ਸਟਾਫ਼ ਦਿੱਤਾ ਜਾਵੇ, ਇੰਨੀ

ਸੋਹਣੀ ਬਿਲਡਿੰਗ ਸਾਡੇ ਪੂਰੇ ਜ਼ਿਲ੍ਹੇ ਵਿੱਚ ਨਹੀਂ ਹੈ ਜੀ। ਮੇਰੀ ਮੰਗ ਹੈ ਕਿ ਉਥੇ ਸਟਾਫ਼ ਵੀ ਦਿੱਤਾ ਜਾਵੇ ਤਾਂ ਕਿ ਉਥੋਂ ਦੇ 60-70 ਪਿੰਡਾਂ ਨੂੰ ਇਸ ਦਾ ਫਾਇਦਾ ਹੋਵੇ। ਹੰਸਾਲੀ ਸਾਹਿਬ, ਪਿੰਡ ਖੇੜੇ ਵਿਖੇ ਇੱਕ ਹਸਪਤਾਲ ਤਿਆਰ ਹੋ ਰਿਹਾ ਸੀ, ਉਹ ਵੀ ਅੱਧ ਵਿਚਾਲੇ ਖੜ੍ਹਾ ਹੈ। ਇਸ ਨੂੰ ਵੀ ਪੂਰਾ ਕੀਤਾ ਜਾਵੇ। ਜ਼ਿਲ੍ਹਾ ਹੈਡਕੁਆਰਟਰ ਵਿਖੇ ਬੱਸ ਸਟੈਂਡ ਬਣਾਉਣ ਸਬੰਧੀ ਪਿਛਲੀ ਵਾਰੀ ਸਦਨ ਵਿੱਚ ਵਾਅਦਾ ਕੀਤਾ ਸੀ....

**ਮਾਨਯੋਗ ਸਪੀਕਰ :** ਤੁਹਾਡੀ ਗੱਲ ਆ ਗਈ ਹੈ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਮੈਂ ਇੱਕ ਮਿੰਟ ਵਿੱਚ ਖ਼ਤਮ ਕਰ ਦੇਵਾਂਗਾ ਜੀ।

**ਮਾਨਯੋਗ ਸਪੀਕਰ :** ਨਹੀਂ ਜੀ। ਤੁਸੀਂ ਗੱਲ ਮੰਨਿਆ ਕਰੋ। ਤੁਸੀਂ ਬੈਠ ਜਾਉ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ (ਗਿੱਲ, ਐਸ.ਸੀ.):** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਤੁਸੀਂ ਮੈਨੂੰ ਆਪਣੇ ਵਿਧਾਨ ਸਭਾ ਹਲਕੇ ਗਿੱਲ ਦੀ ਗੱਲ ਕਰਨ ਵਾਸਤੇ ਸਮਾਂ ਦਿੱਤਾ ਹੈ। ਮੇਰਾ ਹਲਕਾ ਗਿੱਲ ਲੁਧਿਆਣਾ ਸ਼ਹਿਰ ਦੇ ਲਗਭਗ 85% ਏਰੀਏ ਵਿੱਚ ਫੈਲਿਆ ਹੋਇਆ ਹੈ ਤੇ ਇਸ ਏਰੀਏ ਦੀ ਲਗਭਗ 70,000 ਅਬਾਦੀ ਹੈ। ਵੈਸੇ ਤਾਂ ਚਾਹੀਦਾ ਸੀ ਕਿ ਇਸ ਦੀ ਹੱਦ ਵਧਾ ਦਿੰਦੇ ਕਿਉਂਕਿ ਇੱਥੇ ਬਹੁਤ ਵੱਡੀਆਂ ਵੱਡੀਆਂ ਕਾਲੋਨੀਆਂ ਹਨ। ਇਹ ਕਾਲੋਨੀਆਂ ਜਿਨ੍ਹਾਂ ਨੂੰ ਪਿੰਡਾਂ ਦਾ ਰੂਪ ਦਿੱਤਾ ਹੋਇਆ ਹੈ, ਇਨ੍ਹਾਂ ਦੀ ਅਬਾਦੀ 3000 ਤੋਂ ਲੈ ਕੇ 5000 ਤੱਕ ਹੈ। ਇਨ੍ਹਾਂ ਪਿੰਡਾਂ ਵਿੱਚ ਨਾ ਵਾਟਰ ਸਪਲਾਈ, ਨਾ ਸੀਵਰੇਜ, ਨਾ ਸੜਕਾਂ ਅਤੇ ਨਾ ਹੀ ਬਿਜਲੀ ਦੀ ਕੋਈ ਸਹੂਲਤ ਦਿੱਤੀ ਹੋਈ ਹੈ। ਇਨ੍ਹਾਂ ਦੇ ਰਸਤੇ ਵੀ ਕੱਚੇ ਹਨ। ਸੋ, ਮੈਂ ਆਪ ਜੀ ਰਾਹੀਂ ਬੇਨਤੀ ਕਰਦਾ ਹਾਂ ਕਿ ਜਾਂ ਤਾਂ ਇਨ੍ਹਾਂ ਦੀ ਹੱਦ ਵਧਾ ਦਿੱਤੀ ਜਾਵੇ ਜਾਂ ਸ਼ਹਿਰ ਵਾਲੀਆਂ ਸਹੂਲਤਾਂ ਇਨ੍ਹਾਂ ਕਾਲੋਨੀਆਂ ਨੂੰ ਦਿੱਤੀਆਂ ਜਾਣ ਜੀ। ਧੰਨਵਾਦ ਜੀ।

**ਸ਼੍ਰੀ ਤਰਲੋਚਨ ਸਿੰਘ (ਬੰਗਾ, ਐਸ.ਸੀ.) :** ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਹੀ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਮੇਰੇ ਹਲਕੇ ਬੰਗਾ ਦੀਆਂ ਸਮੱਸਿਆਵਾਂ ਸੁਣਾਉਣ ਵਾਸਤੇ ਟਾਈਮ ਦਿੱਤਾ ਹੈ ਪਰ ਨਾਲ ਤੁਸੀਂ ਸ਼ਰਤ ਲਗਾ ਦਿੱਤੀ ਕਿ ਇੱਕੋ ਹੀ ਮੰਗ ਰੱਖਣੀ ਹੈ। ਸਾਡੇ ਹਲਕੇ ਬੰਗਾ ਵਿੱਚ ਪੀਣ ਵਾਲੇ ਪਾਣੀ

[ ਸ਼੍ਰੀ ਤਰਲੋਚਨ ਸਿੰਘ ]

ਦੀ ਬਹੁਤ ਵੱਡੀ ਸਮੱਸਿਆ ਹੈ, ਜਿਸ ਤਰ੍ਹਾਂ ਆਪਾਂ ਸਾਰੇ ਮੈਂਬਰ ਸਾਹਿਬਾਨ ਤੇ ਸਰਕਾਰ ਜਾਣਦੀ ਹੈ ਕਿ ਪਾਣੀ ਦਾ ਲੈਵਲ ਬਹੁਤ ਥੱਲੇ ਚਲਿਆ ਗਿਆ ਹੈ। ਗਰੀਬ ਲੋਕ ਨਲਕੇ ਤੇ ਸਬਮਰਸੀਬਲ ਤਾਂ ਲਗਵਾ ਨਹੀਂ ਸਕਦੇ। ਸਰਕਾਰ ਦੀਆਂ ਜਿਹੜੀਆਂ ਟੈਂਕੀਆਂ ਹਨ, ਉਹ ਵੀ ਦਮ ਤੋੜ ਚੁੱਕੀਆਂ ਹਨ।

ਸਪੀਕਰ ਸਾਹਿਬ, ਮੇਰੇ ਆਪਣੇ ਹੀ ਪਿੰਡ ਸੂੰਢ-ਮਕਸੂਦਪੁਰ ਵਿੱਚ ਇੱਕ ਬਹੁਤ ਵੱਡਾ ਘਪਲਾ ਹੋਇਆ ਹੈ, ਉਥੇ ਪਿਛਲੇ 4-5 ਸਾਲਾਂ ਵਿੱਚ ਪਾਣੀ ਦੀ ਸਿਰਫ਼ ਇੱਕ ਟੈਂਕੀ ਬਣੀ ਹੈ। ਇਸ ਵਿੱਚ ਵੀ ਜਿਹੜੀ ਮੋਟਰ ਪਾਈ ਗਈ ਹੈ, ਸਰਕਾਰੀ ਕਾਗਜ਼ਾਂ ਵਿੱਚ ਉਸ ਦੀ ਹਾਰਸ ਪਾਵਰ 15 ਦਿਖਾਈ ਗਈ ਹੈ ਜਦਕਿ ਅਸਲ ਵਿੱਚ ਇਹ ਸਾਢੇ ਸੱਤ ਹਾਰਸ ਪਾਵਰ ਦੀ ਹੀ ਹੈ। ਮੈਂ ਇਹ ਵੀ ਬੇਨਤੀ ਕਰਾਂਗਾ ਕਿ ਪਿੰਡ ਮੁਕੰਦਪੁਰ ਵਿੱਚ ਟੈਂਕੀ ਦਾ ਕੰਮ ਸ਼ੁਰੂ ਹੋਇਆ ਸੀ ਪਰ ਉਹ ਵੀ ਵਿਚੇ ਹੀ ਲਟਕਦਾ ਪਿਆ ਹੈ। ਪਿੰਡ ਬਹਿਰਾਮ ਅਤੇ ਰਾਏਪੁਰ ਡੱਬੇ ਵਿੱਚ ਵੀ ਕੰਮ ਸ਼ੁਰੂ ਹੋਇਆ ਸੀ ਪਰੰਤੂ ਪੈਸਿਆਂ ਦੀ ਘਾਟ ਕਾਰਨ ਇਹ ਸਾਰੇ ਕੰਮ ਅਧੂਰੇ ਪਏ ਹਨ। ਲੋਕਾਂ ਨੂੰ ਪੀਣ ਵਾਲਾ ਪਾਣੀ ਨਹੀਂ ਮਿਲ ਰਿਹਾ। ਮੈਂ ਚਾਹੁੰਦਾ ਹਾਂ ਕਿ ਸਰਕਾਰ ਇਨ੍ਹਾਂ ਕੰਮਾਂ ਨੂੰ ਪਹਿਲ ਦੇ ਅਧਾਰ ਤੇ ਕਰੇ। ਡਿਪਟੀ ਸੀ.ਐਮ. ਸਾਹਿਬ ਇੱਥੇ ਬੈਠੇ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਜਿਹੜੀ ਮੈਂ ਆਪਣੇ ਪਿੰਡ ਦੀ ਪ੍ਰਾਬਲਮ ਦੱਸੀ ਹੈ, ਉਥੇ ਕਾਗਜ਼ਾਂ ਵਿੱਚ 15 ਹਾਰਸ ਪਾਵਰ ਦੀ ਮੋਟਰ ਦਿਖਾਈ ਗਈ ਹੈ ਪਰੰਤੂ ਐਕਚੂਅਲੀ ਇਹ ਸਾਢੇ ਸੱਤ ਹਾਰਸ ਪਾਵਰ ਦੀ ਹੀ ਹੈ ਅਤੇ ਦੋ ਪਿੰਡਾਂ ਸੂੰਢ ਤੇ ਮਕਸੂਦਪੁਰ ਨੂੰ ਇਸ ਵਿੱਚੋਂ ਪਾਣੀ ਜਾ ਰਿਹਾ ਹੈ, ਕੀ ਇਸ ਦੀ ਇਨਕੁਆਇਰੀ ਕਰਵਾਈ ਜਾਵੇਗੀ। ਬਹੁਤ ਬਹੁਤ ਧੰਨਵਾਦ।

**ਮੁੱਖ ਸੰਸਦੀ ਸਕੱਤਰ, ਖੁਰਾਕ ਅਤੇ ਸਿਵਲ ਸਪਲਾਈ (ਸ਼੍ਰੀ ਪ੍ਰਕਾਸ਼ ਚੰਦ ਗਰਗ) :** ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਮੇਰੇ ਹਲਕੇ ਸੰਗਰੂਰ ਦੀ ਪ੍ਰਾਬਲਮ ਦੱਸਣ ਲਈ ਤੁਸੀਂ ਮੈਨੂੰ ਮੌਕਾ ਦਿੱਤਾ ਹੈ। ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੇ ਉੱਦਮ ਸਦਕਾ ਸੰਗਰੂਰ ਹਲਕੇ ਦੇ ਘਾਬਦਾ ਪਿੰਡ ਵਿਚ ਸਾਨੂੰ ਪੀ.ਜੀ.ਆਈ ਦਾ 300 ਬੈੱਡ ਦਾ ਸੈਟੇਲਾਈਟ ਹਸਪਤਾਲ ਮਿਲਿਆ ਹੈ। ਜਿਸ ਵਾਸਤੇ ਪੰਜਾਬ ਸਰਕਾਰ ਨੇ ਮਿਤੀ 23.05.2012 ਨੂੰ 25 ਏਕੜ ਜ਼ਮੀਨ ਹੈਲਥ ਮਨਿਸਟਰੀ ਆਫ ਇੰਡੀਆ ਦੇ ਨਾਂ ਤੇ ਮਿਊਟੇਸ਼ਨ ਕਰਵਾਈ ਸੀ ਪਰ ਦੋ ਸਾਲ ਬੀਤ ਜਾਣ ਦੇ ਬਾਵਜੂਦ ਕੇਂਦਰ ਸਰਕਾਰ ਵਲੋਂ ਇਸ

ਸਬੰਧੀ ਕੋਈ ਵੀ ਫੰਡ ਰਿਲੀਜ਼ ਨਹੀਂ ਹੋਇਆ। ਉਸ ਪਿੰਡ ਵਿੱਚ ਸਰਕਾਰ ਨੇ 100 ਕਰੋੜ ਰੁਪਏ ਦੇ ਕਰੀਬ ਜ਼ਮੀਨ ਵੀ ਦੇ ਦਿੱਤੀ ਹੈ। ਮੈਂ ਉਪ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਤਕਰੀਬਨ 425 ਕਰੋੜ ਰੁਪਏ ਦੀ ਲਾਗਤ ਵਾਲੇ ਇਸ ਪ੍ਰਾਜੈਕਟ ਨੂੰ ਜਲਦੀ ਤੋਂ ਜਲਦੀ ਪੂਰਾ ਕਰਵਾਉਣ ਦਾ ਯਤਨ ਕੀਤਾ ਜਾਵੇ ਕਿਉਂਕਿ ਇਸ ਹਸਪਤਾਲ ਦੇ ਬਣਨ ਨਾਲ ਸਾਡੇ ਇਲਾਕੇ ਦੇ 50 ਕਿਲੋਮੀਟਰ ਏਰੀਏ ਦੇ ਮਰੀਜ਼ਾਂ ਨੂੰ ਬਹੁਤ ਵੱਡੀ ਰਾਹਤ ਮਿਲਣੀ ਹੈ। ਸਪੀਕਰ ਸਾਹਿਬ, ਇਹ ਹਸਪਤਾਲ ਸੰਗਰੂਰ ਹਾਈਵੇਅ ਤੇ ਹੋਣ ਕਰਕੇ ਇਸ ਦੇ 100 ਕਿਲੋਮੀਟਰ ਦੇ ਏਰੀਏ ਵਿਚ ਸਿਵਾਏ ਪੀ.ਜੀ.ਆਈ ਅਤੇ ਡੀ.ਐਮ.ਸੀ. ਤੋਂ ਹੋਰ ਕੋਈ ਵੀ ਵੱਡਾ ਹਸਪਤਾਲ ਨਹੀਂ ਹੈ। ਇਸ ਲਈ ਡਿਪਟੀ ਸੀ.ਐਮ. ਸਾਹਿਬ ਨੂੰ ਮੇਰੀ ਬੇਨਤੀ ਹੈ ਕਿ ਉਹ ਯਤਨ ਕਰਕੇ ਇਸ ਸੈਟੇਲਾਈਟ ਹਸਪਤਾਲ ਦਾ ਕੰਮ ਜਲਦੀ ਸ਼ੁਰੂ ਕਰਵਾਉਣ। ਬਹੁਤ ਬਹੁਤ ਧੰਨਵਾਦ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ (ਐਸ.ਏ.ਐਸ. ਨਗਰ) :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਦੇ ਬਹੁਤ ਸਾਰੇ ਪਿੰਡਾਂ ਦੀ ਜ਼ਮੀਨ ਗਮਾਡਾ ਵਲੋਂ ਐਕੁਆਇਰ ਕੀਤੀ ਗਈ ਹੈ ਅਤੇ ਗਮਾਡਾ ਦੀ ਪਾਲਿਸੀ ਹੈ ਕਿ ਜਿਸ ਪਿੰਡ ਦੀ ਜ਼ਮੀਨ ਐਕੁਆਇਰ ਹੋ ਜਾਵੇ ਉਸ ਪਿੰਡ ਨੂੰ ਸਾਰੀਆਂ ਬੇਸਿਕ ਸਹੂਲਤਾਂ ਮੁਹੱਈਆ ਕਰਵਾਉਣੀਆਂ ਹੁੰਦੀਆਂ ਹਨ। ਇਨ੍ਹਾਂ ਵਿਚ ਪਿੰਡ ਬਾਕਰਪੁਰ, ਸੋਹਾਣਾ, ਮੌਲੀ ਬੈਦਵਾਣ, ਚਿੱਲਾ, ਬਲੌਂਗੀ ਅਤੇ ਲਖਨੌਰ ਆਦਿ 8-10 ਪਿੰਡ ਆਉਂਦੇ ਹਨ। ਇਨ੍ਹਾਂ ਪਿੰਡਾਂ ਵਿਚ ਸਾਲ 2010 ਵਿਚ ਸਰਕਾਰ ਨੇ ਗਲੀਆਂ-ਨਾਲੀਆਂ ਅਤੇ ਸੀਵਰੇਜ ਦਾ ਕੰਮ ਸ਼ੁਰੂ ਕੀਤਾ ਸੀ ਪਰ ਅੱਜ ਤੱਕ ਉਹ ਸਾਰਾ ਕੰਮ ਅਧੂਰਾ ਪਿਆ ਹੈ। ਪਿਛੇ ਜਿਹੇ ਸਾਡੇ 12-13 ਐਮ.ਐਲ.ਏ. ਸਾਹਿਬਾਨ ਬਲੌਂਗੀ ਗਏ ਸੀ, ਉਥੇ ਇਕ ਬੰਦਾ ਭੁੱਖ ਹੜਤਾਲ ਤੇ ਬੈਠਾ ਸੀ। ਸਪੀਕਰ ਸਾਹਿਬ, ਬਲੌਂਗੀ 2 ਹਜ਼ਾਰ ਵੋਟਾਂ ਵਾਲਾ ਪਿੰਡ ਹੈ। ਉਥੇ ਗਲੀਆਂ-ਨਾਲੀਆਂ ਦਾ ਬੁਰਾ ਹਾਲ ਹੈ ਅਤੇ ਪੀਣ ਵਾਲਾ ਪਾਣੀ ਵੀ ਨਹੀਂ ਹੈ। ਉਹ ਪਿੰਡ ਨਰਕ ਬਣਿਆ ਪਿਆ ਹੈ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ 4 ਕਰੋੜ 40 ਲੱਖ ਰੁਪਿਆ ਉਸ ਪਿੰਡ ਨੂੰ ਪੰਚਾਇਤ ਦੀ ਜ਼ਮੀਨ ਦਾ ਆਇਆ ਹੋਇਆ ਹੈ ਪਰ ਉਹ ਵੀ ਖੁਰਦ-ਬੁਰਦ ਕਰ ਦਿੱਤਾ ਗਿਆ ਹੈ। ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਕ ਤਾਂ ਇਸ ਦੀ ਇਨਕੁਆਇਰੀ ਕਰਵਾਈ ਜਾਵੇ ਅਤੇ ਦੂਜਾ ਇਨ੍ਹਾਂ ਪਿੰਡਾਂ ਨੂੰ ਬਣਦੀਆਂ ਸਹੂਲਤਾਂ ਦਿੱਤੀਆਂ ਜਾਣ। ਬਹੁਤ ਬਹੁਤ ਧੰਨਵਾਦ ਜੀ।

**ਸ਼੍ਰੀਮਤੀ ਅਰੁਨਾ ਚੌਧਰੀ (ਦੀਨਾਨਗਰ, ਐਸ.ਸੀ.):** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਮੈਂ ਆਪਣੇ ਹਲਕੇ ਦੀਨਾਨਗਰ ਦੀ ਇਕ ਬਹੁਤ ਵੱਡੀ ਸਮੱਸਿਆ ਬਾਰੇ ਦੱਸਣਾ ਚਾਹੁੰਦੀ ਹਾਂ। ਪਿਛਲੇ ਸਾਲ ਕੇਂਦਰ ਸਰਕਾਰ ਨੇ ਨੈਸ਼ਨਲ ਫੂਡ ਸਕਿਉਰਿਟੀ ਐਕਟ ਪਾਸ ਕੀਤਾ ਸੀ, ਜਿਸ ਮੁਤਾਬਿਕ ਸਾਰੇ ਹਿੰਦੁਸਤਾਨ ਵਿਚ 3 ਰੁਪਏ ਕਿੱਲੋ ਚਾਵਲ ਅਤੇ 2 ਰੁਪਏ ਕਿੱਲੋ ਕਣਕ ਅਤੇ 1 ਰੁਪਏ ਕਿੱਲੋ ਮੋਟਾ ਅਨਾਜ ਮਿਲਣਾ ਸੀ। ਸਤਿਕਾਰਯੋਗ ਮੁੱਖ ਮੰਤਰੀ ਜੀ ਨੇ ਕਿਹਾ ਸੀ ਕਿ ਜੇਕਰ ਕੇਂਦਰ ਸਰਕਾਰ 2 ਰੁਪਏ ਕਿੱਲੋ ਕਣਕ ਦੇਵੇਗੀ ਤਾਂ ਅਸੀਂ ਪੰਜਾਬ ਵਿਚ 1 ਰੁਪਏ ਕਿੱਲੋ ਕਣਕ ਦੇਵਾਂਗੇ। ਅਸੀਂ ਬੜੇ ਖੁਸ਼ ਹੋਏ ਕਿ ਜੇਕਰ ਸਾਡੇ ਲੋਕਾਂ ਨੂੰ ਸਹੂਲਤ ਮਿਲ ਰਹੀ ਹੈ ਤਾਂ ਬਹੁਤ ਚੰਗੀ ਗੱਲ ਹੈ। ਇਸ ਵਾਸਤੇ ਜ਼ਿਲ੍ਹਿਆਂ ਦੇ ਐਸ.ਡੀ.ਐਮ. ਨੂੰ ਨੋਡਲ ਅਫ਼ਸਰ ਲਗਾਇਆ ਗਿਆ ਸੀ ਲੇਕਿਨ ਜ਼ਮੀਨੀ ਹਕੀਕਤ ਕੁਝ ਹੋਰ ਹੈ। ਉਦਾਹਰਣ ਦੇ ਤੌਰ ਤੇ ਮੈਂ ਆਪਣੇ ਹਲਕੇ ਦੇ ਦੋ ਬਲਾਕ – ਦੋਰਾਂਗਲਾ ਅਤੇ ਦੀਨਾਨਗਰ ਦੀ ਗੱਲ ਕਰਨਾ ਚਾਹੁੰਦੀ ਹਾਂ। ਬਲਾਕ ਦੀਨਾਨਗਰ ਵਿਚ 118 ਪਿੰਡ ਹਨ, ਜਿਥੋਂ 9216 ਐਪਲੀਕੇਸ਼ਨਾਂ ਪ੍ਰਾਪਤ ਹੋਈਆਂ ਸਨ ਪਰੰਤੂ ਸਿਰਫ 1608 ਐਪਲੀਕੈਂਟਸ ਦੇ ਰਾਸ਼ਨ ਕਾਰਡ ਬਣਾਏ ਗਏ ਹਨ, ਜਿਹੜਾ ਕਿ ਕੇਵਲ ਸਾਢੇ 17 ਫੀਸਦੀ ਬਣਦਾ ਹੈ। ਫੂਡ ਐਂਡ ਸਿਵਲ ਸਪਲਾਈ ਮੰਤਰੀ ਜੀ ਬੈਠੇ ਹਨ। ਇਸੇ ਤਰ੍ਹਾਂ ਹੀ ਹੋਰ ਬਾਕੀ ਇਲਾਕਿਆਂ ਵਿਚ ਧੱਕਾ ਹੋਇਆ ਹੈ।

**Mr. Speaker :** Thank you.

**ਸ਼੍ਰੀਮਤੀ ਅਰੁਨਾ ਚੌਧਰੀ :** ਇੱਕ ਮਿੰਟ ਮੇਰੀ ਗੱਲ ਪੂਰੀ ਹੋ ਲੈਣ ਦਿਉ। ਨੈਸ਼ਨਲ ਲੈਵਲ ਦਾ ਮੁੱਦਾ ਹੋਵੇ ਔਰ ਗੌਰਮਿੰਟ ਆਫ ਇੰਡੀਆ ਇਹ ਸਾਰਾ ਭਾਰ ਚੁੱਕਣ ਨੂੰ ਤਿਆਰ ਹੋਵੇ, ਗਰੀਬ ਪੱਖੀ ਫੈਸਲਾ ਹੋਵੇ, ਫਿਰ ਗੌਰਮਿੰਟ ਨੂੰ ਇਸ ਵਿੱਚ ਕੀ ਇਤਰਾਜ਼ ਹੋ ਸਕਦਾ ਹੈ ਕਿ ਗਰੀਬ ਲੋਕਾਂ ਦੇ ਰਾਸ਼ਨ ਕਾਰਡ ਨਾ ਬਣਾਉਣ? ਜੂਨੀਅਰ ਮੋਸਟ ਲੈਵਲ ਦੇ ਕਰਮਚਾਰੀਆਂ, ਬੀ.ਐਲ.ਓ. ਜਾਂ ਆਂਗਨਵਾੜੀ ਵਰਕਰਾਂ ਜੋ ਕਿ ਸਿਆਸੀ ਦਬਾਅ ਹੇਠ ਜਲਦੀ ਆ ਜਾਂਦੇ ਹਨ, ਉਨ੍ਹਾਂ ਨੂੰ ਇਸ ਕੰਮ ਦੀ ਜ਼ਿੰਮੇਵਾਰੀ ਸੌਂਪੀ ਗਈ ਹੈ। ਮੈਂ ਇਸ ਸਬੰਧ ਵਿੱਚ ਇੱਕ ਕੇਸ ਜਿਹੜਾ ਕਿ ਬਹੁਤ ਇੰਪਾਰਟੈਂਟ ਹੈ, ਉਹ ਦੱਸਣਾ ਚਾਹੁੰਦੀ ਹਾਂ....

**ਮਾਨਯੋਗ ਸਪੀਕਰ :** ਨਹੀਂ ਜੀ, ਹੋਰ ਨਹੀਂ। ਸ਼੍ਰੀ ਪ੍ਰੇਮ ਮਿੱਤਲ ਜੀ।

**ਸ਼੍ਰੀਮਤੀ ਅਰੁਨਾ ਚੌਧਰੀ :** ਮੈਂ ਦੱਸਣਾ ਚਾਹੁੰਦੀ ਹਾਂ ਕਿ ਮੇਰੇ ਕੋਲ

ਬੀ.ਡੀ.ਓ. ਦੀ ਲੈਟਰ ਹੈ...

**ਮਾਨਯੋਗ ਸਪੀਕਰ :** ਨਹੀਂ ਜੀ। ਬੀਬੀ ਜੀ, ਹੁਣ ਰਿਕਾਰਡ ਨਹੀਂ ਹੋਣਾ।

**ਸ਼੍ਰੀਮਤੀ ਅਰੁਨਾ ਚੌਧਰੀ :** ਸਪੀਕਰ ਸਾਹਿਬ, ਇਸੇ ਨਾਲ ਰਿਲੇਟਿਡ ਹੀ ਇਸ਼ੂ ਹੈ।

**ਮਾਨਯੋਗ ਸਪੀਕਰ :** ਠੀਕ ਹੈ।

**ਸ਼੍ਰੀਮਤੀ ਅਰੁਨਾ ਚੌਧਰੀ :** 120 ਐਪਲੀਕੈਂਟਸ ਵਿੱਚੋਂ 102 ਇਲੀਜੀਬਲ ਸਨ ਪਰੰਤੂ ਸਿਰਫ 26 ਐਪਲੀਕੈਂਟਸ ਦੇ ਕਾਰਡ ਬਣੇ ਹਨ। ਇਸ ਸਬੰਧੀ ਮੇਰੇ ਕੋਲ ਬੀ.ਡੀ.ਓ. ਦੀ ਲੈਟਰ ਹੈ ਕਿ ਜੋ ਮੈਂ ਸ਼ਿਕਾਇਤ ਕੀਤੀ ਹੈ, ਉਹ ਬਿਲਕੁਲ ਸਹੀ ਪਾਈ ਗਈ ਹੈ। ਹੁਣ ਇਸ ਸਮੱਸਿਆ ਦਾ ਕੀ ਹੱਲ ਹੈ? ਗਰੀਬਾਂ ਨਾਲ ਇਹ ਮਜ਼ਾਕ ਨਾ ਕੀਤਾ ਜਾਵੇ। ਮੈਨੂੰ ਲਗਦਾ ਹੈ ਕਿ ਦੀਨਾਨਗਰ ਹੀ ਨਹੀਂ, ਸਾਰੇ ਪੰਜਾਬ ਵਿੱਚ ਹੀ ਕਰਾਸ ਚੈਕਿੰਗ ਕਰਨ ਦੀ ਲੋੜ ਹੈ ਤਾਂ ਕਿ ਗਰੀਬਾਂ ਦਾ ਹੱਕ ਨਾ ਖੋਹਿਆ ਜਾਵੇ। ਇਸ ਬਾਰੇ ਮੈਂ ਚਾਹਾਂਗੀ ਕਿ ਮੰਤਰੀ ਸਾਹਿਬ ਕੋਈ ਹੱਲ ਕਰਨ।

**ਮਾਨਯੋਗ ਸਪੀਕਰ :** ਧੰਨਵਾਦ ਜੀ। ਸ਼੍ਰੀ ਪ੍ਰੇਮ ਮਿੱਤਲ ਜੀ।

**ਸ਼੍ਰੀ ਪ੍ਰੇਮ ਮਿੱਤਲ (ਮਾਨਸਾ) :** ਸਤਿਕਾਰਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਤੁਸੀਂ ਮੈਨੂੰ ਮਾਨਸਾ ਹਲਕੇ ਨੂੰ ਦਰਪੇਸ਼ ਸਮੱਸਿਆਵਾਂ ਤੇ ਬੋਲਣ ਲਈ ਟਾਈਮ ਦਿੱਤਾ ਹੈ। ਸਭ ਤੋਂ ਪਹਿਲਾਂ ਤਾਂ ਮੈਂ ਡਿਪਟੀ ਸੀ.ਐਮ. ਸਾਹਿਬ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿਉਂਕਿ ਜਿਹੜਾ ਇਲਾਕਾ ਪਿਛਲੇ 5 ਸਾਲ ਤੋਂ ਬਹੁਤ ਪਛੜਿਆ ਹੋਇਆ ਸੀ, ਡਿਪਟੀ ਸੀ.ਐਮ. ਸਾਹਿਬ ਨੇ ਉਸ ਹਲਕੇ ਦੀ ਬੇਤਹਾਸ਼ਾ ਡਿਵੈਲਪਮੈਂਟ ਕਰਵਾਈ ਹੈ, ਇਸ ਵਾਸਤੇ ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ। ਮੈਂ ਸਾਡੇ ਹਲਕੇ ਤੋਂ ਮੈਂਬਰ ਪਾਰਲੀਮੈਂਟ ਬੀਬਾ ਹਰਸਿਮਰਤ ਕੌਰ ਬਾਦਲ ਜੀ ਦਾ ਵੀ ਧੰਨਵਾਦ ਕਰਦਾ ਹਾਂ ਕਿ ਉਹ ਅੱਜ ਸੈਂਟਰ ਵਿੱਚ ਵਜ਼ੀਰ ਹਨ।(ਵਿਘਨ)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਬੈਠੇ-ਬੈਠੇ) :** ਪਰ ਵੋਟ ਨਹੀਂ ਪਾਈ।

**ਸ਼੍ਰੀ ਪ੍ਰੇਮ ਮਿੱਤਲ :** ਮੋਫਰ ਸਾਹਿਬ, ਵੋਟਾਂ ਤਾਂ ਬਹੁਤ ਪਾਈਆਂ ਹਨ, ਇਸ ਕਰਕੇ ਹੀ ਇੱਥੇ ਹਾਂ।

**ਮਾਨਯੋਗ ਸਪੀਕਰ :** ਤੁਸੀਂ ਆਪਣੀ ਮੰਗ ਰੱਖੋ ਕਿ ਮੰਗ ਕੀ ਹੈ।

**ਸ਼੍ਰੀ ਪ੍ਰੇਮ ਮਿੱਤਲ :** ਡਿਪਟੀ ਸੀ.ਐਮ. ਸਾਹਿਬ ਨੇ ਹੁਣੇ-ਹੁਣੇ ਮਾਨਸਾ ਵਿੱਚ ਇੱਕ ਅਰਬਨ ਅਸਟੇਟ ਬਣਾਇਆ ਹੈ ਪਰ ਉਸ ਦੇ ਨਾਲ ਨਾਲ ਮੇਰੀ ਇੱਕ ਮੰਗ ਹੈ ਕਿ ਮਾਨਸਾ ਇਲਾਕਾ ਇੰਡਸਟਰੀ ਵਜੋਂ ਪੱਛੜਿਆ ਹੋਇਆ ਹੈ, ਉਥੇ ਇੰਡਸਟਰੀ ਦਾ ਕੋਈ ਵੱਡਾ ਹੱਬ ਬਣਾਇਆ ਜਾਵੇ, ਫੋਕਲ ਪੁਆਇੰਟ ਬਣਾਇਆ ਜਾਵੇ। ਮੇਰੀ ਬੇਨਤੀ ਹੈ ਕਿ ਉਸ ਇਲਾਕੇ ਨੂੰ ਇਸ ਦੀ ਸਖ਼ਤ ਜ਼ਰੂਰਤ ਹੈ। ਇਨ੍ਹਾਂ ਨੇ ਉਥੇ ਹਰ ਖੇਤਰ ਵਿੱਚ ਤਰੱਕੀ ਕਰਵਾਈ ਹੈ, ਗਰਲਜ਼ ਕਾਲਜ ਦਿੱਤਾ ਹੈ, ਪੀ.ਟੀ.ਯੂ. ਵਾਸਤੇ ਜਗ੍ਹਾ ਦਿੱਤੀ ਹੈ ਅਤੇ ਹੋਰ ਬਹੁਤ ਸਾਰੇ ਡਿਵੈਲਪਮੈਂਟ ਦੇ ਕੰਮ ਹੋਏ ਹਨ। ਮਾਨਸਾ ਵਿੱਚ ਕਾਟਨ ਬਹੁਤ ਹੁੰਦੀ ਹੈ। ਇਸ ਲਈ ਇਲਾਕੇ ਦੀ ਮੰਗ ਹੈ ਕਿ ਉਥੇ ਇੱਕ ਫੋਕਲ ਪੁਆਇੰਟ ਪ੍ਰੋਵਾਈਡ ਕਰਵਾਇਆ ਜਾਵੇ ਜਿੱਥੇ ਕਾਟਨ ਦੀ ਇੰਡਸਟਰੀ ਜ਼ਿਆਦਾ ਲਗਾਈ ਜਾ ਸਕਦੀ ਹੈ। ਮੇਰੀ ਬੇਨਤੀ ਹੈ ਕਿ ਇਸ ਨੂੰ ਪ੍ਰਵਾਨ ਕੀਤਾ ਜਾਵੇ।

**ਮਾਨਯੋਗ ਸਪੀਕਰ :** ਧੰਨਵਾਦ ਜੀ। ਸਰਦਾਰ ਅਜੀਤ ਇੰਦਰ ਸਿੰਘ ਮੋਫਰ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ) :** ਸਪੀਕਰ ਸਾਹਿਬ, ਬਹੁਤ ਮਿਹਰਬਾਨੀ। ਇੱਕ ਬੜਾ ਸੀਰੀਅਸ ਇਸ਼ੂ ਹੈ.... (ਰਾਣਾ ਗੁਰਮੀਤ ਸਿੰਘ ਸੋਢੀ ਵੱਲੋਂ ਵਿਘਨ)

**ਮਾਨਯੋਗ ਸਪੀਕਰ :** ਸੋਢੀ ਸਾਹਿਬ, ਤੁਹਾਡਾ ਟਾਈਮ ਅੱਗੇ ਹੈ। ਮੈਂ ਦੇਖ ਲੈਂਦਾ ਹਾਂ, ਜੇ ਹੋਇਆ ਤਾਂ ਜ਼ਰੂਰ ਦੇਵਾਂਗਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਇਹ ਇਰੀਗੇਸ਼ਨ ਡਿਪਾਰਟਮੈਂਟ ਨਾਲ ਰਿਲੇਟਿਡ ਹੈ। ਇਹ ਬੜਾ ਸੀਰੀਅਸ ਮਾਮਲਾ ਹੈ ਅਤੇ ਮੈਂ ਇਸ ਦੀ ਇਨਕੁਆਰੀ ਦੀ ਮੰਗ ਕਰ ਰਿਹਾ ਹਾਂ। ਭਾਖੜਾ, ਬੀ.ਬੀ.ਐਮ.ਬੀ. ਤੋਂ ਪਾਣੀ ਆ ਰਿਹਾ ਹੈ। ਜਿੱਥੋਂ ਸਰਦੂਲਗੜ੍ਹ ਹਲਕੇ ਦਾ ਪਿੰਡ ਮੋਫਰ ਸ਼ੁਰੂ ਹੁੰਦਾ ਹੈ ਉਥੇ ਪਹਿਲਾ ਹੈੱਡ ਵਰਕਸ ਫਤਿਹਪੁਰ ਹੈ। ਉਥੇ ਪਾਣੀ 7 ਦਿਨ ਮਿਲਦਾ ਹੈ ਅਤੇ ਫਿਰ ਡਾਊਨ ਚਲਾ ਜਾਂਦਾ ਹੈ। ਉਸ ਦੌਰਾਨ 2 ਬਰਾਂਚਾਂ ਆਉਂਦੀਆਂ ਹਨ, 20 ਪਿੰਡ ਆਉਂਦੇ ਹਨ ਫਿਰ ਤਿੰਨ ਬਰਾਂਚਾਂ ਆਉਂਦੀਆਂ ਹਨ, ਜਿਸ ਨਾਲ 60 ਪਿੰਡ ਕਵਰ ਹੋ ਰਹੇ ਹਨ। ਜਦੋਂ 15 ਦਿਨ ਦੀ ਬੰਦੀ ਆਉਂਦੀ ਹੈ, ਉਥੇ ਪਾਣੀ ਨਹਿਰਾਂ ਵਿੱਚ ਚੱਲ ਰਿਹਾ ਹੁੰਦਾ ਹੈ, ਜਿਹੜਾ ਹਰਿਆਣੇ

ਨੂੰ ਜਾ ਰਿਹਾ ਹੈ, ਉਹ ਸਾਨੂੰ ਮਿਲ ਜਾਂਦਾ ਹੈ। ਉਥੋਂ ਦੇ ਅਫ਼ਸਰਾਂ ਦੀ ਜ਼ਿੰਮੇਵਾਰੀ ਹੈ ਕਿ ਪਾਣੀ ਪਰਾਪਰ ਮਿਲਣਾ ਚਾਹੀਦਾ ਹੈ। ਉਥੇ ਪੌਂਡ ਬਣਾਇਆ ਜਾਂਦਾ ਹੈ ਉਸ ਪੀ.ਓ. ਨੂੰ ਬ੍ਰੇਕ ਕਰਕੇ, ਪੌਂਡ ਤੋੜ ਕੇ ਪਾਣੀ ਕੁਸਲੇ ਪਿੰਡ ਲਿਜਾਇਆ ਜਾਂਦਾ ਹੈ। ਇਸ ਤਰ੍ਹਾਂ ਸਾਰੀਆਂ ਨਹਿਰਾਂ ਸੁੱਕ ਜਾਂਦੀਆਂ ਹਨ। ਉਥੋਂ ਹਰਿਆਣੇ ਦੀ ਰੋੜੀ ਬਰਾਂਚ ਦੀ ਇੱਕ ਨਹਿਰ ਲੰਘਦੀ ਹੈ ਜਿਹੜੀ ਕਿ ਰੰਗਾ ਮਾਈਨਰ ਜਾ ਕੇ ਇਨ੍ਹਾਂ ਦੇ ਰਾਜ ਸਭਾ ਦੇ ਮੈਂਬਰ ਦੇ ਏਰੀਏ ਨਾਲ ਲਗਦੀ ਹੈ। ਇਸ ਪ੍ਰਾਬਲਮ ਨਾਲ ਸਾਡੇ 60 ਪਿੰਡ ਸਫਰ ਕਰ ਰਹੇ ਹਨ, ਜਿਸ ਦੀ ਮੈਂ ਇਨਕੁਆਰੀ ਚਾਹੁੰਦਾ ਹਾਂ।

**ਉਪ ਮੁੱਖ ਮੰਤਰੀ :** ਮੈਂਬਰ ਕੌਣ ਹੈ ਜੀ?

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਰਦਾਰ ਬਲਵਿੰਦਰ ਸਿੰਘ ਭੂੰਦੜ।

**ਮਾਨਯੋਗ ਸਪੀਕਰ :** ਮੋਫਰ ਸਾਹਿਬ, ਆਪਾਂ ਚਾਹੁੰਦੇ ਕੀ ਹਾਂ?

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਮੈਂ ਚਾਹੁੰਦਾ ਹਾਂ ਕਿ ਤੁਸੀਂ ਇਨਕੁਆਇਰੀ ਕਰੋ ਤਾਂ ਕਿ ਪਿੱਛੇ ਪਾਣੀ ਸੁੱਕੇ ਨਾ।

**ਉਪ ਮੁੱਖ ਮੰਤਰੀ :** ਮੋਫਰ ਸਾਹਿਬ.....

**ਮਾਨਯੋਗ ਸਪੀਕਰ :** ਜਵਾਬ ਦੇਣ ਦੀ ਲੋੜ ਨਹੀਂ ਹੈ।

**ਉਪ ਮੁੱਖ ਮੰਤਰੀ :** ਨਹੀਂ ਸਪੀਕਰ ਸਾਹਿਬ, ਮੈਂ ਤਾਂ ਸੋਚਿਆ ਸੀ ਕਿ ਮੋਫਰ ਸਾਹਿਬ ਧੰਨਵਾਦ ਕਰਨਗੇ ਕਿ ਤੁਹਾਡੇ ਇਲਾਕੇ ਵਿੱਚ ਬਹੁਤ ਡਿਵੈਲਪਮੈਂਟ ਕਰਵਾਈ ਹੈ।

**ਮਾਨਯੋਗ ਸਪੀਕਰ :** ਸਰਦਾਰ ਜੋਗਿੰਦਰ ਸਿੰਘ ਜਿੰਦੂ ਜੀ।

**(ਅਵਾਜ਼ਾਂ :** ਉਹ ਚਲੇ ਗਏ ਹਨ ਜੀ।)

**ਮਾਨਯੋਗ ਸਪੀਕਰ :** ਨੈਕਸਟ, ਸ਼੍ਰੀ ਬ੍ਰਹਮ ਮਹਿੰਦਰਾ ਜੀ।

**ਸ਼੍ਰੀ ਬ੍ਰਹਮ ਮਹਿੰਦਰਾ (ਪਟਿਆਲਾ ਦਿਹਾਤੀ) :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਇਹ ਬੜੀ ਚੰਗੀ ਪਿਰਤ ਪਾਈ ਹੈ ਤਾਂ ਕਿ ਮੈਂਬਰਾਂ ਨੂੰ ਆਪਣੇ ਹਲਕੇ ਦੀ ਗੱਲ ਕਹਿਣ ਦਾ ਮੌਕਾ ਮਿਲੇ ਪਰ ਇਸ ਨੂੰ ਮੈਂਬਰਜ਼ ਦੇ ਪ੍ਰਿਵਿਲੇਜ ਵਿਚ ਹੀ ਰਹਿਣ ਦਿਉ।ਚੀਫ ਪਾਰਲੀਮੈਂਟਰੀ ਸੈਕਟਰੀ ਜਿਹੜੇ ਸਰਕਾਰ ਵਿਚ ਕੰਮ ਕਰਦੇ ਹਨ, ਜੇਕਰ ਉਹ ਵੀ ਆਪਣੇ ਹਲਕੇ ਦੀ ਮੰਗ

[ ਸ਼੍ਰੀ ਬ੍ਰਹਮ ਮਹਿੰਦਰਾ ]

ਰੱਖਦੇ ਹਨ ਤਾਂ ਜ਼ਾਹਿਰ ਹੈ ਕਿ ਸਟੇਟ ਦੇ ਹਾਲਾਤ ਕੀ ਹਨ? ...(ਵਿਘਨ)

**ਮਾਨਯੋਗ ਸਪੀਕਰ :** ਤੁਸੀਂ ਆਪਣੀ ਗੱਲ ਕਰੋ।

**ਸ਼੍ਰੀ ਬ੍ਰਹਮ ਮਹਿੰਦਰਾ :** ਸਪੀਕਰ ਸਾਹਿਬ, ਮੇਰਾ ਹਲਕਾ ਪਟਿਆਲਾ ਦਿਹਾਤੀ ਹੈ। ਉਸ ਵਿਚ ਪਟਿਆਲਾ ਸ਼ਹਿਰ ਦੇ 2 ਨੰਬਰ ਵਾਰਡ ਤੋਂ ਲੈ ਕੇ 22 ਨੰਬਰ ਵਾਰਡ ਤੱਕ ਆਉਂਦੇ ਹਨ। ਇਨ੍ਹਾਂ ਸਾਰੇ ਵਾਰਡਾਂ ਵਿਚ ਸੜਕਾਂ ਦਾ ਬਹੁਤ ਬੁਰਾ ਹਾਲ ਹੈ। ਮੇਰੇ ਕੋਲ ਮੰਤਰੀ ਜੀ ਦਾ ਜਵਾਬ ਹੈ ਜਿਹੜਾ ਉਨ੍ਹਾਂ ਨੇ ਪਿਛਲੇ ਤੋਂ ਪਿਛਲੇ ਸੈਸ਼ਨ ਵਿਚ ਦਿੱਤਾ ਸੀ। ਉਨ੍ਹਾਂ ਨੇ ਕਿਹਾ ਸੀ ਕਿ ਸੜਕਾਂ ਦਾ ਕੰਮ ਜਲਦੀ ਤੋਂ ਜਲਦੀ ਕਰਵਾ ਦਿੱਤਾ ਜਾਵੇਗਾ। ਅੱਜ ਵੀ 2 ਨੰ: ਵਾਰਡ ਤੋਂ ਲੈ ਕੇ 22 ਨੰ: ਵਾਰਡ ਤੱਕ ਸੜਕਾਂ ਦਾ ਹਾਲ ਇੰਨਾ ਮਾੜਾ ਹੈ ਕਿ ਸਾਨੂੰ ਸ਼ਰਮ ਆਉਂਦੀ ਹੈ ਕਿ ਅਸੀਂ ਉਥੋਂ ਦੇ ਚੁਣੇ ਹੋਏ ਨੁਮਾਇੰਦੇ ਹਾਂ ਅਤੇ ਸੜਕਾਂ ਦਾ ਇੰਨਾ ਮਾੜਾ ਹਾਲ ਹੈ। ਕਿਸੇ ਪਾਸੇ ਵੀ ਸੜਕਾਂ ਸਾਬਤ ਨਹੀਂ ਹਨ। ਹਸਪਤਾਲ ਦੀ ਰੋਡ ਵਿਚ ਬੜੇ ਵੱਡੇ ਵੱਡੇ ਖੱਡੇ ਪਏ ਹੋਏ ਹਨ। ਮੈਂ ਸਰਕਾਰ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਪਟਿਆਲੇ ਦੀਆਂ ਸੜਕਾਂ ਨਾਲ ਵਿਤਕਰਾ ਕਿਉਂ ਕੀਤਾ ਜਾਂਦਾ ਹੈ? ਮੈਂ ਐਸ਼ਿਓਰੈਂਸ ਵੀ ਮੰਗਦਾ ਹਾਂ ਕਿ ਇਨ੍ਹਾਂ ਨੂੰ ਜਲਦੀ ਤੋਂ ਜਲਦੀ ਠੀਕ ਕਰਵਾਇਆ ਜਾਵੇ।

ਸਪੀਕਰ ਸਾਹਿਬ, ਮੈਂ ਇਕ ਕਲੈਰੀਫਿਕੇਸ਼ਨ ਵੀ ਲੈਣੀ ਚਾਹੁੰਦਾ ਹਾਂ ਕਿ ਤੁਹਾਡੇ ਦਫ਼ਤਰ ਵੱਲੋਂ ਜਿਹੜੇ ਸਰਕੁਲਰ ਜਾਰੀ ਹੁੰਦੇ ਹਨ, ਉਨ੍ਹਾਂ ਵਿਚੋਂ ਕੁਝ ਤੇ ਸ਼੍ਰੀ ਅਨਿਲ ਵਿਜ ਦੇ ਸੈਕਟਰੀ ਵਜੋਂ ਦਸਤਖ਼ਤ ਹਨ ਅਤੇ ਕੁਝ ਤੇ ਸ਼੍ਰੀ ਵੇਦ ਪ੍ਰਕਾਸ਼ ਦੇ ਹਨ ਅਤੇ ਹੁਣ ਸਦਨ ਵਿਚ ਸੈਕਟਰੀ ਦੀ ਸੀਟ ਤੇ ਕੋਈ ਵੀ ਬੈਠਾ ਨਹੀਂ ਹੋਇਆ। ਇਹ ਬੜੀ ਕਨਫਿਊਜ਼ਨ ਵਾਲੀ ਸਿਚੂਏਸ਼ਨ ਹੈ। ਜ਼ਰਾ ਇਸ ਬਾਰੇ ਕਲੈਰੀਫਾਈ ਕਰ ਦਿਉ।

**ਮਾਨਯੋਗ ਸਪੀਕਰ :** ਸ਼੍ਰੀ ਵੇਦ ਪ੍ਰਕਾਸ਼ ਜੀ ਸੈਕਟਰੀ ਹਨ।

**ਸ਼੍ਰੀ ਬ੍ਰਹਮ ਮਹਿੰਦਰਾ :** ਸਰਕੁਲਰਾਂ ਤੇ ਦੋਹਾਂ ਦੇ ਸਾਈਨ ਹਨ ਜੀ। ਅਨਿਲ ਵਿਜ ਨੇ ਵੀ ਸੈਕਟਰੀ ਲਿਖਿਆ ਹੋਇਆ ਹੈ। ਥੋੜ੍ਹਾ ਜਿਹਾ ਕਨਫਿਊਜ਼ਨ ਸੀ। ਇਸ ਕਰਕੇ ਮੈਂ ਪੁੱਛਿਆ ਹੈ।

**ਮਾਨਯੋਗ ਸਪੀਕਰ :** ਨਹੀਂ ਜੀ, ਕੋਈ ਕਨਫਿਊਜ਼ਨ ਨਹੀਂ। ਇਹ ਸਾਡਾ ਵਿਧਾਨ ਸਭਾ ਦਾ ਮੈਟਰ ਹੈ। ਸੈਕਟਰੀ, ਸ਼੍ਰੀ ਵੇਦ ਪ੍ਰਕਾਸ਼ ਜੀ ਹੀ ਹਨ ਕਿਉਂਜੋ ਉਹ ਸੀਰੀਅਸਲੀ ਬਿਮਾਰ ਸਨ। ਅਗਲਾ ਮੈਂਬਰ, ਸ਼੍ਰੀਮਤੀ ਮਹਿੰਦਰ ਕੌਰ ਜੋਸ਼ ਜੀ।

**ਮੁੱਖ ਸੰਸਦੀ ਸਕੱਤਰ, ਡਾਕਟਰੀ ਸਿੱਖਿਆ ਅਤੇ ਖੋਜ (ਸ਼੍ਰੀਮਤੀ ਮਹਿੰਦਰ ਕੌਰ ਜੋਸ਼) :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦੀ ਹਾਂ ਕਿ ਤੁਸੀਂ ਮੈਨੂੰ ਆਪਣੇ ਹਲਕੇ ਸ਼ਾਮ ਚੁਰਾਸੀ ਦੇ ਕੰਮਾਂ ਅਤੇ ਸਮੱਸਿਆਵਾਂ ਬਾਰੇ ਗੱਲ ਕਰਨ ਦਾ ਸਮਾਂ ਦਿੱਤਾ ਹੈ। ਵੈਸੇ ਤਾਂ ਬਾਦਲ ਸਾਹਿਬ ਨੇ ਸਾਡੇ ਬਹੁਤ ਸਾਰੇ ਕੰਮ ਕਰਵਾ ਦਿੱਤੇ ਹਨ ਪ੍ਰੰਤੂ ਅਜੇ ਕੁਝ ਕੁ ਰਹਿੰਦੇ ਵੀ ਹਨ। ਮੇਰੇ ਹਲਕੇ ਵਿਚ ਦੋ ਕਸਬੇ, ਇਕ ਹਰਿਆਣਾ ਅਤੇ ਦੂਜਾ ਸ਼ਾਮ ਚੁਰਾਸੀ ਪੈਂਦੇ ਹਨ। ਹਰਿਆਣਾ ਕਸਬਾ ਮੇਨ ਰੋਡ ਤੇ ਹੈ। ਉਹ ਚੰਡੀਗੜ੍ਹ-ਗੜ੍ਹਸ਼ੰਕਰ-ਦਸੂਹਾ-ਪਠਾਨਕੋਟ ਸੜਕ ਉਤੇ ਪੈਂਦਾ ਹੈ। ਉਥੇ ਕੋਈ ਬੱਸ ਸਟੈਂਡ ਨਹੀਂ ਹੈ। ਮੁਸਾਫ਼ਰਾਂ ਦੇ ਬੈਠਣ ਲਈ ਕੋਈ ਜਗ੍ਹਾ ਨਾ ਹੋਣ ਕਾਰਨ ਬੜੀ ਦਿੱਕਤ ਦਾ ਸਾਹਮਣਾ ਕਰਨਾ ਪੈਂਦਾ ਹੈ। ਬੱਸ ਸਟੈਂਡ ਉਥੇ ਨਾ ਹੋਣ ਕਾਰਨ ਸਵਾਰੀਆਂ ਨੂੰ ਬੜੀ ਮੁਸ਼ਕਲ ਆਉਂਦੀ ਹੈ ਅਤੇ ਕਈ ਵਾਰੀ ਬੱਸਾਂ ਵੀ ਨਹੀਂ ਰੁਕਦੀਆਂ।

ਇਸੇ ਤਰ੍ਹਾਂ ਸ਼ਾਮ ਚੁਰਾਸੀ ਵਿੱਚ ਵੀ ਕੋਈ ਬੱਸ ਅੱਡਾ ਨਹੀਂ ਹੈ ਅਤੇ ਸਵਾਰੀਆਂ ਦੇ ਬੈਠਣ ਲਈ ਕੋਈ ਜਗ੍ਹਾ ਨਹੀਂ, ਬੜੀਆਂ ਪ੍ਰਾਬਲਮਜ਼ ਆਉਂਦੀਆਂ ਹਨ।

ਮੇਰੀ ਇਕ ਹੋਰ ਬੇਨਤੀ ਹੈ ਕਿ ਸਾਡੇ ਹਲਕੇ ਦੇ ਜਿਹੜੇ ਡੂੰਘੇ ਟਿਊਬਵੈਲ ਹਨ....

**ਮਾਨਯੋਗ ਸਪੀਕਰ :** ਬੀਬੀ ਜੀ, ਤੁਸੀਂ ਦੋ ਮੰਗਾਂ ਹੀ ਰੱਖੋ।

**ਮੁੱਖ ਸੰਸਦੀ ਸਕੱਤਰ, ਡਾਕਟਰੀ ਸਿੱਖਿਆ ਅਤੇ ਖੋਜ :** ਸਪੀਕਰ ਸਾਹਿਬ, ਇਕ ਹੋਰ ਮੰਗ ਵੀ ਉਨ੍ਹਾਂ ਨਾਲ ਹੀ ਜੋੜ ਲਉ। ਮੇਰੇ ਹਲਕੇ ਦੇ 10-15 ਡੂੰਘੇ ਟਿਊਬਵੈਲ ਖਰਾਬ ਪਏ ਹਨ। ਉਥੇ ਛੋਟੇ ਕਿਸਾਨ ਹਨ, ਕਿਸੇ ਕੋਲ 10 ਏਕੜ ਜ਼ਮੀਨ ਹੈ, ਕਿਸੇ ਕੋਲ ਪੰਜ ਏਕੜ ਹੈ। ਮੇਰੇ ਹਲਕੇ ਦੇ ਉਨ੍ਹਾਂ ਟਿਊਬਵੈਲਾਂ ਨੂੰ ਠੀਕ ਕਰਵਾਉਣ ਲਈ ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਦੀ ਹਾਂ। ਮੇਰੇ ਹਲਕੇ ਦੇ ਇੰਨੇ ਹੀ ਕੰਮ ਕਰਵਾ ਦਿੱਤੇ ਜਾਣ ਜੀ।

**ਸ਼੍ਰੀ ਅਸ਼ਵਨੀ ਸੇਖੜੀ (ਬਟਾਲਾ):** ਸਪੀਕਰ ਸਾਹਿਬ, ਧੰਨਵਾਦ। ਮੈਂ ਆਪਣੀ ਕੰਸਟੀਚਿਊਐਂਸੀ ਸਿਟੀ ਬਟਾਲਾ ਦੀ ਗੱਲ ਕਰਨੀ ਚਾਹੁੰਦਾ ਹਾਂ। ਦੁਨੀਆਂ ਦੇ ਸਭ ਤੋਂ ਮਾਡਰਨ ਰਿਲੀਜ਼ਨ ਸਿੱਖਇਜ਼ਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਦੀ ਸ਼ਾਦੀ ਬਟਾਲੇ ਸ਼ਹਿਰ ਵਿਚ ਹੋਈ ਸੀ। 530 ਸਾਲ ਪਹਿਲਾਂ ਇਹ ਬਹੁਤ ਵੱਡਾ ਸ਼ਹਿਰ ਵੱਸਦਾ ਸੀ ਪਰ ਅੱਜ ਉਸ ਸ਼ਹਿਰ ਦੇ ਹਾਲਾਤ ਬੜੇ

[ ਸ਼੍ਰੀ ਅਸ਼ਵਨੀ ਸੇਖੜੀ ]

ਚਿੰਤਾਜਨਕ ਹਨ। ਪ੍ਰੀ-ਪਾਰਟੀਸ਼ਨ ਦੇ ਸਮੇਂ ਵੀ ਇਸ ਸ਼ਹਿਰ ਨੂੰ ਮਾਨਚੈਸਟਰ ਆਫ਼ ਇੰਡੀਆ ਕਿਹਾ ਜਾਂਦਾ ਸੀ। ਬਟਾਲਾ ਸ਼ਹਿਰ ਨੂੰ ਕੰਟੀਨਿਊਸਲੀ ਸਰਕਾਰਾਂ ਵੱਲੋਂ ਨਿਗਲੈਕਟ ਕੀਤਾ ਗਿਆ, ਉਥੇ ਡਿਵੈਲਪਮੈਂਟ ਦਾ ਕੋਈ ਕੰਮ ਨਹੀਂ ਹੋਇਆ। ਸੜਕਾਂ, ਨਾਲੀਆਂ ਤੇ ਗਲੀਆਂ ਦੀ ਗੱਲ ਤਾਂ ਬਾਅਦ ਵਿਚ ਆਏਗੀ ਪ੍ਰੰਤੂ ਜਿਹੜੀ ਉਸ ਸ਼ਹਿਰ ਦੀ ਰਿਸਪੈਕਟ ਹੈ, ਮਾਤਾ ਸੁਲੱਖਣੀ ਜੀ ਉਸ ਸ਼ਹਿਰ ਵਿੱਚ ਜੰਮੇ-ਪਲੇ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਉਨ੍ਹਾਂ ਦੀ ਸ਼ਾਦੀ ਹੋਈ, ਉਸ ਸ਼ਹਿਰ ਦੀ ਰਿਕੋਗਨੀਸ਼ਨ ਹੋਣੀ ਚਾਹੀਦੀ ਹੈ।

ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਸਾਡੀ ਮੰਗ ਇਹ ਸੀ ਕਿ ਬਟਾਲੇ ਨੂੰ ਜ਼ਿਲ੍ਹਾ ਬਣਾਇਆ ਜਾਵੇ ਪਰ ਹੁਣ ਜਦੋਂ ਪਠਾਨਕੋਟ ਨੂੰ ਜ਼ਿਲ੍ਹਾ ਬਣਾ ਦਿੱਤਾ ਗਿਆ ਹੈ, ਇਸ ਕਰਕੇ ਸ਼ਾਇਦ ਬਟਾਲੇ ਨੂੰ ਜ਼ਿਲ੍ਹਾ ਬਣਾਉਣਾ ਮੁਸ਼ਕਲ ਹੋਵੇ। ਸਪੀਕਰ ਸਾਹਿਬ, ਪੂਰੇ ਪੰਜਾਬ ਵਿੱਚ ਪੰਜ ਡਵੀਜ਼ਨਾਂ ਹਨ : ਜਲੰਧਰ, ਫਿਰੋਜ਼ਪੁਰ, ਫਰੀਦਕੋਟ, ਪਟਿਆਲਾ, ਰੋਪੜ। ਸਾਡੇ ਮਾਝੇ ਵਿੱਚ ਕੋਈ ਵੀ ਡਵੀਜ਼ਨਲ ਹੈਡਕੁਆਰਟਰ ਨਹੀਂ ਹੈ। ਬਟਾਲਾ ਇਨ ਸੈਂਟਰ ਹੈ। 100 ਕਿਲੋਮੀਟਰ ਧਾਰ ਬਲਾਕ ਵੱਲ ਤੇ 100 ਕਿਲੋਮੀਟਰ ਤਰਨਤਾਰਨ ਵਾਲੇ ਪਾਸੇ ਹੈ ਜਿਸ ਕਾਰਨ it is right in the centre. ਮੈਂ ਸਰਕਾਰ ਤੋਂ ਮੰਗ ਕਰਦਾ ਹਾਂ ਕਿ ਮਾਝੇ ਵਿੱਚ ਬਟਾਲੇ ਨੂੰ ਡਵੀਜ਼ਨਲ ਹੈਡਕੁਆਰਟਰ ਬਣਾਇਆ ਜਾਵੇ।

(ਇਸ ਸਮੇਂ ਉਪ ਮੁੱਖ ਮੰਤਰੀ ਅਤੇ ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ ਸਰਦਾਰ ਵਿਰਸਾ ਸਿੰਘ ਵਲਟੋਹਾ ਆਪਸ ਵਿੱਚ ਗੱਲਾਂ ਕਰ ਰਹੇ ਸਨ।)

ਮੈਂ ਡਿਪਟੀ ਸੀ.ਐਮ. ਸਾਹਿਬ ਨੂੰ ਬੇਨਤੀ ਕਰ ਰਿਹਾ ਹਾਂ ਪਰ ਇਹ ਆਪਸ ਵਿੱਚ ਗੱਲਾਂ ਕਰੀ ਜਾਂਦੇ ਹਨ। ਮੈਂ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਮਾਝੇ ਵਿੱਚ ਬਟਾਲੇ ਨੂੰ ਡਵੀਜ਼ਨਲ ਹੈਡਕੁਆਰਟਰ ਬਣਾਇਆ ਜਾਵੇ ਕਿਉਂਕਿ ਇਹ ਰਾਈਟ ਇਨ ਸੈਂਟਰ ਹੈ। 100 ਕਿਲੋਮੀਟਰ ਟੂਵਰਡਜ਼ ਧਾਰ ਅਤੇ 100 ਕਿਲੋਮੀਟਰ ਹੀ ਟੂਵਰਡਜ਼ ਤਰਨਤਾਰਨ ਹੈ। ਇਸ ਸ਼ਹਿਰ ਨੂੰ ਜੇ ਡਵੀਜ਼ਨਲ ਹੈਡਕੁਆਰਟਰ ਬਣਾਵਾਂਗੇ ਤਾਂ ਮਾਤਾ ਸੁਲੱਖਣੀ ਜੀ ਜੋ ਗੁਰੂ ਨਾਨਕ ਮਹਾਰਾਜ ਦੇ ਧਰਮ ਸੁਪਤਨੀ ਸਨ, ਉਨ੍ਹਾਂ ਨੂੰ ਅਸੀਂ ਪੂਰਾ ਮਾਣ-ਸਨਮਾਨ ਦੇ ਸਕਾਂਗੇ। ਇਹ ਮੇਰੀ ਬੇਨਤੀ ਹੈ ਕਿ ਬਟਾਲੇ ਨੂੰ ਡਵੀਜ਼ਨਲ ਹੈਡਕੁਆਰਟਰ ਬਣਾਇਆ ਜਾਵੇ।

**ਸਰਦਾਰ ਇਕਬਾਲ ਸਿੰਘ ਝੂੰਦਾਂ (ਅਮਰਗੜ੍ਹ) :** ਮਾਨਯੋਗ ਸਪੀਕਰ ਸਾਹਿਬ, ਮੈਂ ਆਪਣੇ ਹਲਕੇ ਦੀ ਇੱਕ ਬਹੁਤ ਹੀ ਅਹਿਮ ਸੜਕ ਦੀ ਗੱਲ

ਕਰਨੀ ਚਾਹੁੰਦਾ ਹਾਂ ਜੋ ਕਿ ਜੌੜੇ ਪੁਲ ਤੋਂ ਬੱਬਨਪੁਰ ਦੇ ਪੁਲਾਂ ਤੱਕ ਜਾਂਦੀ ਹੈ। ਛੇ ਸਾਲ ਪਹਿਲਾਂ ਕੋਟਲਾ ਬਰਾਂਚ ਦੀ ਲਾਈਨਿੰਗ ਕਾਰਨ ਇਹ ਸੜਕ ਬਿਲਕੁਲ ਖ਼ਤਮ ਹੋ ਚੁੱਕੀ ਸੀ ਜਿਸ ਕਰਕੇ 25 ਪਿੰਡਾਂ ਦਾ ਰਾਹ ਬਿਲਕੁਲ ਬੰਦ ਹੋ ਗਿਆ। ਸੋ, ਮੇਰੀ ਗੁਜਾਰਿਸ਼ ਹੈ ਕਿ ਉਹ ਸੜਕ 25 ਪਿੰਡਾਂ ਨੂੰ ਜੋੜਦੀ ਹੈ ਪਰ ਨਹਿਰ ਚੌੜੀ ਹੋਣ ਕਾਰਨ ਇਹ ਖ਼ਤਮ ਹੋ ਗਈ ਹੈ। ਇਹ ਛੇ ਸਾਲ ਤੋਂ ਬੰਦ ਪਈ ਹੈ ਤੇ 25 ਪਿੰਡਾਂ ਨੂੰ ਬਹੁਤ ਦਿੱਕਤ ਪੇਸ਼ ਆ ਰਹੀ ਹੈ। ਕਿਰਪਾ ਕਰਕੇ ਇਸ ਦੀ ਰਿਪੇਅਰ ਦੀ ਜੋ ਪਰਪੋਜ਼ਲ ਬਣਾਈ ਹੈ, ਉਸ ਨੂੰ ਤੁਰੰਤ ਅਮਲ ਵਿੱਚ ਲਿਆਂਦਾ ਜਾਵੇ ਅਤੇ ਉਹ ਸੜਕ ਪ੍ਰਾਇਰਟੀ ਤੇ ਬਣਾਈ ਜਾਵੇ ਤਾਂ ਕਿ ਉਨ੍ਹਾਂ ਪਿੰਡਾਂ ਦਾ ਆਮ ਰਸਤਾ ਸਹੀ ਢੰਗ ਨਾਲ ਖੁੱਲ੍ਹ ਸਕੇ। ਧੰਨਵਾਦ ਜੀ।

**ਸ਼੍ਰੀਮਤੀ ਹਰਚੰਦ ਕੌਰ (ਮਹਿਲ ਕਲਾਂ, ਐਸ.ਸੀ.) :** ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦੀ ਹਾਂ। ਤੁਸੀਂ ਸਾਡੇ ਹਲਕੇ ਦੀਆਂ ਸਮੱਸਿਆਵਾਂ ਬਾਰੇ ਸਰਕਾਰ ਦਾ ਧਿਆਨ ਦਿਵਾਉਣ ਲਈ ਸਮਾਂ ਦਿੱਤਾ ਹੈ। ਮੈਂ ਦੱਸਣਾ ਚਾਹੁੰਦੀ ਹਾਂ ਕਿ ਸੈਂਟਰ ਗੌਰਮਿੰਟ ਨੇ ਮਨਰੇਗਾ ਸਕੀਮ ਚਲਾਈ ਸੀ ਅਤੇ ਇਸ ਸੰਬੰਧੀ ਮਹਿਲ ਕਲਾਂ ਵਿੱਚ 8000 ਜਾਬ ਕਾਰਡ ਬਣਾਏ ਗਏ ਸਨ ਪਰੰਤੂ ਉਨ੍ਹਾਂ ਨੂੰ ਹਾਲੇ ਤੱਕ ਇਸ ਦਾ ਕੋਈ ਪੈਸਾ ਨਹੀਂ ਮਿਲਿਆ। ਉਨ੍ਹਾਂ ਦੀ ਇੱਕ ਕਰੋੜ 56 ਲੱਖ ਦੀ ਰਾਸ਼ੀ ਵਾਪਸ ਜਾ ਚੁੱਕੀ ਹੈ। ਉਹ ਗਰੀਬ ਲੋਕ ਹਨ ਜੋ ਕਿ ਮਿਹਨਤ ਮਜ਼ਦੂਰੀ ਕਰਕੇ ਆਪਣਾ ਗੁਜ਼ਾਰਾ ਕਰਦੇ ਹਨ। ਇਸ ਕਰਕੇ ਇਨ੍ਹਾਂ ਵੱਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ। ਸਾਡਾ ਬਲਾਕ ਸ਼ੇਰਪੁਰ ਜਿਸ ਦੇ ਕੁੱਲ 38 ਪਿੰਡ ਹਨ, ਜਿਨ੍ਹਾਂ ਵਿੱਚੋਂ ਕੇਵਲ 15 ਪਿੰਡਾਂ ਵਿੱਚ ਇਹ ਸਕੀਮ ਚਲਾਈ ਗਈ ਸੀ ਅਤੇ ਬਾਕੀ 23 ਪਿੰਡ ਉਸੇ ਤਰ੍ਹਾਂ ਪਏ ਹਨ। ਉਥੇ 22 ਲੱਖ ਰੁਪਿਆ ਉਨ੍ਹਾਂ ਦਾ ਬਕਾਇਆ ਪਿਆ ਹੈ। ਬਰਨਾਲੇ ਵਿੱਚ ਵੀ .........

**ਮਾਨਯੋਗ ਸਪੀਕਰ :** ਤੁਸੀਂ ਕੇਵਲ ਆਪਣੇ ਹਲਕੇ ਦੀ ਗੱਲ ਕਰੋ।

**ਸ਼੍ਰੀਮਤੀ ਹਰਚੰਦ ਕੌਰ :** ਸਪੀਕਰ ਸਾਹਿਬ, ਮੇਰੇ ਹਲਕੇ ਦੇ ਕੁਝ ਪਿੰਡ ਬਰਨਾਲੇ ਵਿੱਚ ਵੀ ਪੈਂਦੇ ਹਨ। ਉਨ੍ਹਾਂ ਦੀ ਵੀ ਇਹੀ ਸਮੱਸਿਆ ਹੈ। ਉਨ੍ਹਾਂ ਦਾ ਵੀ 40 ਲੱਖ ਰੁਪਿਆ ਬਕਾਇਆ ਪਿਆ ਹੈ। ਇਸ ਤਰ੍ਹਾਂ ਸਹਿਣਾ ਬਲਾਕ ਵਿੱਚ ਵੀ ਇਹੀ ਪਰਾਬਲਮ ਹੈ, ਉਥੇ ਵੀ ਸਾਰੇ ਦੇ ਸਾਰੇ ਪੈਸੇ ਪਏ ਹਨ। ਸੈਂਟਰ ਗੌਰਮਿੰਟ ਨੇ ਤਾਂ ਗਰੀਬਾਂ ਵਾਸਤੇ ਬਹੁਤ ਵਧੀਆ ਸਕੀਮ ਚਲਾਈ ਪਰ ਉਨ੍ਹਾਂ ਨੂੰ ਕੋਈ ਪੈਸਾ ਨਹੀਂ ਦਿੱਤਾ ਗਿਆ। ਇੱਕ ਮੇਰੀ ਹੋਰ ਬੇਨਤੀ ਹੈ ਕਿ ਹਲਕਾ ਮਹਿਲ ਕਲਾਂ ਵਿੱਚ 1990 ਦੇ ਬਿਜਲੀ ਕੁਨੈਕਸ਼ਨ ਪਏ ਹਨ, ਜਿਨ੍ਹਾਂ ਦੀਆਂ ਸਿਕਿਓਰਟੀਆਂ

[ ਸ਼੍ਰੀਮਤੀ ਹਰਚੰਦ ਕੌਰ ]

ਭਰੀਆਂ ਹੋਈਆਂ ਹਨ ਪਰੰਤੂ ਉਨ੍ਹਾਂ ਨੂੰ ਕੁਨੈਕਸ਼ਨ ਹਾਲੇ ਤੱਕ ਨਹੀਂ ਮਿਲੇ। ਮੇਰੀ ਸਰਕਾਰ ਨੂੰ ਤੇ ਖਾਸ ਕਰਕੇ ਡਿਪਟੀ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਹੈ ਕਿ ਇਨ੍ਹਾਂ ਕੁਨੈਕਸ਼ਨਾਂ ਵੱਲ ਧਿਆਨ ਦਿੱਤਾ ਜਾਵੇ। ਕਿਸਾਨਾਂ ਦਾ ਕਾਫੀ ਦੇਰ ਤੋਂ ਪੈਸਾ ਜਮ੍ਹਾਂ ਪਿਆ ਹੈ। ਕਿਸੇ ਨੇ 71 ਹਜ਼ਾਰ ਰੁਪਿਆ ਭਰਿਆ ਹੈ, ਕਿਸੇ ਨੇ 65 ਹਜ਼ਾਰ ਰੁਪਿਆ ਭਰਿਆ ਹੋਇਆ ਹੈ, ਕਿਸੇ ਦਾ 45 ਹਜ਼ਾਰ ਰੁਪਿਆ ਹੈ। ਇਸ ਲਈ ਕਿਰਪਾ ਕਰਕੇ ਉਨ੍ਹਾਂ ਨੂੰ ਇਹ ਕੁਨੈਕਸ਼ਨ ਜਲਦੀ ਤੋਂ ਜਲਦੀ ਦਿਵਾਏ ਜਾਣ। ਧੰਨਵਾਦ।

**ਸਰਦਾਰ ਦਰਸ਼ਨ ਸਿੰਘ ਕੋਟਫੱਤਾ (ਬਠਿੰਡਾ ਦਿਹਾਤੀ, ਐਸ.ਸੀ.):** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਮੈਂ ਬਠਿੰਡਾ ਰੂਰਲ ਹਲਕੇ ਨਾਲ ਸੰਬੰਧਿਤ ਹਾਂ। ਮੇਰੇ ਹਲਕੇ ਵਿੱਚ ਭੀਸੀਆਣਾ ਵਿਖੇ ਹਵਾਈ ਅੱਡਾ ਤਿਆਰ ਹੋਏ ਨੂੰ ਪੌਣੇ ਦੋ ਸਾਲ ਹੋ ਗਏ ਹਨ। Costly material installed over there is getting rusted. ਬੜੀ ਕੋਸ਼ਿਸ਼ ਦੇ ਬਾਅਦ ਵੀ, ਸ਼੍ਰੀਮਤੀ ਹਰਸਿਮਰਤ ਕੌਰ ਬਾਦਲ ਜੀ ਨੇ ਵੀ ਕੋਸ਼ਿਸ਼ ਕੀਤੀ ਪਰ ਕਿਉਂਕਿ ਸਰਕਾਰ ਆਪਣੇ ਖਿਲਾਫ਼ ਸੀ, ਇਸ ਲਈ ਸਾਨੂੰ ਉਸ ਹਵਾਈ ਅੱਡੇ ਦੀ ਸ਼ੁਰੂਆਤ ਕਰਨ ਦਾ ਮੌਕਾ ਨਹੀਂ ਦਿੱਤਾ ਗਿਆ। ਹੁਣ ਸਾਡੀ ਆਪਣੀ ਸਰਕਾਰ ਆਈ ਹੈ, ਇਸ ਲਈ ਇਹ ਹਵਾਈ ਅੱਡਾ ਸ਼ੁਰੂ ਕਰਵਾ ਕੇ ਦਿਓ ਤਾਂ ਕਿ ਸਾਡਾ ਹਵਾਈ ਅੱਡਾ ਚੱਲ ਸਕੇ। ਉਸ ਤੋਂ ਅਗਲਾ, ਸਰ ....

**ਮਾਨਯੋਗ ਸਪੀਕਰ :** ਨਹੀਂ ਬੱਸ। ਨੈਕਸਟ, ਅਜਾਇਬ ਸਿੰਘ ਭੱਟੀ ਜੀ।

**ਸਰਦਾਰ ਦਰਸ਼ਨ ਸਿੰਘ ਕੋਟਫੱਤਾ :** ਮੈਂ ਦਿੱਲੀ ਦੀ ਸਰਕਾਰ ਦੀ ਗੱਲ ਕਰਨੀ ਚਾਹੁੰਦਾ ਹਾਂ, ਜਿਹੜੀ ਦਿੱਲੀ ਦੀ ਸਰਕਾਰ ਸਾਡੇ ਖਿਲਾਫ਼ ਸੀ। ਇਸ ਹਵਾਈ ਅੱਡੇ ਨੂੰ ਤਿਆਰ ਹੋਏ ਨੂੰ ਪੌਣੇ ਦੋ ਸਾਲ ਹੋ ਗਏ ਹਨ। ਇਸ ਦਾ ਉਦਘਾਟਨ ਕੀਤਾ ਜਾਵੇ ਤਾਂ ਕਿ ਜਿਹੜੇ ਲੋਕਾਂ ਵਾਸਤੇ ਇਹ ਬਣਾਇਆ ਗਿਆ ਹੈ, ਉਹ ਇਸ ਦਾ ਫਾਇਦਾ ਲੈ ਸਕਣ। ਸਰ, ਇੱਕ ਹੋਰ .....

**ਮਾਨਯੋਗ ਸਪੀਕਰ :** ਨਹੀਂ ਜੀ। ਅਜਾਇਬ ਸਿੰਘ ਭੱਟੀ ਜੀ।

**ਸਰਦਾਰ ਅਜਾਇਬ ਸਿੰਘ ਭੱਟੀ (ਭੁੱਚੋ ਮੰਡੀ, ਐਸ.ਸੀ.) :** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਤੁਸੀਂ ਮੈਨੂੰ ਮੇਰੇ ਹਲਕੇ ਭੁੱਚੋ ਮੰਡੀ ਰਿਜ਼ਰਵ ਦੇ ਕੁਝ ਮਸਲੇ ਰੱਖਣ ਦਾ ਮੌਕਾ ਦਿੱਤਾ ਹੈ।

**ਮਾਨਯੋਗ ਸਪੀਕਰ :** ਕੁਝ ਨਹੀਂ ਜੀ, ਸਿਰਫ਼ ਇੱਕ ਮਸਲਾ ਰੱਖੋ।(ਹਾਸਾ)

**ਸਰਦਾਰ ਅਜਾਇਬ ਸਿੰਘ ਭੱਟੀ :** ਨਹੀਂ ਜੀ, ਮੇਰੇ ਤਿੰਨ ਮਸਲੇ ਅਰਜੈਂਟ ਹਨ। ਸਰੀਰ ਦੇ ਅੰਗਾਂ ਵਰਗੇ ਹਨ, ਜਦੋਂ ਮਰਜ਼ੀ ਵੱਢ ਲਵੋ ਜੀ।

**ਮਾਨਯੋਗ ਸਪੀਕਰ :** ਤੁਸੀਂ ਗੱਲ ਨੂੰ ਸਮਝੋ। ਇਸੇ ਕਰਕੇ ਮੈਂ ਕਿਹਾ ਹੋਇਆ ਹੈ ਕਿ ਲਿਖ ਕੇ ਭੇਜੋ। ਇਹ ਪਹਿਲਾ ਦਿਨ ਹੋਣ ਕਰਕੇ ਮੈਂ ਇਸ ਗੱਲ ਤੇ ਸਟਰਿਕਟ ਨਹੀਂ ਕੀਤਾ। ਇੱਕੋ ਮਸਲਾ ਹੀ ਇੱਥੇ ਪੇਸ਼ ਕਰਨਾ ਹੈ।

**ਸਰਦਾਰ ਅਜਾਇਬ ਸਿੰਘ ਭੱਟੀ :** ਸਪੀਕਰ ਸਾਹਿਬ, ਪਿਛਲੇ ਸਾਲ 15/11/13 ਨੂੰ ਮੇਰੇ ਹਲਕੇ ਦੇ ਭੁੱਚੋ ਕਲਾਂ ਪਿੰਡ ਦੇ ਲੋਕ ਗੁਰਪੁਰਬ ਤੇ ਜਾ ਰਹੇ ਸਨ ਜਦੋਂ ਉਨ੍ਹਾਂ ਦਾ ਐਕਸੀਡੈਂਟ ਹੋ ਗਿਆ। ਇਸ ਐਕਸੀਡੈਂਟ ਵਿੱਚ 6 ਜਣੇ ਮਰ ਗਏ ਸਨ ਅਤੇ 41 ਜ਼ਖਮੀ ਹੋ ਗਏ। ਉਨ੍ਹਾਂ ਦੇ ਬਾਰੇ ਮੈਂ ਦੋ-ਤਿੰਨ ਵਾਰ ਮਾਨਯੋਗ ਮੁੱਖ ਮੰਤਰੀ ਜੀ ਨੂੰ ਜਾਤੀ ਤੌਰ ਤੇ ਬੇਨਤੀ ਕੀਤੀ ਤੇ ਬਹੁਤ ਨਿਮਰਤਾ ਦੇ ਨਾਲ, ਉਨ੍ਹਾਂ ਨੇ ਬਹੁਤ ਕਿਰਪਾਲਤਾ ਕੀਤੀ ਅਤੇ ਕਿਹਾ ਕਿ ਹਰ ਇੱਕ ਦਾ ਇਲਾਜ ਹੋਵੇਗਾ ਅਤੇ ਜਿਹੜੇ ਮ੍ਰਿਤਕ ਹਨ, ਉਨ੍ਹਾਂ ਦੇ ਪਰਿਵਾਰਾਂ ਨੂੰ ਬਣਦੀ ਰਾਸ਼ੀ ਦਿੱਤੀ ਜਾਵੇਗੀ। ਨੌਂ ਮਹੀਨੇ ਦਾ ਵਕਤ ਲੰਘ ਗਿਆ ਹੈ ਪਰ ਅੱਜ ਤੱਕ ਕਿਸੇ ਦੀ ਕੋਈ ਸਾਰ ਨਹੀਂ ਲਈ ਗਈ। ਮੇਰੀ ਹੱਥ ਜੋੜ ਕੇ ਸਦਨ ਵਿੱਚ ਬੇਨਤੀ ਹੈ ਕਿ ਉਹ ਗਰੀਬ ਪਰਿਵਾਰ ਹਨ, ਸਾਰੇ ਦੇ ਸਾਰੇ ਦਲਿਤ ਪਰਿਵਾਰ ਹਨ, ਉਨ੍ਹਾਂ ਦੀ ਕੋਈ ਮਦਦ ਕੀਤੀ ਜਾਵੇ।

**Mr. Speaker :** Thank you.

**ਸਰਦਾਰ ਅਜਾਇਬ ਸਿੰਘ ਭੱਟੀ :** ਸਰ, ਇੱਕ ਬੇਨਤੀ ਹੋਰ।

**ਮਾਨਯੋਗ ਸਪੀਕਰ :** ਨਹੀਂ ਜੀ। ਗੁਰਪ੍ਰਤਾਪ ਸਿੰਘ ਵਡਾਲਾ ਜੀ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ (ਨਕੋਦਰ):** ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਆਪਣੇ ਹਲਕੇ ਦੇ ਮੁੱਦੇ ਰੱਖਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਮੇਰਾ ਹਲਕਾ ਨਕੋਦਰ ਹੈ, ਉਸ ਦੇ ਵਿਚੋਂ ਕਾਲੀ ਵੇਂਈਂ ਵਗਦੀ ਹੈ। ਅੱਜ ਤੋਂ 20 ਸਾਲ ਪਹਿਲਾਂ ....(ਵਿਘਨ)

**ਸਰਦਾਰ ਨਵਤੇਜ ਸਿੰਘ ਚੀਮਾ (ਬੈਠੇ ਬੈਠੇ) :** ਤੁਹਾਡੇ ਚਿੱਟੀ ਵਗਦੀ ਹੈ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ :** ਚਿੱਟੀ ਵੀ ਹੈ ਅਤੇ ਕਾਲੀ ਵੀ। ਤੁਹਾਡੇ ਵਾਲੀ ਚਿੱਟੀ ਹੈ, ਸਾਡੇ ਵਾਲੀ ਕਾਲੀ ਹੈ।

**ਰਾਣਾ ਗੁਰਜੀਤ ਸਿੰਘ (ਬੈਠੇ ਬੈਠੇ) :** ਸਾਡੇ ਵਾਲੀ ਕਾਲੀ ਹੈ। .....(ਵਿਘਨ)

**Mr. Speaker :** Please, do not waste the time. ਰਾਣਾ ਜੀ, ਆਪਾਂ ਇਸ ਪਾਸੇ ਨਾ ਜਾਈਏ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ :** ਤੁਸੀਂ ਤਾਂ ਆਪਣੀ ਸਾਫ਼ ਕਰਵਾ ਲਈ ਹੈ, ਅਸੀਂ ਵੀ ਆਪਣੀ ਸਾਫ਼ ਕਰਵਾ ਲਈਏ। ......(ਵਿਘਨ)

**ਮਾਨਯੋਗ ਸਪੀਕਰ :** ਟਾਈਮ ਵੇਸਟ ਹੋ ਰਿਹਾ ਹੈ। ਹਾਂ ਜੀ, ਵਡਾਲਾ ਜੀ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ :** ਚਲੋ ਵੇਂਈਂ ਵਗਦੀ ਹੈ ਜੀ। 20 ਸਾਲ ਪਹਿਲਾਂ ਉਸ ਵਿੱਚ ਸਾਫ਼ ਪਾਣੀ ਵਗਦਾ ਸੀ। ਉਸ ਵਿੱਚ ਮੱਛੀਆਂ ਵੀ ਸਨ। ਲੋਕ ਨਹਾਉਂਦੇ ਸੀ ਅਤੇ ਇਸ ਦਾ ਪਾਣੀ ਵੀ ਪੀਂਦੇ ਸੀ। ਹੁਣ ਕੀ ਹੋਇਆ ਕਿ over the years ਇੰਡਸਟਰੀ ਦਾ ਪਾਣੀ, ਕੈਨਰੀਜ਼ ਦਾ ਪਾਣੀ, ਪੇਪਰ ਮਿੱਲ ਦਾ ਪਾਣੀ ਭਾਵ ਜਿਹੜੀ ਵੀ ਵੇਸਟੇਜ ਹੈ, ਉਹ ਉਸ ਵਿੱਚ ਪੈ ਰਹੀ ਹੈ ਅਤੇ ਸਾਰਾ ਪਾਣੀ ਹੀ ਪਲੀਤ ਹੋ ਗਿਆ ਹੈ ਜੀ। ਜਿਹੜੇ ਉਸ ਦੇ ਨਾਲ ਲਗਦੇ ਪਿੰਡ ਹਨ, ਉਥੇ ਕੋਈ ਆਪਣੀ ਲੜਕੀ ਦਾ ਰਿਸ਼ਤਾ ਨਹੀਂ ਦਿੰਦਾ। ਕੁਝ ਐਸੇ ਪਿੰਡ ਹਨ, ਜਿੱਥੇ ਰਾਤ ਨੂੰ ਬਦਬੂ ਆਉਂਦੀ ਹੈ। ਜ਼ਮੀਨ ਅੰਦਰਲਾ ਪਾਣੀ ਗੰਦਾ ਹੈ। ਵਿਚਾਰੇ 400 ਫੁੱਟ ਤੋਂ ਪਾਣੀ ਚੁੱਕਦੇ ਹਨ, that is also very dangerous. ਕੈਂਸਰ ਵੀ ਉਥੇ ਬਹੁਤ ਹੋ ਰਿਹਾ ਹੈ। ਡਿਪਟੀ ਸੀ.ਐਮ. ਸਾਹਿਬ ਬੈਠੇ ਹਨ, ਮੈਂ ਸਦਨ ਦੇ ਰਾਹੀਂ ਸਰਕਾਰ ਦਾ ਧਿਆਨ ਇਸ ਵੱਲ ਦਿਵਾਉਣਾ ਚਾਹੁੰਦਾ ਹਾਂ। ਇਹ ਸਾਡਾ ਸਾਰਿਆਂ ਦਾ ਸਾਂਝਾ ਮਸਲਾ ਹੈ। ਬਾਬਾ ਬਲਬੀਰ ਸਿੰਘ ਸੀਚੇਵਾਲ ਜੀ ਨੇ ਬਹੁਤ ਵੱਡਾ ਉਪਰਾਲਾ ਕੀਤਾ ਹੈ। ਉਨ੍ਹਾਂ ਦੀ ਸਰਾਹਨਾ ਕਰਨੀ ਚਾਹੀਦੀ ਹੈ ਕਿ ਉਨ੍ਹਾਂ ਨੇ ਵੇਂਈਂ ਸਾਫ਼ ਕਰਨ ਵਿੱਚ ਬਹੁਤ ਇਨੀਸ਼ੀਏਟਿਵ ਲਿਆ ਅਤੇ ਬਹੁਤ ਕਾਮਯਾਬ ਹੋਏ। ਅੱਜ ਵੇਈਂਆਂ ਅਤੇ ਸਤਲੁਜ ਦਰਿਆ ਬਹੁਤ ਪੋਲਿਊਟਿਡ ਹਨ, ਇਨ੍ਹਾਂ ਨੂੰ ਸਾਫ਼ ਕਰਨ ਲਈ ਜ਼ਰੂਰ ਕੋਈ ਉਪਰਾਲਾ ਕਰਨਾ ਚਾਹੀਦਾ ਹੈ। ਐਫਲੂਐਂਟ ਟਰੀਟਮੈਂਟ ਪਲਾਂਟ ਲਗਾਉਣੇ ਚਾਹੀਦੇ ਹਨ। ਸਪੀਕਰ ਸਾਹਿਬ, ਜਿਹੜੇ ਪਿੰਡ ਉਥੇ ਸਿਚੂਏਟਿਡ ਹਨ, ਉਨ੍ਹਾਂ ਨੂੰ ਆਰ.ਓ. ਸਿਸਟਮ ਪ੍ਰੋਵਾਈਡ ਕਰਾਉਣਾ ਚਾਹੀਦਾ ਹੈ ਤਾਂ ਕਿ ਲੋਕ ਕਮ-ਜ਼-ਕਮ ਜਿਹੜਾ ਪੀਣ ਵਾਲਾ ਪੋਟੇਬਲ ਵਾਟਰ ਹੈ, ਉਹ ਸਾਫ਼ ਸੁਥਰਾ ਪੀ ਸਕਣ। ਇਹ ਮੈਂ ਸਰਕਾਰ ਅੱਗੇ ਮੰਗ ਰੱਖਦਾ ਹਾਂ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.) :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਰਕਾਰ ਦਾ ਧਿਆਨ ਆਪਣੇ ਇਲਾਕੇ ਦੀ ਐਜੂਕੇਸ਼ਨ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿਚ 14 ਸੀਨੀਅਰ ਸੈਕੰਡਰੀ ਸਕੂਲ ਹਨ ਜਿਨ੍ਹਾਂ ਵਿਚੋਂ ਸਿਰਫ਼ ਦੋ ਵਿੱਚ ਸਾਇੰਸ ਗਰੁੱਪ ਪੜ੍ਹਾਏ ਜਾਂਦੇ ਹਨ। ਜੇ ਸਾਡੇ ਪਿੰਡ ਦੇ ਬੱਚੇ ਸਾਇੰਸ ਗਰੁੱਪ ਨਹੀਂ ਪੜ੍ਹਨਗੇ ਤਾਂ ਫਿਰ ਉਹ ਡਾਕਟਰ ਜਾਂ ਇੰਜਨੀਅਰ ਤਾਂ ਬਣਨ ਨਹੀਂ ਲੱਗੇ, ਇਸ ਤਰ੍ਹਾਂ ਤਾਂ ਸਾਡੇ ਬੱਚੇ ਸਿਰਫ਼ ਡਰਾਈਵਰ ਹੀ ਬਣਨੇ ਹਨ। ਇਸ ਕਰਕੇ ਮੈਂ ਆਪ ਜੀ ਦੇ ਰਾਹੀਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਸਕੂਲਾਂ ਵਿਚ 25 ਤੋਂ 70 ਪ੍ਰਤੀਸ਼ਤ ਤੱਕ ਟੀਚਰ ਨਹੀਂ ਹਨ। ਸਾਡੇ ਕਈ ਪਿੰਡਾਂ ਵਿਚ ਸਕੂਲ ਸਿੰਗਲ ਟੀਚਰ ਨਾਲ ਚੱਲ ਰਹੇ ਹਨ। ਸਾਡੇ ਹਲਕੇ ਵਿਚ ਕੋਈ ਸਰਕਾਰੀ ਕਾਲਜ ਨਹੀਂ ਹੈ। ਇਸ ਕਰਕੇ, ਮੈਂ ਆਪ ਜੀ ਦੇ ਰਾਹੀਂ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਸਾਡੇ ਇਲਾਕੇ ਵਿਚ ਇਕ ਤਾਂ ਸਾਰੇ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਸਾਇੰਸ ਗਰੁੱਪ ਵਿਸ਼ਾ ਚਾਲੂ ਕੀਤਾ ਜਾਵੇ ਤਾਂ ਕਿ ਬੱਚੇ ਸਾਇੰਸ ਵੀ ਪੜ੍ਹ ਸਕਣ। ਸਕੂਲਾਂ ਵਿਚ ਟੀਚਰ ਵੀ ਪੂਰੇ ਕੀਤੇ ਜਾਣ, ਜਿਹੜੇ ਸਿੰਗਲ ਟੀਚਰ ਸਕੂਲ ਚੱਲ ਰਹੇ ਹਨ, ਉਨ੍ਹਾਂ ਨੂੰ ਹੋਰ ਟੀਚਰ ਦਿੱਤੇ ਜਾਣ। ਸੀ.ਐਮ. ਸਾਹਿਬ ਜਦੋਂ ਵੀ ਚਮਕੌਰ ਸਾਹਿਬ ਜਾਂਦੇ ਹਨ ਤਾਂ ਇੱਕ ਵਾਅਦਾ ਹਮੇਸ਼ਾ ਇਹ ਉਥੇ ਕਰਦੇ ਹਨ ਕਿ ਇੱਥੇ ਕਾਲਜ ਖੋਲ੍ਹਾਂਗੇ। ਇਸ ਲਈ ਉਥੇ ਇਕ ਕੁੜੀਆਂ ਦਾ ਜਾਂ ਇਕ ਸਾਂਝਾ ਸਰਕਾਰੀ ਕਾਲਜ ਖੋਲ੍ਹਿਆ ਜਾਵੇ। ਤੁਹਾਡਾ ਬਹੁਤ ਬਹੁਤ ਧੰਨਵਾਦ ਜੀ।

**ਸ਼੍ਰੀ ਸੁੰਦਰ ਸ਼ਾਮ ਅਰੋੜਾ (ਹੁਸ਼ਿਆਰਪੁਰ) :** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ, ਤੁਸੀਂ ਮੈਨੂੰ ਆਪਣੇ ਹਲਕੇ ਹੁਸ਼ਿਆਰਪੁਰ ਦੀ ਸਮੱਸਿਆ ਦੱਸਣ ਲਈ ਟਾਈਮ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਤੁਹਾਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡਾ ਸ਼ਹਿਰ ਹੁਸ਼ਿਆਰਪੁਰ ਜਿਸ ਨੂੰ ਸੰਤਾਂ ਦਾ ਸ਼ਹਿਰ ਕਿਹਾ ਜਾਂਦਾ ਹੈ, ਹਿਮਾਚਲ ਪ੍ਰਦੇਸ਼ ਵਿੱਚ ਸਥਿਤ ਮਾਤਾ ਚਿੰਤਪੁਰਨੀ ਅਤੇ ਜਵਾਲਾ ਜੀ ਮੰਦਿਰ, ਬਾਬਾ ਵਡਭਾਗ ਸਿੰਘ ਤੇ ਬਾਬਾ ਬਾਲਕ ਨਾਥ ਜੀ ਦੇ ਅਸਥਾਨ ਤੇ ਜਾਣਾ ਹੋਵੇ ਤਾਂ ਇਥੋਂ ਦੀ ਲੰਘ ਕੇ ਜਾਣਾ ਪੈਂਦਾ ਹੈ। ਲੇਕਿਨ ਜਿਹੜੀ ਉਥੋਂ ਦੀ ਸਮੱਸਿਆ ਹੈ ਉਹ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਸਾਡਾ ਹੁਸ਼ਿਆਰਪੁਰ ਸ਼ਹਿਰ ਹੈ ਉਹ ਇਸ ਵੇਲੇ ਗੰਦਗੀ ਦੇ ਢੇਰ ਉਤੇ ਰਹਿ ਰਿਹਾ ਹੈ।

[ ਸ਼੍ਰੀ ਸੁੰਦਰ ਸ਼ਾਮ ਅਰੋੜਾ ]

ਉਥੇ ਥਾਂ ਥਾਂ ਉਤੇ ਗੰਦਗੀ ਦੇ ਢੇਰ ਲੱਗੇ ਹੋਏ ਹਨ। ਸਵੇਰੇ ਸਵੇਰੇ ਜਦੋਂ ਅਵਾਰਾ ਪਸ਼ੂ ਗੰਦਗੀ ਵਿੱਚ ਆ ਕੇ ਸਿਰ ਮਾਰਦੇ ਹਨ ਤਾਂ ਸਾਡਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਖ਼ਬਾਰਾਂ ਵਿੱਚ ਵੀ ਬੜੇ ਲੇਖ ਆਏ ਹਨ ਕਿ ਇਨ੍ਹਾਂ ਅਵਾਰਾ ਪਸ਼ੂਆਂ ਕਾਰਨ ਕਈ ਮੌਤਾਂ ਹੋਈਆਂ ਹਨ। ਇਨ੍ਹਾਂ ਸਬੰਧੀ ਮੇਰੇ ਕੋਲ ਕਟਿੰਗਜ਼ ਹਨ।

**ਮਾਨਯੋਗ ਸਪੀਕਰ :** ਆਪਾਂ ਚਾਹੁੰਦੇ ਕੀ ਹਾਂ, ਇਹ ਦੱਸੋ।

**ਸ਼੍ਰੀ ਸੁੰਦਰ ਸ਼ਾਮ ਅਰੋੜਾ :** ਐਚ.ਟੀ. ਅਖਬਾਰ ਨੇ ਬਹੁਤ ਵੱਡਾ ਲੇਖ ਲਾਇਆ ਸੀ ਕਿ ਉਥੇ ਬੜੀਆਂ ਮੌਤਾਂ ਹੋਈਆਂ ਹਨ। ਮੇਰੀ ਤੁਹਾਡੇ ਅੱਗੇ ਬੇਨਤੀ ਹੈ ਕਿ ਸਫ਼ਾਈ ਸੇਵਕਾਂ ਦੀ ਭਰਤੀ ਨਾ ਹੋਣ ਕਰਕੇ ਉਥੇ ਗੰਦਗੀ ਦੇ ਢੇਰ ਲੱਗੇ ਹੋਏ ਹਨ, ਜਿਸ ਕਾਰਨ ਹੁਸ਼ਿਆਰਪੁਰ ਸ਼ਹਿਰ ਦਾ ਬਹੁਤ ਬੁਰਾ ਹਾਲ ਹੈ। ਇਸ ਸਬੰਧੀ ਪਿਛਲੀ ਵਾਰੀ ਮੈਂ ਸੈਸ਼ਨ ਦੌਰਾਨ ਇਕ ਕੁਐਸਚਨ ਵੀ ਲਗਾਇਆ ਸੀ। ਸਪੀਕਰ ਸਾਹਿਬ, ਉਥੋਂ ਵਾਸਤੇ 102 ਕਰੋੜ ਰੁਪਏ ਦਾ ਸੀਵਰੇਜ ਦਾ ਪ੍ਰਾਜੈਕਟ ਸੀ ਉਹ ਅਜੇ ਤੱਕ ਪੂਰਾ ਨਹੀਂ ਹੋਇਆ। ਪਿਛਲੇ ਸੈਸ਼ਨ ਵਿਚ ਮੰਤਰੀ ਜੀ ਨੇ ਜਵਾਬ ਦਿੱਤਾ ਸੀ ਕਿ ਬਾਰਸ਼ ਪਈ ਹੈ ਇਸ ਤੋਂ ਬਾਅਦ ਇਸ ਨੂੰ ਪੂਰਾ ਕਰ ਦਿੱਤਾ ਜਾਵੇਗਾ ਲੇਕਿਨ ਅੱਧੇ ਸ਼ਹਿਰ ਵਿੱਚ ਉਸੇ ਤਰ੍ਹਾਂ ਸੜਕਾਂ ਪਈਆਂ ਹਨ, ਉਸੇ ਤਰ੍ਹਾਂ ਹੀ ਸੀਵਰੇਜ ਪਿਆ ਹੈ। ਜੇ ਅਸੀਂ ਕਾਰਪੋਰੇਸ਼ਨ ਨਾਲ ਸੰਪਰਕ ਕਰਦੇ ਹਾਂ ਤਾਂ ਜਵਾਬ ਮਿਲਦਾ ਹੈ ਕਿ ਪੈਸੇ ਖ਼ਤਮ ਹੋ ਗਏ ਹਨ। 102 ਕਰੋੜ ਰੁਪਏ ਦਾ ਕੁਝ ਪਤਾ ਨਹੀਂ ਲੱਗ ਰਿਹਾ। ਇਸ ਦੀ ਜਾਂਚ ਕਰਵਾਈ ਜਾਵੇ ਕਿ ਇਹ ਪੈਸੇ ਕਿੱਥੇ ਹਨ ਤੇ ਸਫ਼ਾਈ ਦਾ ਪ੍ਰਬੰਧ ਠੀਕ ਕੀਤਾ ਜਾਵੇ। ਧੰਨਵਾਦ ਜੀ।

**ਸਰਦਾਰ ਜਗਮੋਹਨ ਸਿੰਘ ਕੰਗ (ਖਰੜ) :** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਜੀ, ਮੈਂ ਦੋ ਮਿੰਟ ਲੈਣੇ ਹਨ। ਮੈਂ ਆਪਣੇ ਵਿਧਾਨ ਸਭਾ ਹਲਕੇ ਖਰੜ ਦੇ ਕੁਝ ਅਹਿਮ ਮੁੱਦੇ ਉਠਾਉਣਾ ਚਾਹੁੰਦਾ ਹਾਂ। ਦੂਜੀ ਸਾਡੀ ਬੇਨਤੀ ਬਾਦਲ ਸਾਹਿਬ ਨੂੰ ਹੈ ਕਿ ਸਾਡੀਆਂ ਇਹ ਸਪੀਚਾਂ ਹੀ ਬਣੀਆਂ ਨਾ ਰਹਿ ਜਾਣ ਇਨ੍ਹਾਂ ਦੇ ਉਤੇ ਕੋਈ ਕਾਰਵਾਈ ਵੀ ਹੋਣੀ ਚਾਹੀਦੀ ਹੈ।

**ਸਰਦਾਰ ਬਲਵਿੰਦਰ ਸਿੰਘ ਬੈਂਸ (ਬੈਠੇ ਬੈਠੇ) :** ਸਪੀਕਰ ਸਾਹਿਬ, ਇਸ ਬਾਰੇ ਲਿਖ ਕੇ ਦੇਣਾ ਹੋਵੇਗਾ ?

**ਮਾਨਯੋਗ ਸਪੀਕਰ :** ਹਾਂ ਜੀ, ਲਿਖ ਕੇ ਆਇਆ ਕਰੇਗਾ। ਇਨ ਫਿਊਚਰ ਜਿਸ ਨੇ ਬੋਲਣਾ ਹੈ, ਉਨ੍ਹਾਂ ਵੱਲੋਂ ਨੋਟਿਸ ਲਿਖ ਕੇ ਆਇਆ ਕਰੇਗਾ।

-------

## EXTENSION OF THE TIME OF SITTING OF THE HOUSE

**ਮਾਨਯੋਗ ਸਪੀਕਰ :** ਮੈਂ ਕਹਿਣਾ ਚਾਹੁੰਦਾ ਹਾਂ ਕਿ ਤਿੰਨ ਮੈਂਬਰ ਹਾਲੇ ਹੋਰ ਬੋਲਣ ਵਾਲੇ ਰਹਿੰਦੇ ਹਨ ਜੇਕਰ ਹਾਊਸ ਦੀ ਸਹਿਮਤੀ ਹੋਵੇ ਤਾਂ ਤਿੰਨ ਹੋਰ ਬੋਲਣ ਵਾਲੇ ਮੈਂਬਰਾਂ ਲਈ 10 ਮਿੰਟ ਸਮਾਂ ਹੋਰ ਵਧਾ ਲਿਆ ਜਾਵੇ।

**ਆਵਾਜ਼ਾਂ :** ਹਾਂ ਜੀ, ਹਾਂ ਜੀ।

-------

## ISSUES RAISED BY HON'BLE MEMBERS RELATING TO THEIR CONSTITUENCIES *(Resumption)*

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਵਿਧਾਨ ਸਭਾ ਹਲਕਾ ਖਰੜ ਦੇ ਬਲਾਕ ਮਾਜਰੀ ਤੇ ਖਰੜ ਦੀਆਂ ਜੋ ਲਿੰਕ ਸੜਕਾਂ ਹਨ, ਉਨ੍ਹਾਂ ਵਿੱਚ ਗੋਡੇ ਗੋਡੇ ਟੋਏ ਪਏ ਹੋਏ ਹਨ, ਉਨ੍ਹਾਂ ਦਾ ਬਹੁਤ ਬੁਰਾ ਹਾਲ ਹੈ। ਇਸ ਕਰਕੇ ਮਿਹਰਬਾਨੀ ਕਰਕੇ ਇਸ ਵਾਸਤੇ ਕੁਝ ਕੀਤਾ ਜਾਵੇ। ਇਹ ਮੇਰੀ ਬੇਨਤੀ ਹੈ। ਬਲਾਕ ਮਾਜਰੀ ਦੇ ਪਿੰਡ ਖਿਜਰਾਬਾਦ ਤੇ ਤਿਊੜ ਵਿਚ ਸਾਡੀ ਸਰਕਾਰ ਵੇਲੇ 66 ਕੇ.ਵੀ. ਗਰਿੱਡ ਦੇ ਨੀਂਹ ਪੱਥਰ ਰੱਖੇ ਗਏ ਸੀ। ਖਿਜਰਾਬਾਦ ਦਾ ਗਰਿੱਡ ਚੱਲ ਪਿਆ ਹੈ ਪਰ ਤਿਊੜ ਦਾ ਹਾਲੇ ਤੱਕ ਨਹੀਂ ਚੱਲਿਆ। ਉਸ ਦਾ ਨੀਂਹ ਪੱਥਰ ਰੱਖਿਆ ਹੋਇਆ ਹੀ ਰਹਿ ਗਿਆ ਹੈ, ਮਿਹਰਬਾਨੀ ਕਰਕੇ ਉਸ ਵਾਸਤੇ ਵੀ ਕੁਝ ਹੋਣਾ ਚਾਹੀਦਾ ਹੈ..

**Mr. Speaker : Thank you.**

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਮੈਂ ਦੋ ਮਿੰਟ ਲੈਣੇ ਹਨ, ਮੈਂ ਪਹਿਲਾਂ ਬੋਲਿਆ ਹੈ।

**ਮਾਨਯੋਗ ਸਪੀਕਰ :** ਦੋ ਮਿੰਟ ਦਾ ਸਵਾਲ ਨਹੀਂ ਹੈ, ਇਕ ਸਮੱਸਿਆ ਦੀ ਗੱਲ ਹੋਈ ਹੈ..

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਜੇ ਪੈਕੇਜ ਦੋ ਮਿੰਟ ਦਾ ਹੈ ਤਾਂ ਮੈਂ ਦੋ ਮਿੰਟ ਵਿਚ ਚਾਹੇ 10 ਮੁੱਦੇ ਰੱਖਾਂ। (ਹਾਸਾ) ਖਰੜ ਵਿਖੇ ਸੀਵਰੇਜ ਦਾ ਬਹੁਤ ਬੁਰਾ ਹਾਲ ਹੈ। ਪੰਜਾਬ ਸਰਕਾਰ ਸੀਵਰੇਜ ਦਾ ਪੈਸਾ ਖੂਹ ਵਿਚ ਸੁੱਟ ਰਹੀ ਹੈ। ਕੋਈ ਕੁਆਲਟੀ ਦਾ ਮੈਟੀਰੀਅਲ ਨਹੀਂ ਹੈ, ਕੋਈ ਮਿਆਰ ਨਹੀਂ ਹੈ, ਇਸ ਦੀ ਵਿਜੀਲੈਂਸ ਇਨਕੁਆਰੀ ਕਰਵਾ ਕੇ ਲੋੜੀਂਦੀ ਕਾਰਵਾਈ ਕੀਤੀ ਜਾਵੇ। ਸਰਦਾਰ ਤੋਤਾ ਸਿੰਘ ਜੀ ਉੱਠ ਕੇ ਚਲੇ ਗਏ ਹਨ, ਕੁਰਾਲੀ ਵਿਖੇ ਅਨਾਜ ਮੰਡੀ ਦੀ ਵੀ ਬਹੁਤ ਪੁਰਾਣੀ ਮੰਗ ਹੈ।

**ਮਾਨਯੋਗ ਸਪੀਕਰ :** ਨੈਕਸਟ, ਰਾਣਾ ਗੁਰਮੀਤ ਸਿੰਘ।

**ਸਰਦਾਰ ਜਗਮੋਹਨ ਸਿੰਘ ਕੰਗ :** ਬਲਾਕ ਮਾਜਰੀ ਵਿੱਚ ਮਿਰਜ਼ਾਪੁਰ, ਸੀਸਵਾਂ, ਜਯੰਤੀ ਦੇਵੀ ਕੀ ਰੋਅ ਵਿੱਚ ਸਿੰਜਾਈ ਵਾਸਤੇ ਲੋਅ ਡੈਮ ਲਗਾਏ ਗਏ ਹਨ ਲੇਕਿਨ ਉਨ੍ਹਾਂ ਵਿਚੋਂ ਚਲਦਾ ਕੋਈ ਵੀ ਨਹੀਂ ਹੈ।

**ਮਾਨਯੋਗ ਸਪੀਕਰ :** ਰਾਣਾ ਗੁਰਮੀਤ ਸਿੰਘ ਜੀ।

**ਸਰਦਾਰ ਜਗਮੋਹਨ ਸਿੰਘ ਕੰਗ :** ਸਰ, ਇਹ ਬਹੁਤ ਜ਼ਰੂਰੀ ਹੈ। ਖਰੜ ਵਿਖੇ ਬਾਈਪਾਸ.....

**ਮਾਨਯੋਗ ਸਪੀਕਰ :** ਮੈਂ ਕਿਹਾ ਜੀ, ਤੁਸੀਂ ਇਸ ਸਕੀਮ ਨੂੰ ਕਾਮਯਾਬ ਹੋ ਲੈਣ ਦਿਓ। ਹਾਂ ਜੀ, ਰਾਣਾ ਗੁਰਮੀਤ ਸਿੰਘ ਜੀ।

**ਰਾਣਾ ਗੁਰਮੀਤ ਸਿੰਘ ਸੋਢੀ (ਗੁਰੂ ਹਰਸਹਾਏ) :** ਕੋਈ ਗੱਲ ਨਹੀਂ ਜੀ, ਇਹ ਸਾਡੇ ਭਰਾ ਹਨ। ਧੰਨਵਾਦ, ਸਪੀਕਰ ਸਾਹਿਬ। ਮੇਰੀ ਤਾਂ ਇੱਕ ਮਿੰਟ ਦੀ ਹੀ ਗੱਲ ਹੈ ਅਤੇ ਮੇਰਾ ਇਕੋ ਹੀ ਸਵਾਲ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਅਤੇ ਡਿਪਟੀ ਸੀ.ਐਮ. ਸਾਹਿਬ ਦੀ ਨਾਲਿਜ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਮੇਰਾ ਹਲਕਾ ਗੁਰੂ ਹਰਸਹਾਏ ਅਤੇ ਡਿਪਟੀ ਸੀ.ਐਮ. ਸਾਹਿਬ ਦਾ ਹਲਕਾ ਜਲਾਲਾਬਾਦ ਨਾਲ ਨਾਲ ਹੋਣ ਕਰਕੇ ਅਸੀਂ ਗੁਆਂਢੀ ਹਾਂ। ਇਨ੍ਹਾਂ ਦੇ ਹਲਕੇ ਵਿੱਚ ਤਾਂ ਬਹੁਤ ਸ਼ਾਂਤੀ ਹੈ ਪਰ ਜੋ ਹਾਹਾਕਾਰ ਗੁਰੂ ਹਰਸਹਾਏ ਵਿੱਚ ਹੈ, ਉਹ ਸ਼ਾਇਦ ਕਿਤੇ ਹੋਰ ਨਹੀਂ ਹੈ। ਇਸ ਦੀ ਇੱਕ ਉਦਾਹਰਣ ਇਹ ਹੈ ਕਿ ਮੇਰੇ ਹਲਕੇ ਦੇ ਇੱਕ ਸਰਪੰਚ ਕਸ਼ਮੀਰ ਲਾਲ, ਪਿੰਡ ਮਾਝੇਕੇ ਤੇ ਪੁਲੀਟੀਕਲ ਵੈਂਡੇਟਾ ਦੇ ਨਾਂ ਤੇ ਪੁਲਿਸ ਕੇਸ ਦਰਜ ਕੀਤਾ ਗਿਆ ਹੈ...

**ਮਾਨਯੋਗ ਸਪੀਕਰ :** ਨਹੀਂ ਜੀ।

**ਰਾਣਾ ਗੁਰਮੀਤ ਸਿੰਘ ਸੋਢੀ :** ਸਰ, ਮੇਰੇ ਕੋਲ ਨੋਟਿਸ ਹੈ। ਮੈਂ ਡਿਵੈਲਪਮੈਂਟ ਦੀ ਗੱਲ ਨਹੀਂ ਕਰ ਰਿਹਾ, ਦੂਜੀ ਗੱਲ ਕਰ ਰਿਹਾ ਹਾਂ ਪਰ ਇਹ ਵੀ ਡਿਵੈਲਪਮੈਂਟ ਦਾ ਹੀ ਹਿੱਸਾ ਹੈ। ਝੂਠੇ ਕੇਸ ਦਰਜ ਹੋ ਰਹੇ ਹਨ।

**ਮਾਨਯੋਗ ਸਪੀਕਰ :** ਰਾਣਾ ਸਾਹਿਬ, ਨਹੀਂ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਜਿਹੜੇ ਝੂਠੇ ਕੇਸ ਦਰਜ ਹੋ ਰਹੇ ਹਨ, ਉਹ ਮੈਂ ਇਨ੍ਹਾਂ ਦੀ ਨਾਲਿਜ ਵਿੱਚ ਲਿਆ ਰਿਹਾ ਹਾਂ ਕਿ ਜਿਹੜੇ ਹਲਕਾ ਇੰਚਾਰਜ ਗਲਤ ਕੇਸ ਦਰਜ ਕਰਵਾ ਰਹੇ ਹਨ, ਉਨ੍ਹਾਂ ਨੂੰ ਨੱਥ ਪਾਈ ਜਾਵੇ। ਹਾਈਕੋਰਟ ਨੇ ਇਨ੍ਹਾਂ ਬੰਦਿਆਂ ਨੂੰ ਬੇਲ ਦੇ ਦਿੱਤੀ ਹੈ। ਮੈਂ ਇਹ ਪੇਪਰਜ਼ ਡਿਪਟੀ ਸੀ.ਐਮ. ਸਾਹਿਬ ਕੋਲ ਪਹੁੰਚਾ ਦਿੰਦਾ ਹਾਂ। ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਕੇਸ ਸਟੱਡੀ ਕਰਵਾ ਲੈਣ ਅਤੇ ਜਿਹੜੇ ਅਫ਼ਸਰਾਂ ਨੇ ਗਲਤੀ ਕੀਤੀ ਹੈ, ਉਨ੍ਹਾਂ ਨੂੰ ਸਜ਼ਾ ਦਿੱਤੀ ਜਾਵੇ ।

**ਸਰਦਾਰ ਰਣਦੀਪ ਸਿੰਘ (ਅਮਲੋਹ) :** ਸਪੀਕਰ ਸਾਹਿਬ, ਤੁਹਾਡਾ ਧੰਨਵਾਦ। ਤੁਹਾਨੂੰ ਜਾਖੜ ਸਾਹਿਬ ਨਾਲ ਆ ਕੇ ਬੇਨਤੀ ਕੀਤੀ ਸੀ ਅਤੇ ਤੁਸੀਂ ਨਵੀਂ ਰਵਾਇਤ ਕਾਇਮ ਕੀਤੀ ਹੈ।

**ਮਾਨਯੋਗ ਸਪੀਕਰ :** ਇਸ ਨੂੰ ਕਾਮਯਾਬ ਬਣਾਉਣਾ ਤੁਹਾਡਾ ਸਾਰਿਆਂ ਦਾ ਵੀ ਫਰਜ਼ ਹੈ।

**ਸਰਦਾਰ ਰਣਦੀਪ ਸਿੰਘ :** ਬਿਲਕੁਲ ਸਹੀ ਹੈ ਜੀ। ਤੁਸੀਂ ਮੁਬਾਰਕਬਾਦ ਦੇ ਪਾਤਰ ਹੋ, ਇੱਥੇ ਨਵਾਂ ਮਾਹੌਲ ਸਿਰਜਿਆ ਹੈ। ਆਪਣੇ ਹਲਕੇ ਦੀ ਗੱਲ ਕਰਨ ਤੋਂ ਪਹਿਲਾਂ ਮੈਂ ਇੱਕ ਲਾਈਟ ਜਿਹੀ ਗੱਲ ਕਰਨੀ ਚਾਹੁੰਦਾ ਹਾਂ। ਇਨ੍ਹਾਂ ਦਾ ਹਾਲ ਦੇਖ ਕੇ ਮੈਨੂੰ ਆਪਣੇ ਤੇ ਤਰਸ ਨਹੀਂ ਆ ਰਿਹਾ ਸਗੋਂ ਇਨ੍ਹਾਂ ਤੇ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਜ਼ਿਆਦਾ ਤਰਸ ਆ ਰਿਹਾ ਹੈ। ਮੈਨੂੰ ਲੱਗ ਰਿਹਾ ਸੀ ਕਿ ਤੁਸੀਂ ਸਾਡੀ ਆਪੋਜ਼ੀਸ਼ਨ ਨੂੰ ਟਾਈਮ ਦਿਓਗੇ, ਚਲੋ ਮਾਣ ਕਰਕੇ ਹਰ ਕੋਈ ਚਾਹੁੰਦਾ ਹੈ ਕਿ ਮੇਰੀ ਅਵਾਜ਼ ਇਸ ਸਦਨ ਵਿੱਚ ਜ਼ਰੂਰ ਬੁਲੰਦ ਹੋਵੇ ਅਤੇ ਹਰ ਕੋਈ ਚਾਹੁੰਦਾ ਹੈ ਕਿ ਮੈਂ ਆਪਣੀ ਗੱਲ ਇੱਥੇ ਰੱਖਾਂ ਲੇਕਿਨ ਅੱਜ ਟਰੈਜ਼ਰੀ ਬੈਂਚਿਜ਼ ਦੇ ਮੈਂਬਰਾਂ ਦੀਆਂ ਗੱਲਾਂ ਸੁਣ ਕੇ ਦੁਖ ਹੋਇਆ ਹੈ। ਸਮਝ ਨਹੀਂ ਆਉਂਦੀ ਕਿ ਗੱਲ ਕੀ ਹੈ?

**ਮਾਨਯੋਗ ਸਪੀਕਰ :** ਤੁਸੀਂ ਆਪਣੀ ਗੱਲ ਰੱਖੋ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਮੈਂ ਆਪਣੀ ਗੱਲ ਸੀਮਤ ਰੱਖਾਂਗਾ। ਇਹ ਕੇਸ ਡਿਪਟੀ ਸੀ.ਐਮ. ਸਾਹਿਬ ਦੇ ਹੋਮ ਮਹਿਕਮੇ ਨਾਲ ਸੰਬੰਧਿਤ ਹੈ। ਪਿੰਡ ਕਾਨਪੁਰੇ ਦੀ ਜਿਹੜੀ ਪੰਚਾਇਤ ਹੈ ਉਸ ਵਿੱਚ ਇੱਕ ਦਲਿਤ ਪਰਿਵਾਰ ਦਾ ਨੌਜਵਾਨ ਬੱਚਾ ਵੀ ਹੈ, ਜਿਸ ਦੀ ਉਮਰ 23 ਸਾਲ ਹੈ। ਪੰਚਾਇਤ ਦੇ ਛੇ ਮੈਂਬਰਾਂ ਵਿਚੋਂ 5 ਤੇ ਕੇਸ ਦਰਜ ਹੈ। ਜਿਸ ਦਾ ਵਿਸ਼ੇਸ਼ ਕਾਰਨ ਐਫ.ਆਈ.ਆਰ. ਨੰ: 183, ਮਿਤੀ 28.6.2014 ਹੈ। ਹੈਰਾਨੀ ਦੀ ਗੱਲ ਇਹ ਹੈ ਕਿ ਡਿਪਟੀ ਸੀ.ਐਮ. ਸਾਹਿਬ ਇਹ ਤੁਹਾਡੀ ਨਾਲਿਜ ਵਿੱਚ ਹੈ ਅਤੇ ਤੁਹਾਨੂੰ ਇਸ ਸਬੰਧੀ ਮੇਲ ਵੀ ਕੀਤੀ ਗਈ ਹੈ। ਉਨ੍ਹਾਂ ਪੰਚਾਇਤ ਮੈਂਬਰਾਂ ਵੱਲੋਂ ਤੁਹਾਨੂੰ ਦਰਖ਼ਾਸਤ ਵੀ ਭੇਜੀ ਗਈ ਹੈ। ਸਪੀਕਰ ਸਾਹਿਬ, ਪੰਚਾਇਤ ਨੇ ਇੱਕ ਐਲੀਮੈਂਟਰੀ ਸਕੂਲ ਵਿਚਲੇ ਦਰਖ਼ਤ ਵਢਾਏ ਸਨ ਅਤੇ ਇਸ ਸਬੰਧੀ ਮਿਤੀ 20.6.2014 ਨੂੰ ਬਕਾਇਦਾ ਮਤਾ ਪਾ ਕੇ ਕੇਸ ਸਰਕਾਰ ਨੂੰ ਪ੍ਰਵਾਨਗੀ ਲਈ ਭੇਜਿਆ ਸੀ। ਇਸ ਦੀ ਪ੍ਰਵਾਨਗੀ ਆਈ ਹੋਈ ਹੈ। ਬੀ.ਡੀ.ਓ. ਦੀ ਮੇਰੇ ਕੋਲ ਚਿੱਠੀ ਹੈ ਜਿਸ ਦੇ ਤਹਿਤ ਉਨ੍ਹਾਂ ਨੂੰ ਹਦਾਇਤ ਕੀਤੀ ਗਈ ਹੈ। ਦਰਖ਼ਤਾਂ ਦੀ ਕੀਮਤ 3 ਲੱਖ 6 ਹਜ਼ਾਰ ਰੁਪਏ ਰੱਖੀ ਗਈ ਅਤੇ ਇਸ ਤੋਂ ਬਾਅਦ ਉਨ੍ਹਾਂ ਨੇ ਬੋਲੀ ਰੱਖੀ। ਐਲੀਮੈਂਟਰੀ ਸਕੂਲ ਦੀ ਮਲਕੀਅਤ ਵੀ ਪੰਚਾਇਤ ਕੋਲ ਹੈ ਅਤੇ ਰਖਵਾਲੀ ਵੀ ਪੰਚਾਇਤ ਹੀ ਕਰਦੀ ਹੈ। ਜਦੋਂ ਮਹਿਕਮੇ ਨੇ ਐਸਟੀਮੇਟ ਬਣਾਇਆ...

**ਮਾਨਯੋਗ ਸਪੀਕਰ :** ਹੁਣ ਆਪਾਂ ਚਾਹੁੰਦੇ ਕੀ ਹਾਂ?

**ਸਰਦਾਰ ਰਣਦੀਪ ਸਿੰਘ :** ਪਿੰਡ ਕਾਨਪੁਰੇ ਦੀ ਪੂਰੀ ਪੰਚਾਇਤ ਉੱਪਰ ਜਿਹੜਾ ਕੇਸ ਦਰਜ ਕੀਤਾ ਗਿਆ ਹੈ, ਇਹ ਵਾਪਸ ਹੋਵੇ ਕਿਉਂਕਿ ਪ੍ਰਵਾਨਗੀ ਦੇ ਅਧੀਨ, ਨਾਰਮਜ਼ ਦੇ ਤਹਿਤ, ਮਹਿਕਮੇ ਤੋਂ ਪ੍ਰਵਾਨਗੀ ਲੈ ਕੇ ਬਕਾਇਦਾ....

**Mr. Speaker :** Thank you.

**ਸਰਦਾਰ ਰਣਦੀਪ ਸਿੰਘ :** ਇੱਕ ਮਿੰਟ, ਸਪੀਕਰ ਸਾਹਿਬ। ਮੈਂ ਤੁਹਾਨੂੰ ਦਿਖਾਉਣਾ ਚਾਹੁੰਦਾ ਹਾਂ ਕਿ ਇਸ ਸਬੰਧੀ ਇਸ਼ਤਿਹਾਰ ਵੀ ਕੱਢਿਆ ਗਿਆ ਹੈ...

**ਮਾਨਯੋਗ ਸਪੀਕਰ :** ਇਹ ਗੱਲ ਨਹੀਂ ਹੈ।

**ਸਰਦਾਰ ਰਣਦੀਪ ਸਿੰਘ :** ਜਿਸ ਤਹਿਤ ਪ੍ਰਵਾਨਗੀ ਲੈ ਕੇ ਬਕਾਇਦਾ

ਓਪਨ ਬੋਲੀ ਕੀਤੀ ਗਈ ਹੈ। ਮੈਂ ਖਾਤੇ ਦੀ ਲਿਸਟ ਵੀ ਲੈ ਕੇ ਆਇਆ ਹਾਂ। ਉਸ ਖਾਤੇ ਵਿੱਚ ਪੈਸਾ ਅੱਜ ਵੀ ਪਿਆ ਹੈ ਲੇਕਿਨ ਪੰਚਾਇਤ ਨੂੰ ਤੰਗ ਕਰਨ ਵਾਸਤੇ ਇਹ ਕੇਸ ਦਰਜ ਕੀਤਾ ਗਿਆ ਹੈ। ਮੇਰੀ ਹੱਥ ਜੋੜ ਕੇ ਬੇਨਤੀ ਹੈ ਅਤੇ ਮੈਂ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜਾ ਧੱਕਾ ਕੀਤਾ ਗਿਆ ਹੈ, ਪੰਜ ਮੈਂਬਰ ਹਨ, ਸਾਰੇ ਹੀ ਗਰੀਬ ਨੌਜਵਾਨ ਹਨ, ਉਨ੍ਹਾਂ ਦਾ ਜ਼ਰੂਰ ਖਿਆਲ ਕੀਤਾ ਜਾਵੇ। ਧੰਨਵਾਦ।

**ਸਰਦਾਰ ਰਮਨਜੀਤ ਸਿੰਘ ਸਿੱਕੀ (ਖਡੂਰ ਸਾਹਿਬ) :** ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਆਪਣੇ ਹਲਕੇ ਦੀਆਂ ਸਮੱਸਿਆਵਾਂ ਬਾਰੇ ਬੋਲਣ ਦਾ ਸਮਾਂ ਦਿੱਤਾ ਹੈ ਜੀ ਔਰ ਮਾਨਯੋਗ ਡਿਪਟੀ ਮੁੱਖ ਮੰਤਰੀ ਸਾਹਿਬ ਨੂੰ ਗੁਜਾਰਿਸ਼ ਕਰਦਾ ਹਾਂ ਕਿ ਸਾਡੇ ਏਰੀਏ ਵਿੱਚ 15 ਕੁ ਪਿੰਡ ਅਜਿਹੇ ਹਨ, ਜਿਨ੍ਹਾਂ ਦੇ ਜ਼ਿੰਮੀਦਾਰਾਂ ਦੀ 90 ਫੀਸਦੀ ਜ਼ਮੀਨ ਦਰਿਆ ਦੇ ਨਾਲ ਲਗਦੀ ਹੈ। ਹਰ ਸਾਲ ਬਰਸਾਤਾਂ ਵੇਲੇ ਇਹ ਦਰਿਆ ਉੱਛਲ ਕੇ ਉਨ੍ਹਾਂ ਦੇ ਖੇਤਾਂ ਦੀਆਂ ਪੈਲੀਆਂ ਵਿੱਚ ਰੇਤਾ ਸੁੱਟਦਾ ਹੈ ਜਿਸ ਨਾਲ ਫ਼ਸਲ ਮਰ ਜਾਂਦੀ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਥੇ ਸਪੱਰਜ਼ ਲਗਾ ਕੇ, ਬੰਨ ਬਣਾ ਕੇ ਕੋਈ ਇਹੋ ਜਿਹੀ ਪ੍ਰੋਵੀਜ਼ਨ ਕੀਤੀ ਜਾਵੇ ਜਿਸ ਨਾਲ ਉਨ੍ਹਾਂ ਦਾ ਮਸਲਾ ਹੱਲ ਹੋਵੇ। ਮੈਂ ਪਿਛਲੇ ਪੰਜਾਂ ਸਾਲਾਂ ਤੋਂ ਦੇਖ ਰਿਹਾ ਹਾਂ ਕਿ ਉਨ੍ਹਾਂ ਜ਼ਿੰਮੀਦਾਰਾਂ ਦੀ ਇੱਕ ਵੀ ਫ਼ਸਲ ਘਰ ਵਿੱਚ ਨਹੀਂ ਆਈ। ਸੋ, ਮੈਂ ਰਿਕੁਐਸਟ ਕਰਨੀ ਚਾਹੁੰਦਾ ਹਾਂ ਕਿ ਕਾਈਂਡਲੀ ਇਸ ਮੁੱਦੇ ਤੇ ਗੌਰ ਕੀਤੀ ਜਾਵੇ। ਧੰਨਵਾਦ ਜੀ।

**ਸਰਦਾਰ ਨਵਤੇਜ ਸਿੰਘ ਚੀਮਾ (ਸੁਲਤਾਨਪੁਰ ਲੋਧੀ) :** ਸਪੀਕਰ ਸਾਹਿਬ, ਧੰਨਵਾਦ ਜੀ। ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ। ਮੈਂ ਆਪਣੇ ਹਲਕੇ ਸੁਲਤਾਨਪੁਰ ਲੋਧੀ ਵਿਖੇ ਪਾਣੀ ਦੀ ਸਮੱਸਿਆ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਡਿਪਟੀ ਸੀ.ਐਮ. ਸਾਹਿਬ ਇੱਥੇ ਬੈਠੇ ਹਨ। ਸਾਡੇ ਹਲਕੇ ਵਿੱਚ ਪਾਣੀ ਪਹਿਲਾਂ 30 ਫੁੱਟ ਦੀ ਡੂੰਘਾਈ ਤੇ ਸੀ ਪਰੰਤੂ ਅੱਜ ਇਹ ਸਾਢੇ ਚਾਰ ਸੌ ਫੁੱਟ ਦੀ ਡੂੰਘਾਈ ਤੇ ਚਲਾ ਗਿਆ ਹੈ। ਸਾਡੇ ਸਿਰਫ਼ ਇੱਕ-ਦੋ ਹਲਕੇ ਹੀ ਅਜਿਹੇ ਹਨ ਜਿਥੇ ਨਹਿਰੀ ਪਾਣੀ ਦਾ ਪ੍ਰਬੰਧ ਨਹੀਂ ਹੈ ਕਿਉਂਕਿ ਇੱਕ ਬੰਨੇ ਬਿਆਸ ਦਰਿਆ ਵਗਦਾ ਹੈ, ਵਿੱਚ ਕਾਲੀ ਵੇਈਂ ਹੈ, ਜਿਸ ਦੇ ਹਾਲਾਤ ਇਹ ਹਨ ਕਿ ਉਹ ਬੂਟੀ ਨਾਲ ਭਰੀ ਪਈ ਹੈ। ਹੁਣ ਬਾਰਸ਼ਾਂ ਦੇ ਮੌਸਮ ਵਿੱਚ ਪਾਣੀ ਇੰਨਾ ਓਵਰ ਫਲੋਅ ਹੋ ਜਾਣਾ ਹੈ ਕਿ ਉਹ ਕਿਸਾਨਾਂ ਦੇ ਖੇਤਾਂ ਵਿੱਚ ਚਲਾ

[ ਸਰਦਾਰ ਨਵਤੇਜ ਸਿੰਘ ਚੀਮਾ ]

ਜਾਵੇਗਾ ਅਤੇ ਫਸਲਾਂ ਮਰ ਜਾਣੀਆਂ ਹਨ। ਅਸੀਂ ਬਾਬਾ ਸੀਚੇਵਾਲ ਜੀ ਦਾ ਧੰਨਵਾਦ ਵੀ ਕਰਨਾ ਚਾਹੁੰਦੇ ਹਾਂ ਜਿਨ੍ਹਾਂ ਨੇ ਕਾਲੀ ਵੇਈਂ ਥੋੜ੍ਹੀ ਜਿਹੀ ਸਾਫ਼ ਕੀਤੀ ਹੈ। ਮੈਂ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਸਾਰੀ ਕਾਲੀ ਵੇਈਂ ਸਾਫ਼ ਕਰਵਾਈ ਜਾਵੇ।

ਮੈਂ ਡਿਪਟੀ ਸੀ.ਐਮ. ਸਾਹਿਬ ਨੂੰ ਇੱਕ ਹੋਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਮਾਲਵੇ ਵਿੱਚ ਛੋਟੀਆਂ ਨਹਿਰਾਂ ਵਗਦੀਆਂ ਹਨ, ਇਹੋ ਜਿਹਾ ਸਿਸਟਮ ਸਾਡੇ ਏਰੀਏ ਵਿੱਚ ਵੀ ਕਰ ਦਿੱਤਾ ਜਾਵੇ ਜਿਸ ਨਾਲ ਕਿਸਾਨਾਂ ਨੂੰ ਆਪਣੀ ਫ਼ਸਲ ਨੂੰ ਪਾਣੀ ਦੇਣ ਲਈ 400-500 ਫੁੱਟ ਡੂੰਘਾਈ ਤੋਂ ਪਾਣੀ ਨਾ ਕੱਢਣਾ ਪਵੇ। ਮੈਨੂੰ ਲਗਦਾ ਹੈ ਕਿ ਇਸ ਤਰ੍ਹਾਂ ਨਾਲ ਸਾਡੇ ਏਰੀਏ ਵਿੱਚ ਧਰਤੀ ਹੇਠਲਾ ਪਾਣੀ ਖ਼ਤਮ ਹੋ ਜਾਣਾ ਹੈ। ਮੈਂ ਚਾਹੁੰਦਾ ਹਾਂ ਕਿ ਸਿੰਜਾਈ ਵਾਸਤੇ ਸਾਡੇ ਏਰੀਏ ਵਿੱਚ ਪ੍ਰਬੰਧ ਵਧੀਆ ਹੋ ਜਾਵੇ। ਮਾਲਵੇ ਦੀ ਤਰ੍ਹਾਂ ਸਾਡੇ ਏਰੀਏ ਵਿੱਚ ਵੀ ਸੂਏ ਜਾਂ ਛੋਟੀਆਂ ਨਹਿਰਾਂ ਕੱਢਣ ਦਾ ਪ੍ਰਬੰਧ ਕਰ ਦਿੱਤਾ ਜਾਵੇ ਤਾਂ ਕਿ ਅਸੀਂ ਆਪਣੀਆਂ ਫ਼ਸਲਾਂ ਲਈ ਸਹੀ ਪਾਣੀ ਦੀ ਵਰਤੋਂ ਕਰ ਸਕੀਏ। ਮੇਰੀ ਇੱਕ ਹੋਰ ਬੇਨਤੀ ਹੈ, ਜਿਵੇਂ ਸਿੱਕੀ ਸਾਹਿਬ ਨੇ ਗੱਲ ਕੀਤੀ ਹੈ, ਇਨ੍ਹਾਂ ਦੇ ਹਲਕੇ ਦੇ ਪਿੰਡ ਮੇਰੇ ਹਲਕੇ ਦੇ ਬਰਾਬਰ ਹਨ, ਉਥੇ ਬੰਨ ਨਾ ਲਗਾਇਆ ਜਾਵੇ। ਜੇ ਇਹ ਬੰਨ ਲਗਾ ਦਿੱਤਾ ਤਾਂ ਓਵਰ ਫਲੋਅ ਵਾਲਾ ਸਾਰਾ ਪਾਣੀ ਸਾਡੇ ਹਲਕੇ ਵੱਲ ਆ ਜਾਣਾ ਹੈ। ਮੈਂ ਚਾਹੁੰਦਾ ਹਾਂ ਕਿ ਉਹ ਦਰਿਆ ਦੋਵਾਂ ਸਾਈਡਾਂ ਤੋਂ ਪੱਕਾ ਕੀਤਾ ਜਾਵੇ। ਬਹੁਤ ਬਹੁਤ ਧੰਨਵਾਦ।

**ਸਰਦਾਰ ਸੰਗਤ ਸਿੰਘ ਗਿਲਜੀਆਂ (ਉੜਮੁੜ) :** ਸਪੀਕਰ ਸਾਹਿਬ, ਮੈਂ ਆਪਣੇ ਹਲਕੇ ਉੜਮੁੜ ਟਾਂਡੇ ਦੀ ਗੱਲ ਆਪ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਮੇਰੇ ਹਲਕੇ ਦੇ ਕੁਝ ਪਿੰਡ ਬਿਆਸ ਦਰਿਆ ਨਾਲ ਜੁੜਦੇ ਹਨ ਜਿੱਥੋਂ ਦੀ ਸੈਂਕੜੇ ਏਕੜ ਜ਼ਮੀਨ ਦਰਿਆ ਦੀ ਭੇਂਟ ਚੜ੍ਹ ਗਈ ਹੈ। ਉਸ ਦਾ ਕਾਰਨ ਇੱਕੋ ਹੀ ਹੈ ਕਿ ਜਿਹੜਾ ਰੇਤ ਮਾਫੀਆ ਹੈ, ਉਸ ਨੇ ਤਕਰੀਬਨ 25-30 ਫੁੱਟ ਡੂੰਘਾਈ ਤੱਕ ਰੇਤਾ ਕੱਢ ਕੇ ਦਰਿਆ ਦਾ ਰੁਖ ਬਦਲ ਦਿੱਤਾ ਹੈ। ਜਿਸ ਨਾਲ ਮੇਰੇ ਹਲਕੇ ਦੇ 14-15 ਪਿੰਡਾਂ ਦੇ ਗਰੀਬ ਕਿਸਾਨਾਂ ਦੀ ਸੈਂਕੜੇ ਏਕੜ ਜ਼ਮੀਨ ਤਬਾਹ ਹੋ ਗਈ ਹੈ। ਇਹ ਜ਼ਮੀਨ ਦਰਿਆ ਵਿੱਚ ਚਲੀ ਗਈ ਹੈ ਅਤੇ ਅੱਜ ਵੀ ਹਰ ਰੋਜ਼ ਜ਼ਮੀਨ ਦਰਿਆ ਵਿੱਚ ਜਾ ਰਹੀ ਹੈ। ਮੈਂ ਸਰਕਾਰ ਅੱਗੇ ਇਹੋ ਬੇਨਤੀ ਕਰਦਾ ਹਾਂ ਕਿ ਇੱਕ ਤਾਂ ਜਿਹੜੇ ਕਿਸਾਨਾਂ ਦੀ ਸੈਂਕੜੇ ਏਕੜ

ਜ਼ਮੀਨ ਦਰਿਆ ਵਿੱਚ ਚਲੀ ਗਈ ਹੈ, ਕੀ ਉਸ ਦਾ ਕੋਈ ਮੁਆਵਜ਼ਾ ਸੰਬੰਧਿਤ ਕਿਸਾਨਾਂ ਨੂੰ ਮਿਲੇਗਾ ਅਤੇ ਕੀ ਮੰਤਰੀ ਜੀ ਕੋਈ ਬੰਨ ਲਗਾਉਣ ਬਾਰੇ ਪ੍ਰੋਵੀਜ਼ਨ ਕਰਨਗੇ ਤਾਂ ਕਿ ਉਥੇ ਬੰਨ ਲੱਗ ਜਾਵੇ। ਉਥੇ ਬੰਨ ਲਗਾਉਣ ਦੀ ਬਹੁਤ ਲੋੜ ਹੈ, ਨਹੀਂ ਤਾਂ ਉਥੇ ਵਸਦੇ ਗਰੀਬ ਲੋਕਾਂ ਦਾ ਬਹੁਤ ਨੁਕਸਾਨ ਹੋ ਜਾਵੇਗਾ। ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ :** ਤੁਸੀਂ ਸਾਰਿਆਂ ਨੇ ਆਪਣੇ ਆਪਣੇ ਹਲਕਿਆਂ ਦੀਆਂ ਜਿਹੜੀਆਂ ਪ੍ਰਾਬਲਮਜ਼ ਹਾਊਸ ਵਿੱਚ ਰੱਖੀਆਂ ਹਨ, ਇਹ ਸਾਰੀਆਂ ਸੰਬੰਧਿਤ ਮਹਿਕਮਿਆਂ ਨੂੰ ਭੇਜ ਦਿੱਤੀਆਂ ਜਾਣਗੀਆਂ ਅਤੇ ਅਸੀਂ ਆਸ ਕਰਦੇ ਹਾਂ ਕਿ ਇਨ੍ਹਾਂ ਤੇ ਅਮਲ ਵੀ ਹੋਵੇਗਾ।

ਹੁਣ ਸਦਨ ਸ਼ੁੱਕਰਵਾਰ, ਮਿਤੀ 18 ਜੁਲਾਈ, 2014 ਦੇ 10.00 ਵਜੇ ਸਵੇਰ ਤੱਕ ਸਥਗਿਤ ਕੀਤਾ ਜਾਂਦਾ ਹੈ।

*3.38 ਵਜੇ ਬਾਅਦ ਦੁਪਹਿਰ)

(*ਇਸ ਉਪਰੰਤ ਸਦਨ ਸ਼ੁੱਕਰਵਾਰ, ਮਿਤੀ 18 ਜੁਲਾਈ, 2014 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ।)

-----

**APPENDIX**

**TO**

**PUNJAB VIDHAN SABHA**

**DEBATES**

**Tuesday, the 17th July, 2014**

**Vol VIII-No.-3**

**STARRED QUESTION AND ANSWER**

**ਲੁਧਿਆਣਾ ਵਿਖੇ ਮੈਟਰੋਸੇਵਾਜ ਸ਼ੁਰੂ ਕਰਨਾ**

***1430. ਸ਼੍ਰੀ ਭਾਰਤ ਭੂਸ਼ਣ ਆਸ਼ੂ :** ਕੀ ਸਥਾਨਕ ਸਰਕਾਰ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਨੇੜਲੇ ਭਵਿੱਖ ਵਿਚ ਲੁਧਿਆਣਾ ਵਿਖੇ ਮੇਟਰੋਰੇ ਲ ਸੇਵਾ ਸ਼ੁਰੂ ਕਰਨ ਲਈ ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਕਦੋਂ ਤੱਕ ਇਸ ਉਤੇ ਕਿੰਨੀ ਅਨੁਮਾਨਿਤ ਰਾਸ਼ੀ ਖਰਚ ਕੀਤੀ ਜਾਣੀ ਹੈ?

**ਸ਼੍ਰੀ ਅਨਿਲ ਜੋਸ਼ੀ :** ਲੁਧਿਆਣਾ ਵਿਖੇ ਮੈਟਰੋ ਰੇਲ ਸੇਵਾ ਸਬੰਧੀ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬੋਰਡ (ਪੀ.ਆਈ.ਡੀ.ਬੀ) ਵਲੋਂ ਦਿੱਲੀ ਮੈਟਰੋ ਰੇਲ ਕਾਰਪੋਰੇਸ਼ਨ ਰਾਹੀਂ ਡਿਟੇਲਡ ਪ੍ਰੋਜੈਕਟ ਰਿਪੋਰਟ (ਪੀ.ਪੀ.ਆਰ) ਬਣਾਈ ਗਈ ਸੀ, ਜਿਸ ਵਿੱਚ ਇਸ ਦੀ ਲਾਗਤ 9685 ਕਰੋੜ ਰੁਪਏ ਦੱਸੀ ਗਈ ਸੀ। ਇਹ ਪੀ.ਪੀ.ਆਰ. ਅਕਤੂਬਰ, 2012 ਵਿੱਚ ਭਾਰਤ ਸਰਕਾਰ ਦੇ ਸ਼ਹਿਰੀ ਵਿਕਾਸ ਮੰਤਰਾਲਾ ਨੂੰ ਭੇਜੀ ਗਈ ਸੀ। ਜ਼ਮੀਨਾਂ ਦੀਸ਼ਨਾਖਤ, ਵਿੱਤੀ ਪ੍ਰਬੰਧਾਂ ਨੂੰ ਵਰਕ ਆਊਟ ਕਰਨ ਆਦਿ ਦਾ ਕੰਮ ਅਜੇ ਹੋਣ ਹੈ। ਪੀ.ਆਈ.ਡੀ.ਬੀ. ਨੇ ਸੂਚਿਤ ਕੀਤਾ ਹੈ ਕਿ ਇਸੇ ਦੌਰਾਨ ਬੱਦੋਵਾਲ ਐਮੂਨੇਸ਼ਨ ਡਿਪੂ ਦੇ ਖੇਤਰ ਤੇ ਪਲੈਨਿੰਗ ਅਤੇ ਉਸਾਰੀ ਕਰਨ ਦਾ ਲੀਗਲ ਲੋਟਿਸ ਪ੍ਰਾਪਤ ਹੋਇਆ ਹੈ ਕਿ ਇਹ ਡਿਵੈਂਸ ਆਫ ਇੰਡੀਆ ਐਕਟ ਦੀ ਉਲੰਘਣਾ ਹੈ। ਇਸ ਕਰਕੇ ਹਾਲ ਦੀ ਘੜੀ ਇਹ ਪ੍ਰੋਜੈਕਟ ਰੁਕਿਆ ਹੋਇਆ ਹੈ।

ਇਸੇ ਦੌਰਾਨ ਲੁਧਿਆਣਾ ਵਿਖੇ ਬਸ ਰੇਪਿਡ ਟਰਾਂਜ਼ਿਟ ਸਿਸਟਮ ਚਾਲੂ ਕਰਨ ਲਈ ਪੀ.ਆਈ.ਡੀ.ਬੀ. ਰਾਹੀਂ 1493 ਕਰੋੜ ਰੁਪਏ ਦੀ ਡੀ.ਪੀ.ਆਰ ਤਿਆਰ ਕੀਤੀ ਗਈ, ਜਿਹੜੀ ਭਾਰਤ ਸਰਕਾਰ ਦੇ ਸ਼ਹਿਰੀ ਵਿਕਾਸ ਮੰਤਰਾਲਾ ਨੂੰ ਅਗਸਤ 2014 ਵਿੱਚ ਵਿਚਾਰ ਅਤੇ ਪ੍ਰਵਾਨਗੀ ਲਈ ਭੇਜੀ ਗਈ ਹੈ।

------

## UNSTARRED QUESTION AND ANSWER

## 91.ਸਰਕਾਰ ਵਲੋਂ ਪ੍ਰਾਈਵੇਟ ਅਤੇ ਸਰਕਾਰੀ ਸੰਸਥਾਵਾਂ ਤੋਂ ਲਏ ਕਰਜ਼ੇ ਦੀ ਬਕਾਇਆ ਰਕਮ

**ਸਰਦਾਰ ਲਾਲ ਸਿੰਘ :** ਕੀ ਵਿੱਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਮਿਤੀ 31.03.2007 ਅਤੇ 31.03.2014 ਨੂੰ ਸਰਕਾਰੀ ਅਦਾਰਿਆਂ ਵਿਰੁਧ ਪ੍ਰਾਈਵੇਟ ਅਤੇ ਸਰਕਾਰੀ ਸੰਸਥਾਵਾਂ ਤੋਂ ਲਏ ਗਏ ਕਰਜ਼ੇ ਦੀ ਕੁੱਲ ਕਿੰਨੀ ਰਕਮ ਬਕਾਇਆ ਹੈ?

**ਸਰਕਾਰ ਪਰਮਿੰਦਰ ਸਿੰਘ ਢੀਂਡਸਾ :** ਮਿਤੀ 31.03.2007 ਅਤੇ 31.03.2014 ਨੂੰ ਸਰਕਾਰੀ ਅਦਾਰਿਆਂ ਵਿਰੁੱਧ ਪ੍ਰਾਈਵੇਟ ਅਤੇ ਸਰਕਾਰੀ ਸੰਸਥਾਵਾਂ ਤੋਂ ਲਏ ਗਏ ਕਰਜ਼ੇ ਦੀ ਕੁੱਲ ਬਕਾਇਆ ਰਕਮ ਕ੍ਰਮਵਾਰ 23965.00 ਕਰੋੜ ਰੁਪਏ ਅਤੇ 60031.15 ਕਰੋਡ ਰੁਪਏ ਹੈ। ਜਿਸ ਦੀ ਸੂਚੀ ਅਨੁਲੱਗ 'ੳ' ਤੇ ਉਪਲਬੱਧ ਹੈ।

------

**ਸੰਗਤ ਦਰਸ਼ਨ ਪ੍ਰੋਗਰਾਮਾਂ ਦੌਰਾਨ ਵੰਡੇ ਗਏ ਫੰਡ**

**117. ਸ਼੍ਰੀ ਅਸ਼ਵਨੀ ਸੇਖੜੀ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਸਾਲ 2012-2013 ਅਤੇ 2013-2014 ਦੌਰਾਜ ਵਿਚ ਹਲਕਾ-ਵਾਰ ਸੰਗਤ ਦਰਸ਼ਨ ਪ੍ਰੋਗਰਾਮਾਂ ਦੌਰਾਨ ਮੁੱਖ ਮੰਤਰੀ ਦੁਆਰਾ ਕੁੱਲ ਕਿੰਨੇ ਫੰਡ ਵੰਡੇ ਗਏ।

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕੰਮਾਂ ਅਤੇ ਇਸ ਤਰ੍ਹਾਂ ਵੰਡੀ ਗਈ ਰਕਮ ਦੇ ਵੇਰਵੇ ਕੀ ਹਨ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** (ੳ) ਰਾਜ ਵਿੱਚ ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ, ਬਠਿੰਡਾ, ਫਾਜ਼ਿਲਕਾ, ਮੋਗਾ, ਗੋਰਦਾਸਪੁਰ ਅਤੇ ਹੁਸ਼ਿਆਰਪੁਰ ਦੇ ਵਿਧਾਨ ਸਭਾ ਹਲਕਿਆਂ ਵਿੱਚ ਸਾਲ 2012-2013 ਦੌਰਾਨ 46,99,35,407/- ਰੁਪਏ ਅਤੇ ਸਾਲ 2013-2014 ਦੌਰਾਨ 94,46,17,208/- ਰੁਪਏ ਕੁੱਲ 1,41,45,52,615/- ਰੁਪਏ ਦੀ ਰਾਸ਼ੀ ਸੰਗਤ ਦਰਸ਼ਨ ਦੁਆਰਾ ਵੰਡੀ ਗਈ ਹੈ ਜਿਸ ਦੇ ਵੇਰਵੇ ਅਨੈਕਸਚਰ ੳ ਤੋਂ ਕ ਤੱਕ ਨੱਥੀ ਹਨ।

(ਅ) ਇਸ ਰਾਸ਼ੀ ਦੀ ਵੰਡ ਸਬੰਧੀ ਕੰਮਾਂ ਦੇ ਵੇਰਵੇ ਨੱਥੀ ਅਨੈਕਸਚਰ ਵਿੱਚ ਦਰਜ ਹਨ।

------

**Placed in the Revisor Branch

## ਰਾਸ਼ਨ ਕਾਰਡ ਜਾਰੀ ਕਰਨਾਂ

**103. ਸ਼੍ਰੀ ਰਾਕੇਸ਼ ਪਾਂਡੇ :** ਕੀ ਖੁਰਾਕ ਅਤੇ ਸਿਵਲ ਸਪਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਸਾਲ 2012-13 ਅਤੇ 2014-14 ਦੌਰਾਨ ਰਾਜ ਵਿੱਚ ਜ਼ਿਲ੍ਹਾ ਵਾਰ ਜਾਰੀ ਕੀਤੇ ਗਏ ਵੱਖੋ ਵੱਖਰੇ ਰਾਸ਼ਨ ਕਾਰਡਾਂ ਦੀ ਅਲੱਗ ਅਲੱਗ ਗਿਣਤੀ ਕਿੰਨੀ ਹੈ;

(ਅ) ਹਰ ਤਰ੍ਹਾਂ ਦੇ ਰਾਸ਼ਨ ਕਾਰਡ ਜਾਰੀ ਕਰਨ ਲਈ ਸਰਕਾਰ ਦੁਆਰਾ ਵੱਖ ਵੱਖ ਕੀ ਕਸੌਟੀ ਅਪਣਾਈ ਗਈ ਹੈ?

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ :** (ੳ) ਸਾਲ 2012-13 ਅਤੇ 2013-14 ਦੌਰਾਨ ਰਾਜ ਵਿੱਚ ਜ਼ਿਲ੍ਹਾ ਵਾਰ ਜਾਰੀ ਕੀਤੇ ਗਏ ਵੱਖੋ ਵੱਖਰੇ ਰਾਸ਼ਨ ਕਰਡਾਂ ਦੀ ਅਲੱਗ ਅਲੱਗ ਕਿਣਤੀ ਦੀ ਲਿਸਟ ਨੱਥੀ ਕੀਤੀ ਜਾਂਦੀ ਹੈ। (ਅਨੁਲੱਗ ੳ)

(ਅ) ਬੀ.ਪੀ.ਐਲ ਅਤੇ ਏ.ਏ.ਵਾਈ ਰਾਸ਼ਨ ਕਾਰਡ ਭਾਰਤ ਸਰਕਾਰ ਵੱਲੋਂ ਜਾਰੀ ਕੀਤੀ ਕਸੌਟੀ ਅਨੁਸਾਰ ਤਿਆਰ ਕੀਤੇ ਜਾਂਦੇ ਹਨ।

ਨੀਲੇ ਰਾਸ਼ਨ ਕਾਰਡ (ਰਾਜ ਸਰਕਾਰ ਦੀ ਆਟਾ ਦਾਲ ਸਕੀਮ) ਜਾਰੀ ਕਰਨ ਦੀ ਕਸੌਟੀ ਨੱਥੀ ਕੀਤੀ ਗਈ ਹੈ (ਅਨੁਲੱਗ ਅ)

------

## ਅਨੁਲੱਗ 'ੳ'

## CATEGORY WISE DETAIL OF RATION CARDA ISSUED DURING 2012-13 & 2013-14

| District | BPL | | AAY | | BLUE | |
|---|---|---|---|---|---|---|
| | 2012-13 | 2013-14 | 2012-13 | 2012-14 | 2012-13 | 2013-14 |
| Amritsar | 0 | 0 | 0 | 0 | 0 | 145419 |
| Barnala | 0 | 0 | 0 | 0 | 0 | 30142 |
| Bathinda | 0 | 0 | 0 | 0 | 0 | 98341 |
| Faridkot | 0 | 0 | 0 | 0 | 0 | 9106 |
| Fategarh Sahib | 0 | 0 | 0 | 0 | 0 | 34213 |
| Fazilka | 0 | 0 | 0 | 0 | 0 | 39682 |
| Ferozepur | 0 | 0 | 0 | 0 | 0 | 21911 |
| Gurdaspur | 0 | 0 | 0 | 0 | 0 | 20472 |
| Hoshiarpur | 0 | 0 | 0 | 0 | 0 | 82027 |
| Jalandhar | 0 | 0 | 0 | 0 | 0 | 91615 |
| Paurthala | 0 | 0 | 0 | 0 | 0 | 36370 |
| Ludhiana | 0 | 0 | 0 | 0 | 0 | 212618 |
| Mansa | 0 | 0 | 0 | 0 | 0 | 55929 |
| Moga | 0 | 0 | 0 | 0 | 0 | 69331 |
| SBS Nagar | 0 | 0 | 0 | 0 | 0 | 22568 |
| Pathankot | 0 | 0 | 0 | 0 | 0 | 16585 |
| Patiala | 0 | 0 | 0 | 0 | 0 | 54549 |
| Rupnagar | 0 | 0 | 0 | 0 | 0 | 39423 |
| Sangrur | 0 | 0 | 0 | 0 | 0 | 86073 |
| SAS Nagar | 0 | 0 | 0 | 0 | 0 | 48881 |
| Sri Kuktsar Sahib | 0 | 0 | 0 | 0 | 0 | 40075 |
| Tarntaran | 0 | 0 | 0 | 0 | 0 | 44053 |
| Total | 0 | 0 | 0 | 0 | 0 | 1299383 |

# ਅਨੁਲੱਗ 'ਅ'

## ਪੰਜਾਬ ਸਰਕਾਰ

## ਖੁਰਾਕ, ਸਿਵਲ ਸਪਲਾਈਜ਼ ਅਤੇ ਖਪਤਕਾਰ ਮਾਮਲੇ ਵਿਭਾਗ

## ਨਵੀਂ ਆਟਾ ਦਾਲ ਸਕੀਮ/ਨੈਸ਼ਨਲ ਫੂਡ ਸਕਿਉਰਿਟੀ ਐਕਟ, 2013 ਅਧੀਨ ਯੋਗ ਪਰਿਵਾਰਾਂ ਦੀ ਪਹਿਚਾਣ ਲਈ ਮਾਪਦੰਡ

ਉਪਰੋਕਤ ਸਬੰਧੀ ਯੋਗ ਪਰਿਵਾਰਾਂ ਦੀ ਪਛਾਣ ਲਈ ਪੰਜਾਬ ਸਰਕਾਰ ਵਲੋਂ ਹੇਠ ਲਿਖੇ ਅਨੁਸਾਰ ਮਾਪਦੰਡ ਨਿਰਧਰਤ ਕੀਤੇ ਗਏ ਹਨ:-

**(ੳ) ਯੋਗ ਪਰਿਵਾਰ**

1. ਅੰਤੋਦਿਆ ਅੰਨ ਯੋਜਨਾ (ਏ.ਏ.ਵਾਈ) ਤਹਿਤ ਸ਼ਨਾਖਤ ਕੀਤੇ ਪਰਿਵਾਰ ਇਸ ਸਕੀਮ ਅਧੀਨ ਯੋਗ ਸਮਝੇ ਜਾਣਗੇ।
2. ਜਿਹੜੇ ਪਰਿਵਾਰ ਭਾਰਤ ਦੇ ਮਾਪਦੰਡਾ ਅਨੁਸਾਰ 2002 ਵਿੱਚ ਹੋਏ ਸਰਵੇ ਅਨੁਸਾਰ ਗਰੀਬੀ ਰੇਖਾ ਤੋਂ ਹੇਠਾਂ (ਪੀ.ਪੀ.ਐੱਲ.) ਵਜੋਂ ਪਛਾਣੇ ਗਏ ਸਨ ਅਤੇ ਜਿਹੜੇ ਲਾਭ-ਪਾਤਰ ਪਰਿਵਾਰ ਰਾਜ ਸਰਕਾਰ ਦੀ 'ਆਟਾ ਦਾਲ ਸਕੀਮ' ਅਧੀਨ ਪਛਾਣੇ ਗਏ ਸਨ, ਉਹ ਵੀ ਆਪਣੇ ਆਪ Priority household ਵਜੋਂ ਯੋਗ ਸਮਝੇ ਜਾਣਗੇ।
3. ਬੇਘਰ ਪਰਿਵਾਰ ਅਤੇ ਉਹ ਪਰਿਵਾਰ ਜੋ ਕੱਚੇ ਘਰਾਂ ਵਿੱਚ ਰਹਿ ਰਹੇ ਹਨ।
4. ਪਰਿਵਾਰ ਜਿਹਨਾਂ ਦੇ ਮੁਖੀ ਵਿਕਲਾਂਗ/ਅਪੰਗ ਹਨ (ਸਬੰਧਤ ਸਿਵਲ ਸਰਜਨ/ਮੇਡੀਕਲ ਬੋਰਡ ਵਲੋਂ ਜਾਰੀ ਸਰਟੀਫਿਕੇਟ ਅਨੁਸਾਰ ਅਯੋਗਤਾ 40% ਤੋਂ ਵੱਧ ਹੋਣੀ ਚਾਹੀਦੀ ਹੈ)
5. ਭੂਮੀਹੀਣ ਖੇਤੀਬਾੜੀ ਮਜ਼ਦੂਰਾਂ ਦੇ ਪਰਿਵਾਰ।
6. ਛੋਟੇ ਅਤੇ ਮਾਰਜੀਨਲ ਕਿਸਾਨਾਂ ਦੇ ਪਰਿਵਾਰ (ਵਾਹੀ ਯੋਗ 2.5 ਏਕੜ ਤੱਕ ਅਤੇ ਬਰਾਨੀ 5 ਏਕੜ ਤੱਕ।)
7. ਪਰਿਵਾਰ ਜਿਨ੍ਹਾਂ ਾਦੀ ਮੁੱਖੀ ਵਿਧਵਾ ਜਾਂ ਇਕੱਲੀ ਇਸਤਰੀ ਹੈ (ਕੁਆਰੀ/ਅੱਡ ਹੋਈ/ਛੱਡੀ ਹੋਈ)।
8. ਬਿਰਧ ਉਮਰ ਦੇ ਪੈਂਸ਼ਨਰ, ਜਿਹਨਾਂ ਕੋਲ ਸਹਾਰੇ ਲਈ ਕੋਈ ਹੋਰ ਪਰਿਵਾਰਕ ਮੈਂਬਰ ਨਹੀਂ ਹੈ, ਬਸ਼ਰਤੇ ਕਿ ਉਨ੍ਹਾਂ ਦੀਸਭ ਸਾਧਨਾਂ ਤੋਂ ਸਲਾਨਾ ਆਮਦਨ ਰੁ. 60,000/- ਤੱਕ ਹੋਵੇ

**(ਅ) ਅਯੋਗ ਪਰਿਵਾਰ**

1. ਸਾਰੇ ਆਮਦਨ ਕਰ ਦਾਤਾ।
2. ਸਾਰੇ ਵੈਟ ਕਰ ਦਾਤਾ ਜੋ ਕਿ ਪੰਜਾਬ ਵੈਟ ਅਧਿਨਿਯਮ 2009 ਤਹਿਤ ਰਜਿਸਟਰਡ ਹਨ।
3. ਸਾਰੇ ਸੇਵਾ ਕਰ ਦਾਤਾ।
4. ਸਾਰੇ ਪ੍ਰੋਫੈਸ਼ਨਲ ਕਰ ਦਾਤਾ।
5. ਪਰਿਵਾਰ ਜਿੰਨ੍ਹਾਂ ਪਾਸ 2.5 ਏਕੜ ਤੋਂ ਵੱਧ ਵਾਹੀ ਯੋਗ ਜ਼ਮੀਨ ਜਾਂ 5 ਏਕੜ ਤੋਂ ਵੱਧ ਬੰਜਰ/ਬਰਾਨੀ ਜ਼ਮੀਨ ਹੈ।
6. ਪਰਿਵਾਰ ਜਿਨ੍ਹਨਾਂ ਪਾਸ ਏ.ਸੀ. ਜਾਂ ਚਾਰ ਪਹੀਆ ਮੋਟਰ ਗੱਡੀ ਹੈ।
7. ਪਰਿਵਾਰ ਜੋ ਕਿ ਸਰਕਾਰ ਨਾਲ ਰਜਿਸਟਰਡ ਕਿਸੇ ਉਦਯੋਗ ਦੇ ਮਾਲਕ ਹਨ ਜਾਂ ਉਸਨੂੰ ਚਲਾ ਰਹੇ ਹਨ।
8. ਭਾਰਤ ਸਰਕਾਰ/ਰਾਜ ਸਰਕਾਰ ਅਤੇ ਸੰਘ ਪ੍ਰੇਦਸ਼ ਜਾਂ ਉਸਦੇ ਬੋਰਡ/ ਕਾਰਪੋਰੇਸ਼ਨ/ਉਦਯੋਗ, ਮਿਉਂਸਿਪਲ ਨਿਗਮ/ਮਿਉਂਸਿਪਲ ਪਰਿਸ਼ਦ/ਮਿਉਂਸਿਪਲ ਕਮੇਟੀ/ਸੁਧਾਰ ਟਰੱਸਟ ਆਦਿ ਵਿਚ ਨਿਯੁਕਤ ਮੁਲਾਜ਼ਮਾਂ (ਕੰਟਰੈਕਟ/ਕੱਚੇ ਦਿਹਾੜੀਦਾਰ ਨੂੰ ਛੱਡਕੇ) ਦੇ ਪਰਿਵਾਰ। (ਪਰਿਵਾਰ ਮਤਲਬ ਡਤੀ, ਪਤਨੀ ਅਤੇ ਬੱਚੇ)।
9. ਪਰਿਵਾਰ ਜਿੰਨ੍ਹਾਂ ਦੀ ਸਭ ਸਾਧਨਾਂ ਤੋਂ ਸਲਾਨਾ ਆਮਦਨ ਰੁ. 60,000/- ਤੋਂ ਵੱਧ ਹੋਵੇ।
10. ਪਰਿਵਾਰ ਜਿੰਨ੍ਹਾਂ ਪਾਸ ਰਾਜ ਦੇ ਕਿਸੇ ਮਿਉਂਸਿਪਲ ਨਿਗਮ ਜਾਂ ਮਿਉਂਸਿਪਲ ਪਰਿਸ਼ਦ ਵਿੱਚ 100 ਵਰਗ ਗਜ਼ ਜਾਂ ਜ਼ਿਆਦਾ ਦੇ ਪਲਾਟ ਤੇ ਉਸਾਰਿਆ ਆਪਣਾ ਘਰ ਜਾਂ 750 ਵਰਗ ਫੁੱਟ ਜਾਂ ਵੱਧ ਦਾ ਫਲੇਟ ਹੈ।

------

# PUNJAB VIDHAN SABHA

**DEBATES**

*Thursday, the 17th July, 2014*

***Vol. VIII – No. 3***

OFFICIAL REPORT

CONTENTS




**Punjab Vidhan Sabha Secretariat, Chandigarh**

Price : Rs._________.

## ਪੰਜਾਬ ਮੰਤਰੀ ਮੰਡਲ ਦੀ ਸੂਚੀ

## ਕੈਬਨਿਟ ਮੰਤਰੀ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ | ਆਮ ਪ੍ਰਸਾਸ਼ਨ,ਸਹਿਕਾਰਤਾ, ਸਾਇੰਸ ਤਕਨਾਲੋਜੀ, ਵਾਤਾਵਰਨ,ਵਿਜੀਲੈਂਸ ਅਤੇ ਸ਼ਹਿਰੀ ਹਵਾਬਾਜ਼ੀ |
| 2) | ਸਰਦਾਰ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ | ਗ੍ਰਹਿ ਮਾਮਲੇ, ਪ੍ਰਸਾਸ਼ਕੀ ਸੁਧਾਰ, ਹਾਊਸਿੰਗ, ਕਰ ਤੇ ਆਬਕਾਰੀ, ਖੇਡਾਂ ਤੇ ਯੁਵਕ ਸੇਵਾਵਾਂ, ਪੂੰਜੀ ਨਿਵੇਸ਼ ਅਤੇ ਬਿਜਲੀ |
| 3) | ਸ਼੍ਰੀ ਚੂਨੀ ਲਾਲ ਭਗਤ | ਜੰਗਲਾਤ, ਜੰਗਲੀ ਜੀਵ ਅਤੇ ਕਿਰਤ ਮੰਤਰੀ |
| 4) | ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ | ਖੁਰਾਕ ਤੇ ਸਿਵਲ ਸਪਲਾਈ, ਸੂਚਨਾ ਤਕਨਾਲੋਜੀ ਮੰਤਰੀ |
| 5) | ਸਰਦਾਰ ਅਜੀਤ ਸਿੰਘ ਕੋਹਾੜ | ਟਰਾਂਸਪੋਰਟ, ਕਾਨੂੰਨੀ ਤੇ ਵਿਧਾਨਕ ਮਾਮਲੇ ਤੇ ਚੋਣਾਂ ਅਤੇ ਰੋਜ਼ਗਾਰ ਪੈਦਾਕਰਨ ਮੰਤਰੀ |
| 6) | ਸਰਦਾਰ ਗੁਲਜਾਰ ਸਿੰਘ ਰਣੀਕੇ | ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ |
| 7) | ਸ਼੍ਰੀ ਮਦਨ ਮੋਹਨ ਮਿੱਤਲ | ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ |
| 8) | ਸਰਦਾਰ ਪਰਮਿੰਦਰ ਸਿੰਘ ਢੀਂਡਸਾ | ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ |
| 9) | ਸਰਦਾਰ ਸੋਹਣ ਸਿੰਘ ਠੰਡਲ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ |
| 10) | ਸਰਦਾਰ ਜਨਮੇਜਾ ਸਿੰਘ ਸੇਖੋਂ | ਲੋਕ ਨਿਰਮਾਣ (ਭ ਤੇ ਮ) ਮੰਤਰੀ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨਰਾਂ ਦੀ ਭਲਾਈ ਮੰਤਰੀ |

| | | |
|---|---|---|
| 11) | ਸ਼੍ਰੀ ਸੁਰਜੀਤ ਕੁਮਾਰ ਜਿਆਨੀ | ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ |
| 12) | ਸਰਦਾਰ ਤੋਤਾ ਸਿੰਘ | ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ |
| 13) | ਸਰਦਾਰ ਬਿਕਰਮ ਸਿੰਘ ਮਜੀਠੀਆ | ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਨਵੇਂ ਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ। |
| 14) | ਸਰਦਾਰ ਸਿਕੰਦਰ ਸਿੰਘ ਮਲੂਕਾ | ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ |
| 15) | ਸ਼੍ਰੀ ਅਨਿਲ ਜੋਸ਼ੀ | ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ |
| 16) | ਸਰਦਾਰ ਸੁਰਜੀਤ ਸਿੰਘ ਰੱਖੜਾ | ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ ਅਤੇ ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ |
| 17) | ਸਰਦਾਰ ਸ਼ਰਨਜੀਤ ਸਿੰਘ ਢਿੱਲੋਂ | ਸਿੰਜਾਈ ਮੰਤਰੀ |
| 18) | ਡਾਕਟਰ ਦਲਜੀਤ ਸਿੰਘ ਚੀਮਾ | ਸਿੱਖਿਆ ਮੰਤਰੀ |

## ਮੁੱਖ ਸੰਸਦੀ ਸਕੱਤਰ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਚੌਧਰੀ ਨੰਦ ਲਾਲ | ਵਣ, ਜੰਗਲੀ ਜੀਵ ਸੁਰੱਖਿਆ ਅਤੇ ਕਿਰਤ |
| 2) | ਸਰਦਾਰ ਬਲਬੀਰ ਸਿੰਘ ਘੁੰਨਸ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ |
| 3) | ਸ਼੍ਰੀ ਦੇਸ ਰਾਜ ਧੁੱਗਾ | ਪਸ਼ੂ ਪਾਲਣ,ਮੱਛੀ ਪਾਲਣ ਅਤੇ ਡੇਅਰੀ ਵਿਕਾਸ |
| 4) | ਸਰਦਾਰ ਹਰਮੀਤ ਸਿੰਘ ਸੰਧੂ | ਲੋਕ ਨਿਰਮਾਣ (ਭ ਤੇ ਮ) |
| 5) | ਸਰਦਾਰ ਮਨਤਾਰ ਸਿੰਘ ਬਰਾੜ | ਪੇਂਡੂ ਵਿਕਾਸ ਅਤੇ ਪੰਚਾਇਤਾਂ |
| 6) | ਸ਼੍ਰੀਮਤੀ ਮਹਿੰਦਰ ਕੌਰ ਜੋਸ਼ | ਡਾਕਟਰੀ ਸਿੱਖਿਆ ਅਤੇ ਖੋਜ |
| 7) | ਸ਼੍ਰੀ ਅਵਿਨਾਸ਼ ਚੰਦਰ | ਉਚੇਰੀ ਸਿੱਖਿਆ |
| 8) | ਸ਼੍ਰੀ ਕੇ.ਡੀ.ਭੰਡਾਰੀ | ਸਹਿਕਾਰਤਾ |
| 9) | ਸਰਦਾਰ ਇੰਦਰਬੀਰ ਸਿੰਘ ਬੁਲਾਰੀਆ | ਸਿੱਖਿਆ |
| 10) | ਸਰਦਾਰ ਅਮਰਪਾਲ ਸਿੰਘ ਅਜਨਾਲਾ | ਤਕਨੀਕੀ ਸਿੱਖਿਆ ਅਤੇ ਸਨਅਤੀ ਸੰਸਥਾਵਾਂ |
| 11) | ਸਰਦਾਰ ਗੁਰਬਚਨ ਸਿੰਘ ਬੱਬੇਹਾਲੀ | ਖੇਤੀਬਾੜੀ |
| 12) | ਸਰਦਾਰ ਵਿਰਸਾ ਸਿੰਘ ਵਲਟੋਹਾ | ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ , ਸੁਰੱਖਿਆ ਸੇਵਾਵਾਂ ਭਲਾਈ |
| 13) | ਸ਼੍ਰੀ ਐਨ.ਕੇ.ਸ਼ਰਮਾ | ਉਦਯੋਗ ਅਤੇ ਵਣਜ |
| 14) | ਸ਼੍ਰੀਮਤੀ ਐਫ.ਨਿਸਾਰਾ ਖਾਤੂਨ (ਫਰਜ਼ਾਨਾ ਆਲਮ) | ਸਮਾਜਿਕ ਸੁਰੱਖਿਆ, ਮਹਿਲਾ ਅਤੇ ਬਾਲ ਵਿਕਾਸ |
| 15) | ਡਾਕਟਰ ਨਵਜੋਤ ਕੌਰ ਸਿੱਧੂ | ਸਿਹਤ ਅਤੇ ਪਰਿਵਾਰ ਭਲਾਈ |
| 16) | ਸ਼੍ਰੀ ਪ੍ਰਕਾਸ਼ ਚੰਦ ਗਰਗ | ਖੁਰਾਕ ਅਤੇ ਸਿਵਲ ਸਪਲਾਈ |
| 17) | ਸ਼੍ਰੀ ਪਵਨ ਕੁਮਾਰ ਟੀਨੂੰ | ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ.,ਬੀ.ਸੀ. ਦੀ ਭਲਾਈ |
| 18) | ਸ਼੍ਰੀ ਸਰੂਪ ਚੰਦ ਸਿੰਗਲਾ | ਆਬਕਾਰੀ ਅਤੇ ਕਰ |
| 19) | ਸ਼੍ਰੀ ਸੋਮ ਪ੍ਰਕਾਸ਼ | ਸਥਾਨਕ ਸਰਕਾਰ |